# ਮਹਿਮਾ ਪ੍ਰਕਾਸ਼

300 ਖ਼ਾਲਸਾ ਸਾਜਨਾ ਤੀਜੀ ਸ਼ਤਾਬਦੀ

ਭਾਗ ਦੂਜਾ

(ਖੰਡ-1)

SIKHBOOKCLUB.COM

ਸਰੂਪ ਦਾਸ ਭੱਲਾ

ਭਾਸ਼ਾ ਵਿਭਾਗ, ਪੰਜਾਬ

**MEHMA PARKASH–Part II (in Punjabi)**
*Writer* : SAROOP DASS BHALLA
*Edited* : Dr. Uttam Singh Bhatia

# ਮਹਿਮਾ ਪ੍ਰਕਾਸ਼—ਭਾਗ ਦੂਜਾ (ਖੰਡ–1)

ਲੇਖਕ : ਸਰੂਪ ਦਾਸ ਭੱਲਾ
*ਸੰਪਾਦਨ* : ਡਾ. ਉੱਤਮ ਸਿੰਘ ਭਾਟੀਆ

© ਭਾਸ਼ਾ ਵਿਭਾਗ, ਪੰਜਾਬ

ਪਹਿਲੀ ਵਾਰ : 1971
ਦੂਜੀ ਵਾਰ : 1992
ਤੀਜੀ ਵਾਰ : 1999
ਕਾਪੀਆਂ : 1000
ਮੁੱਲ : 93/– ਰੁਪਏ

9919 – ਹ.ਪ੍ਰ. – 1485

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ।
ਛਾਪਕ : ਮਨੂਜਾ ਆਫਸੈਟ ਵਰਕਸ, ਜਲੰਧਰ।
ਰਾਹੀਂ : ਕੰਟਰੋਲਰ, ਪ੍ਰਿੰਟਿੰਗ ਅਤੇ ਸਟੇਸ਼ਨਰੀ ਵਿਭਾਗ, ਪੰਜਾਬ।

SIKHBOOKCLUB.COM

# ਦੋ ਸ਼ਬਦ

ਗੁਰੂ ਪਰੰਪਰਾ ਨੇ ਸੰਸਾਰ ਨੂੰ ਰੱਬੀ ਏਕਤਾ ਅਤੇ ਮਨੁੱਖੀ ਏਕਤਾ ਦਾ ਸੰਦੇਸ਼ ਦਿੰਦੇ ਹੋਏ ਸੁਧ ਅਧਿਆਤਮ ਦਾ ਚਾਨਣ ਵੰਡਿਆ ਹੈ। ਅਧਿਆਤਮ ਦੇ ਖੇਤਰ ਤੋਂ ਇਲਾਵਾ ਗੁਰੂ ਸਾਹਿਬਾਨ ਦੀ ਉੱਚੀ ਸੁੱਚੀ ਸ਼ਖਸੀਅਤ ਨੇ ਪੰਜਾਬ ਦੀ ਰਾਜਨੀਤੀ, ਸਮਾਜ, ਸਭਿਆਚਾਰ, ਸਾਹਿਤ ਅਤੇ ਭਾਸ਼ਾ ਵਿਚ ਨਵੀਂ ਪ੍ਰੇਰਨਾ ਅਤੇ ਸ਼ਕਤੀ ਦਾ ਸੰਚਾਰ ਕੀਤਾ। ਪੰਜਾਬ ਦੀ ਧਰਤੀ ਦਾ ਚੱਪਾ ਚੱਪਾ ਅਤੇ ਪੰਜਾਬੀ ਜੀਵਨ ਦਾ ਹਰ ਪੱਖ ਸਤਿਗੁਰਾਂ ਦੀ ਦੈਵੀ ਛੋਹ ਵਿਚ ਰੰਗਿਆ ਹੋਇਆ ਹੈ। ਪ੍ਰੋ. ਪੂਰਨ ਸਿੰਘ ਦਾ ਇਹ ਕਥਨ "ਪੰਜਾਬ ਹਿੰਦੂ ਨਾ ਮੁਸਲਮਾਨ ਪੰਜਾਬ ਜੀਂਦਾ ਗੁਰੂ ਦੇ ਨਾਮ ਤੇ" ਇਸੇ ਤੱਥ ਨੂੰ ਪ੍ਰਗਟ ਕਰਦਾ ਹੈ।

ਗੁਰੂ-ਕਰਨੀ ਦੇ ਅਦੁਤੀ ਪੱਖਾਂ ਨੂੰ ਪ੍ਰਗਟ ਕਰਨ ਲਈ ਰਬਾਬੀਆਂ, ਭੱਟਾਂ, ਭਾਈ ਗੁਰਦਾਸ, ਭਾਈ ਨੰਦ ਲਾਲ, ਗੁਰਦਾਸ ਸਿੰਘ ਅਤੇ ਸੈਨਾਪਤੀ ਆਦਿ ਹਜ਼ੂਰੀ ਸਿੱਖਾਂ ਨੇ ਗੁਰੂ ਦੀ ਮਹਿਮਾ ਦਾ ਗਾਇਨ ਕੀਤਾ ਹੈ। ਖ਼ਾਲਸੇ ਦੀ ਸਾਜਨਾ ਤੋਂ ਕੁਝ ਵਰ੍ਹੇਂ ਪਿਛੋਂ 18ਵੀਂ ਸਦੀ ਦੇ ਕਈ ਦਹਾਕੇ ਪੰਜਾਬ ਧਾਰਮਕ ਅਤੇ ਰਾਜਨੀਤਕ ਕੱਟੜਤਾ ਕਾਰਨ ਜੰਗਾਂ ਯੁੱਧਾਂ, ਘਲੂਘਾਰਿਆਂ ਅਤੇ ਖ਼ੂਨ ਖ਼ਰਾਬੇ ਦਾ ਅਖਾੜਾ ਬਣਿਆ ਰਿਹਾ ਹੈ। ਇਸ ਸਮੇਂ ਸਾਹਿਤਕ ਰਚਨਾ ਕਰਨ ਦਾ ਮਾਹੌਲ ਨਹੀਂ ਸੀ। ਇਸ ਲਈ ਗੁਰ ਇਤਿਹਾਸ ਨਾਲ ਸਬੰਧਤ ਰਚਨਾਵਾਂ ਬਹੁਤ ਹੀ ਘੱਟ ਮਿਲਦੀਆਂ ਹਨ। ਸੌ ਸਾਖੀ ਅਤੇ ਕੇਸਰ ਸਿੰਘ ਛਿਬਰ ਰਚਿਤ ਬੰਸਾਵਲੀ ਨਾਮਾ ਤੋਂ ਪਿਛੋਂ ਮਹਿਮਾ ਪ੍ਰਕਾਸ਼ ਹੀ ਇੱਕ ਅਜਿਹੀ ਰਚਨਾ ਹੈ ਜਿਸ ਵਿੱਚ ਦਸਾਂ ਗੁਰੂ ਸਾਹਿਬਾਨ ਦਾ ਇਤਿਹਾਸ ਲਿਖਿਆ ਮਿਲਦਾ ਹੈ।

ਇਸ ਗ੍ਰੰਥ ਦੇ ਲੇਖਕ ਬਾਬਾ ਸਰੂਪ ਦਾਸ ਭੱਲਾ ਗੁਰੂ ਖਾਨਦਾਨ ਨਾਲ ਸਬੰਧਤ ਹਨ। ਇਹ ਵਿਦਵਾਨ ਸ੍ਰੀ ਗੁਰੂ ਅਮਰਦਾਸ ਜੀ ਦੀ ਨੌਵੀਂ ਪੀੜ੍ਹੀ ਵਿੱਚੋਂ ਹੋਏ ਹਨ। ਇਨ੍ਹਾਂ ਨੇ ਗੁਰਮਤਿ ਦੇ ਨਾਲ ਭਾਰਤੀ-ਦਰਸ਼ਨ ਦਾ ਵੀ ਡੂੰਘਾ ਅਧਿਐਨ ਕੀਤਾ ਹੋਇਆ ਸੀ। ਇਸ ਲਈ ਉਨ੍ਹਾਂ ਦੇ ਰਚੇ ਇਸ ਗ੍ਰੰਥ ਦੀ ਇਤਿਹਾਸਕ ਅਤੇ ਦਾਰਸ਼ਨਿਕ ਪੱਖ ਤੋਂ ਭਾਰੀ ਮਹੱਤਤਾ ਹੈ।

ਭਾਸ਼ਾ ਵਿਭਾਗ, ਪੰਜਾਬ ਪੰਜਾਬੀ ਭਾਸ਼ਾ ਤੇ ਸਾਹਿਤ ਦੇ ਵਿਕਾਸ ਲਈ ਸ਼ੁਰੂ ਤੋ ਹੀ ਸੰਘਰਸ਼ਸ਼ੀਲ ਰਿਹਾ ਹੈ। ਗੁਰਮਤਿ ਸਾਹਿਤ ਪੰਜਾਬੀ ਸਾਹਿਤ ਦਾ ਇਕ ਅਨਮੋਲ ਹਿੱਸਾ ਹੀ ਨਹੀਂ ਸਗੋਂ ਇੱਕ ਵਿਸ਼ਾਲ ਚਾਨਣ ਮੁਨਾਰੇ ਦਾ ਰੂਪ ਹੈ। ਇਸ ਲਈ ਵਿਭਾਗ ਪੁਰਾਤਨ ਧਾਰਮਕ ਲਿਖਤਾਂ ਦਾ ਪੁਨਰ ਪ੍ਰਕਾਸ਼ਨ ਕਰਕੇ ਪੰਜਾਬੀ ਪਾਠਕਾਂ ਨੂੰ ਉਪਲਬਧ ਕਰਵਾਉਣਾ ਦਾ ਆਪਣਾ ਫ਼ਰਜ਼ ਸਮਝਦਾ ਹੈ। ਵਿਭਾਗ ਵਲੋਂ ਅਨੇਕ ਧਾਰਮਕ ਗ੍ਰੰਥਾਂ ਨੂੰ ਪੁਨਰ ਪ੍ਰਕਾਸ਼ਿਤ ਕੀਤਾ ਗਿਆ ਹੈ, ਜਿਨ੍ਹਾਂ ਵਿਚ ਗੁਰ ਪ੍ਰਤਾਪ ਸੂਰਜ ਗ੍ਰੰਥ, ਤਵਾਰੀਖ਼ ਗੁਰੂ ਖ਼ਾਲਸਾ, ਗੁਰ-

 www.sikhbookclub.com

ਬਿਲਾਸ ਪਾਤਸ਼ਾਹੀ ਛੇਵੀਂ, ਗੁਰ ਬਿਲਾਸ ਪਾਤਸ਼ਾਹੀ ਦਸਵੀਂ, ਗੁਰ ਸ਼ਬਦ ਰਤਨ ਪ੍ਰਕਾਸ਼ (ਤੁਕ ਤਤਕਰਾ) ਅਤੇ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਆਦਿ ਦੇ ਨਾਂ ਵਰਣਨਯੋਗ ਹਨ।

ਮਹਿਮਾ ਪ੍ਰਕਾਸ਼ ਤੋਂ ਬਿਨਾਂ ਉਪਰੋਕਤ ਰਚਨਾਵਾਂ ਪਹਿਲਾਂ ਵੀ ਛਪ ਚੁੱਕੀਆਂ ਸਨ, ਪਰ ਇਹ ਗ੍ਰੰਥ ਹੱਥ ਲਿਖਤ ਰੂਪ ਵਿਚ ਹੀ ਮਿਲਦਾ ਸੀ। 1970-71 ਵਿਚ ਭਾਸ਼ਾ ਵਿਭਾਗ ਨੇ ਅਨੇਕਾਂ ਲਾਇਬਰੇਰੀਆਂ ਵਿਚ ਪਏ ਖਰੜਿਆਂ ਦਾ ਅਧਿਐਨ ਕਰਨ ਉਪਰੰਤ ਮਹਿਮਾ ਪ੍ਰਕਾਸ਼ ਨੂੰ ਪਹਿਲੀ ਵਾਰ ਦੋ ਜਿਲਦਾਂ ਵਿਚ ਪ੍ਰਕਾਸ਼ਿਤ ਕੀਤਾ।

ਇਸ ਰਚਨਾ ਨੂੰ ਪੰਜਾਬੀ ਪਾਠਕਾਂ ਅਤੇ ਖੋਜੀ ਵਿਦਵਾਨਾਂ ਵੱਲੋਂ ਭਰਪੂਰ ਸਤਿਕਾਰ ਦਿੱਤਾ ਗਿਆ ਹੈ। ਕਾਫ਼ੀ ਦੇਰ ਤੋਂ ਇਹ ਪੁਸਤਕ ਹੁਣ ਸਟਾਕ ਵਿਚ ਉਪਲਬਧ ਨਹੀਂ ਸੀ ਅਤੇ ਪੰਜਾਬੀ ਪਾਠਕ ਇਸ ਦੀ ਮੰਗ ਕਰ ਰਹੇ ਸਨ। ਸ. ਉਤਮ ਸਿੰਘ ਭਾਟੀਆ ਤੋਂ ਇਸ ਗ੍ਰੰਥ ਨੂੰ ਸੰਪਾਦਿਤ ਕਰਵਾਇਆ ਅਤੇ ਇਸ ਵਿੱਚ ਲੋੜੀਂਦੀਆਂ ਟਿੱਪਣੀਆਂ ਅਤੇ ਹਵਾਲਿਆਂ ਦੀ ਭਰਪੂਰ ਵਿਆਖਿਆ ਦਿੱਤੀ ਗਈ ਹੈ ਤਾਂ ਜੋ ਪਾਠਕ ਇਸ ਰਚਨਾ ਦੇ ਬਿਆਨ ਨੂੰ ਸਪਸ਼ਟਤਾ ਅਤੇ ਆਸਾਨੀ ਨਾਲ ਗ੍ਰਹਿਣ ਕਰ ਸਕਣ।

ਇਸ ਵਰ੍ਹੇ ਖ਼ਾਲਸਾ ਸਾਜਨਾ ਦੀ ਤੀਜੀ ਸ਼ਤਾਬਦੀ ਵਿਸ਼ਾਲ ਪੱਧਰ ਤੇ ਮਨਾਈ ਜਾ ਰਹੀ ਹੈ। ਇਸ ਸ਼ੁਭ ਅਵਸਰ ਤੇ ਵਿਭਾਗ ਵੱਲੋ ਇਸ ਗ੍ਰੰਥ ਦੇ ਸੰਪਾਦਿਤ ਰੂਪ ਨੂੰ ਉਚੇਚੇ ਤੌਰ ਤੇ ਪੁਨਰ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸਨੂੰ ਤਿੰਨ ਜਿਲਦਾਂ ਵਿਚ ਵੰਡਿਆ ਗਿਆ। ਪਹਿਲੀ ਜਿਲਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਬ੍ਰਿਤਾਂਤ ਹੈ। ਇਸ ਦਾ ਨਾਂ 'ਗੁਰੂ ਨਾਨਕ ਮਹਿਮਾ' ਰੱਖਿਆ ਗਿਆ ਹੈ। ਦੂਜੀ ਜਿਲਦ ਵਿੱਚ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤੱਕ ਦਾ ਗੁਰ ਇਤਿਹਾਸ ਦਰਜ ਹੈ। ਇਸ਼ ਦਾ ਨਾਂ ਮਹਿਮਾ ਪ੍ਰਕਾਸ਼—ਭਾਗ ਦੂਜਾ ਹੈ। ਮਹਿਮਾ ਪ੍ਰਕਾਸ਼—ਭਾਗ ਤੀਜਾ ਵਿੱਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਪੰਜਾਂ ਪਾਤਸ਼ਾਹੀਆਂ ਦੇ ਇਤਿਹਾਸ ਦਾ ਵਰਣਨ ਹੈ।

ਸਾਨੂੰ ਪੂਰਨ ਆਸ ਹੈ ਕਿ ਗੁਰਮਤਿ ਸਾਹਿਤ ਦੇ ਰਸੀਏ, ਪੰਜਾਬੀ ਪਾਠਕ ਅਤੇ ਵਿਦਵਾਨ ਵਿਭਾਗ ਦੀ ਇਸ ਭੇਟਾ ਦਾ ਨਿੱਘਾ ਸੁਆਗਤ ਕਰਨਗੇ।

ਡਾ. ਮਦਨ ਲਾਲ ਹਸੀਜਾ
ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ

ਖ਼ਾਲਸੇ ਦੇ 300 ਵੇਂ
ਸਿਰਜਨਾ ਦਿਵਸ ਨੂੰ ਸਮਰਪਿਤ


www.sikhbookclub.com

# ਤਤਕਰਾ



SIKHBOOKCLUB.COM

# ਮੁੱਢਲੀ ਜਾਣ ਪਛਾਣ

ਕਵੀ ਸਰੂਪ ਦਾਸ ਭੱਲਾ ਰਚਿਤ 'ਮਹਿਮਾ ਪ੍ਰਕਾਸ਼' ਦਸ ਗੁਰੂ ਸਾਹਿਬਾਨ ਦੇ ਜੀਵਨ-ਚਰਿਤ੍ਰਾਂ ਨੂੰ ਰੂਪਮਾਨ ਕਰਨ ਵਾਲੀ ਅਠਾਰ੍ਹਵੀਂ ਸਦੀ ਦੇ ਤੀਜੇ ਦਹਾਕੇ ਵਿਚ ਲਿਖੀ ਗਈ ਇਕ ਮਹਤਵ-ਪੂਰਣ ਕ੍ਰਿਤੀ ਹੈ। ਬੇਸ਼ਕ ਇਸ ਦੀ ਭਾਸ਼ਾ ਪੰਜਾਬੀ ਪ੍ਰਭਾਵਿਤ ਬ੍ਰਜ ਹੈ ਫਿਰ ਵੀ ਇਸ ਵਿਚ ਪੰਜਾਬੀ ਸਭਿਆਚਾਰ, ਧਰਮ, ਦਰਸ਼ਨ ਅਤੇ ਗੁਰੂ ਸਾਹਿਬਾਨ ਦੁਆਰਾ ਦਰਸਾਈ ਗਈ ਜੀਵਨ ਜਾਚ ਦੀ ਤਸਵੀਰ ਸਮਗਰ ਰੂਪ ਵਿਚ ਉਘੜਦੀ ਹੈ। ਪੰਜਾਬ ਤੋਂ ਬਾਹਰ ਵਸਦੇ ਹਿੰਦੀ ਭਾਸ਼ੀ ਅਤੇ ਉਤਰੀ ਭਾਰਤ ਦੇ ਲੋਕ ਇਸ ਵਿਚੋਂ ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਬਾਰੇ ਮਹੱਤਵਸ਼ੀਲ ਜਾਣਕਾਰੀ ਹਾਸਿਲ ਕਰ ਸਕਦੇ ਹਨ। ਇਸੇ ਤੱਥ ਨੂੰ ਪਛਾਣਦਿਆਂ ਭਾਸ਼ਾ ਵਿਭਾਗ ਪੰਜਾਬ ਨੇ ਇਸ ਨੂੰ 1970-71 ਵਿਚ ਦੋ ਭਾਗਾਂ ਵਿਚ ਪ੍ਰਕਾਸ਼ਿਤ ਕੀਤਾ ਸੀ। ਇਸ ਦੇ ਪਹਿਲੇ ਭਾਗ 'ਗੁਰੂ ਨਾਨਕ ਮਹਿਮਾ' ਜਾਂ ਮਹਿਮਾ ਪ੍ਰਕਾਸ਼ ਭਾਗ I ਅਤੇ ਦੂਜੇ ਭਾਗ ਨੂੰ ਮਹਿਮਾ ਪ੍ਰਕਾਸ਼ ਭਾਗ II ਆਖਿਆ ਗਿਆ ਸੀ। ਇਸ ਵੇਲੇ ਸਾਡੇ ਅਧਿਐਨ ਦਾ ਵਿਸ਼ੈ ਭਾਗ II ਹੈ।

## ਕਵੀ ਪਰਿਚਯ

### ਜੀਵਨ

SIKHBOOKCLUB.COM

ਜਿਵੇਂ ਅਸੀਂ 'ਗੁਰੂ ਨਾਨਕ ਮਹਿਮਾ' ਦੀ ਭੂਮਿਕਾ ਵਿਚ ਜ਼ਿਕਰ ਕਰ ਚੁੱਕੇ ਹਾਂ ਕਿ ਕਵੀ ਸਰੂਪ ਦਾਸ ਭੱਲਾ ਦੇ ਜੀਵਨ ਅਤੇ ਸ਼ਖ਼ਸੀਅਤ ਬਾਰੇ ਯੋਗ ਸਾਮਗਰੀ ਉਪਲਬਧ ਨਹੀਂ ਹੈ। ਕਿਉਂਕਿ ਨਾ ਤਾਂ ਕਵੀ ਦੀ ਕ੍ਰਿਤੀ ਹੀ ਇਸ ਪਰਿਪੇਖ ਵਿਚ ਸਾਡੀ ਬੇਹੁਤੀ ਸਹਾਇਤਾ ਕਰਦੀ ਹੈ ਅਤੇ ਨਾ ਹੀ ਬਾਹਰਲੇ ਸਰੋਤ ਸਾਡੀ ਬਾਹੁੜੀ ਕਰਦੇ ਹਨ। ਪੰਜਾਬੀ-ਸਾਹਿਤ ਅਤੇ ਪੰਜਾਬ ਦੇ ਇਤਿਹਾਸਕਾਰਾਂ ਨੇ ਵੀ ਇਸ ਸੰਬੰਧੀ ਲੋੜੀਂਦੀ ਜਾਣਕਾਰੀ ਪ੍ਰਦਾਨ ਨਹੀਂ ਕੀਤੀ। ਫਿਰ ਵੀ ਅਸਾਂ ਅੰਦਰੂਨੀ ਅਤੇ ਬਹਿਰੂਨੀ ਗਵਾਹੀਆਂ ਦੇ ਅਧਾਰ ਤੇ ਕਵੀ ਦਾ ਜੀਵਨ, ਖ਼ਾਕਾ ਉਲੀਕਣ ਦਾ ਪ੍ਰਯਤਨ ਕੀਤਾ ਹੈ।

ਬਾਬਾ ਸਰੂਪ ਦਾਸ (ਜਾਂ ਸਰੂਪ ਚੰਦ) ਭੱਲਾ ਦਾ ਜਨਮ 1800 ਬਿਕਰਮੀ, ਮੁਤਾਬਿਕ 1744 ਈਸਵੀ (ਅਨੁਮਾਨਿਤ) ਨੂੰ ਬਾਬਾ ਬਾਹੜ ਮੱਲ ਜੀ ਦੇ ਗ੍ਰਿਹ ਵਿਖੇ ਗੋਇੰਦਵਾਲ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਹੋਇਆ। ਆਪ ਜੀ ਦਾ ਸੰਬੰਧ ਭੱਲਾ ਖ਼ਾਨਦਾਨ ਦੇ ਬਜ਼ੁਰਗ ਗੁਰੂ ਅਮਰਦਾਸ ਜੀ ਨਾਲ ਹੈ। ਆਪ ਜੀ ਗੁਰੂ ਸਾਹਿਬ ਦੀ ਨੌਵੀਂ ਪੀੜ੍ਹੀ ਵਿਚੋਂ ਹਨ। ਆਪ ਜੀ ਦੀ ਪੂਰੀ ਬੰਸਾਵਲੀ ਅੱਗੇ ਦਿੱਤੀ ਜਾਂਦੀ ਹੈ :-

ਵਿਚਾਰਾਧੀਨ ਕ੍ਰਿਤੀ ਵਿਚ ਭੱਲਾ ਖ਼ਾਨਦਾਨ ਦੇ ਕਈ ਨਾਮਵਰ ਬਜ਼ੁਰਗਾਂ ਦਾ ਉਲੇਖ ਹੋਇਆ ਹੈ ਜਿਵੇਂ :- ਬਾਬਾ ਮੋਹਰੀ ਜੀ, ਬਾਬਾ ਮੋਹਨ ਜੀ, ਬੀਬੀ ਭਾਨੀ ਜੀ, ਬਾਬਾ ਮੋਹਨ ਜੀ, ਬਾਬਾ ਅਨੰਦ ਜੀ, ਬਾਬਾ ਅਰਥ ਮਲ ਜੀ ਅਤੇ ਬਾਬਾ ਦੁਆਰਕਾ ਦਾਸ ਜੀ। ਵਿਚਾਰਾਧੀਨ ਕ੍ਰਿਤੀ ਇਸ ਅਮਰ ਦੀ ਵੀ ਤਸਦੀਕ ਕਰਦੀ ਹੈ ਕਿ ਗੋਇੰਦਵਾਲ ਵਿਖੇ ਭੱਲਾ ਖ਼ਾਨਦਾਨ ਦੀ ਹੀ ਸਰਦਾਰੀ ਹਮੇਸ਼ਾ ਕਾਇਮ ਰਹੀ ਹੈ। ਇਕ ਹੋਰ ਵੱਡੀ ਗੱਲ ਜੋ ਇਸ ਗ੍ਰੰਥਕਾਰ ਨੇ ਦੱਸੀ ਹੈ ਉਸਦੇ ਮੁਤਾਬਿਕ ਭੱਲਾ ਖ਼ਾਨਦਾਨ ਦੇ ਬਜ਼ੁਰਗਾਂ ਦੇ ਸੰਬੰਧ ਗੁਰੂ ਵਿਅਕਤੀਆਂ ਨਾਲ ਹਮੇਸ਼ਾ ਹੀ ਚੰਗੇ ਬਣੇ ਰਹੇ ਹਨ। ਉਹ ਤਾਂ ਇਹ ਵੀ ਕਹਿੰਦਾ ਹੈ ਕਿ ਗੁਰੂ ਸਾਹਿਬ ਨੂੰ ਗੁਰਗੱਦੀ ਤੇ ਬਿਠਾਉਣ ਅਤੇ ਸਮੇਂ ਸਮੇਂ ਪੈਦਾ ਹੁੰਦੇ ਮਸਲਿਆਂ ਨੂੰ ਸੁਲਝਾਉਣ ਵਿਚ ਭੱਲਾ ਖ਼ਾਨਦਾਨ ਦੇ ਬਜ਼ੁਰਗਾਂ ਨੇ ਮਹੱਤਵਸ਼ੀਲ ਭੂਮਿਕਾ ਨਿਭਾਈ ਹੈ।

ਇਸ ਪ੍ਰਕਾਰ ਕਵੀ ਸਰੂਪ ਦਾਸ ਭੱਲਾ ਸ੍ਰੀ ਗੁਰੂ ਅਮਰਦਾਸ ਜੀ ਦੀ ਕੁਲ ਪਰੰਪਰਾ ਵਿਚੋਂ ਸਨ। ਉਨ੍ਹਾਂ ਦੀ ਮ੍ਰਿਤੂ ਸੰਬੰਧੀ ਯੋਗ ਜਾਣਕਾਰੀ ਨਹੀਂ ਮਿਲਦੀ।

## ਸ਼ਖ਼ਸੀਅਤ

ਬਾਬਾ ਸਰੂਪ ਦਾਸ ਜੀ ਉਨ੍ਹਾਂ ਸਨਾਤਨ ਵਿਅਕਤੀਆਂ ਵਿਚੋਂ ਇਕ ਸਨ ਜਿਨ੍ਹਾਂ ਨੇ ਪ੍ਰਾਚੀਨ ਭਾਰਤੀ-ਗ੍ਰੰਥਾਂ ਦਾ ਗਹਿਨ ਅਧਿਐਨ ਕੀਤਾ ਸੀ ਅਤੇ ਗੁਰੂ ਬਾਣੀ ਦਾ ਗੰਭੀਰ ਅਧਿਐਨ ਵੀ। ਇਹ ਦੋਵੇਂ ਗਲਾਂ ਉਨ੍ਹਾਂ ਦੀ ਰਚਨਾ ਵਿਚੋਂ ਸਪਸ਼ਟ ਹੁੰਦੀਆਂ ਹਨ।

SIKHBOOKCLUB.COM

ਸਨਾਤਨ ਅਤੇ ਸਿੱਖ ਵਿਚਾਰਧਾਰਾ ਦਾ ਸੰਗਮ ਹੋਣ ਕਰਕੇ ਉਨ੍ਹਾਂ ਦੀ ਦ੍ਰਿਸ਼ਟੀ ਬੜੀ ਵਿਸ਼ਾਲ ਸੀ। ਉਨ੍ਹਾਂ ਲਈ ਨਾ ਕੋਈ ਵੈਰੀ ਸੀ ਅਤੇ ਨਾ ਹੀ ਬਿਗਾਨਾ।

ਉਨ੍ਹਾਂ ਨੂੰ ਇਸ ਗੱਲ ਦਾ ਮਾਨ ਹੈ ਕਿ ਉਹ ਗੁਰੂ ਅੰਸ਼ ਹਨ। ਇਸੇ ਕਰਕੇ ਉਹ ਆਪਣੇ ਖ਼ਾਨਦਾਨ ਦੇ ਲੋਕਾਂ ਦੀ ਅਜ਼ਮਤ ਨੂੰ ਦੂਜਿਆਂ ਦੇ ਮੁਕਾਬਲੇ ਤੇ ਵਧਾ ਚੜ੍ਹਾ ਕੇ ਪੇਸ਼ ਕਰਦੇ ਹਨ। ਕੁਲ ਮਿਲਾਕੇ ਆਖਿਆ ਜਾ ਸਕਦਾ ਹੈ ਕਿ ਉਨ੍ਹਾਂ ਦੀ ਸ਼ਖ਼ਸੀਅਤ ਦੇ ਮੀਰੀ ਗੁਣਾਂ ਵਿਚ ਸਹਿਨ-ਸ਼ੀਲਤਾ, ਭਰਪਣ ਅਤੇ ਸਰਬਰ ਮਾਨਵੀ ਪ੍ਰਾਣੀਆਂ ਨਾਲ ਮਿਲਕੇ ਚਲਣ ਦੀ ਪ੍ਰਵਿਰਤੀ ਵਿਸ਼ੇਸ਼ ਤੌਰ ਤੇ ਉਘੜਵੀਂ ਹੈ।

## ਸਿਖਿਆ ਦੀਖਿਆ

ਬਾਬਾ ਸਰੂਪ ਦਾਸ ਭੱਲਾ ਦੀ ਸਿਖਿਆ ਦੀਖਿਆ ਦਾ ਸਿਲਸਿਲਾ ਕੀ ਰਿਹਾ ਹੋਵੇਗਾ, ਇਸ ਸੰਬੰਧੀ ਅੰਦਰਲੀਆਂ ਅਤੇ ਬਾਹਰਲੀਆਂ ਗਵਾਹੀਆਂ ਸਾਡੀ ਸਹਾਇਤਾ ਨਹੀਂ ਕਰਦੀਆਂ। ਪਰ ਉਨ੍ਹਾਂ ਦੀ ਮਿਥਿਹਾਸ, ਇਤਿਹਾਸ, ਪਰੰਪਰਾ ਅਤੇ ਸਭਿਆਚਾਰ ਦੀ ਡੂੰਘੀ ਜਾਣਕਾਰੀ ਇਸ ਗੱਲ ਦੀ ਤਸਦੀਕ ਜ਼ਰੂਰ ਕਰਦੀ ਹੈ ਕਿ ਉਨ੍ਹਾਂ ਦੀ ਸਿਖਿਆ ਦੀਖਿਆ ਦਾ ਸਿਲਸਿਲਾ ਵਿਸ਼ੇਸ਼ਗ ਉਸਤਾਦਾਂ ਦੀ ਦੇਖ ਰੇਖ ਵਿਚ ਸੰਪੰਨ ਹੋਇਆ ਹੋਵੇਗਾ। ਇਹ ਗੱਲ ਉਨ੍ਹਾਂ ਦੀ ਸਨਾਤਨ ਹਿੰਦੂ ਵਿਚਾਰਧਾਰਾ ਦੇ ਗਿਆਤਾ ਹੋਣ, ਇਸਲਾਮੀ ਰਹਿਤਲ ਦੀ ਸਮ੍ਰਿਧ ਵਾਕਫੀਅਤ ਰਖਣ ਅਤੇ

ਸਿੱਖ ਧਰਮ ਦੀਆਂ ਉਘੜਵੀਆਂ ਵਿਸ਼ੇਸ਼ਤਾਵਾਂ ਬਾਰੇ ਸਜਗ ਹੋਣ ਤੋਂ ਸਪਸ਼ਟ ਹੋ ਜਾਂਦੀ ਹੈ।

## ਵਿਧਾਰਧਾਰਾ

ਬਾਬਾ ਸਰੂਪ ਦਾਸ ਭੱਲਾ ਦੀ ਵਿਚਾਰਧਾਰਾ ਮਾਨਵਵਾਦੀ ਹੈ। ਉਹ ਸਿੱਖ ਧਰਮ ਦੇ ਅਨੁਯਾਈ ਹਨ। ਸਨਾਤਨ ਹਿੰਦੂ ਵਿਚਾਰਧਾਰਾ ਅਤੇ ਰਹਿਣੀ ਦੇ ਪ੍ਰਸ਼ੰਸਕ ਹਨ ਅਤੇ ਇਸਲਾਮ ਦੀਆਂ ਚੰਗੀਆਂ ਗੱਲਾਂ ਦੀ ਵੀ ਕਦਰ ਕਰਦੇ ਹਨ। ਕੁਝ ਲੋਕਾਂ ਨੂੰ ਉਨ੍ਹਾਂ ਦੀ ਧਾਰਮਿਕ ਉਦਾਰਤਾ ਅਤੇ ਸਹਿਨਸ਼ੀਲਤਾ ਬਹੁਤੀ ਚੰਗੀ ਨਹੀਂ ਲਗਦੀ ਪਰ ਜਿਸ ਯੁਗ, ਵਿਸ਼ੇਸ਼, ਦੀ ਉਹ ਉਪਜ ਹਨ ਜਾਂ ਜਿਸ ਯੁਗ ਵਿਸ਼ੇਸ਼ ਦੀ ਉਹ ਪ੍ਰਤਿਨਿਧਤਾ ਕਰ ਰਹੇ ਹਨ ਉਸ ਵਿਚ ਇਸੇ ਪ੍ਰਕਾਰ ਦੀ ਵਿਚਾਰਧਾਰਾ ਪ੍ਰਧਾਨ ਸੀ।

## ਧਾਰਮਿਕ ਦ੍ਰਿਸ਼ਟੀਕੋਣ

ਬਾਬਾ ਸਰੂਪ ਦਾਸ ਜੀ ਭੱਲਾ ਸਿੱਖ ਧਰਮ ਦੇ ਪਕੇ ਅਨੁਯਾਈ, ਪ੍ਰਚਾਰਿਕ ਅਤੇ ਪ੍ਰਸਾਰਿਕ ਹਨ ਪਰ ਉਨ੍ਹਾਂ ਦੀ ਪ੍ਰਿਸ਼ਠਭੂਮੀ ਵਿਚ ਸਨਾਤਨੀ ਹਿੰਦੂ ਰਹਿਤ ਮਰਯਾਦਾ ਪੂਰੀ ਤਰ੍ਹਾਂ ਹਾਵੀ ਹੈ। ਉਹ ਵੇਦਾਂ ਨੂੰ ਅਨਾਦੀ ਸਵੀਕਾਰ ਕਰਦੇ ਹਨ ਅਤੇ ਇਸ ਗੱਲ ਵਿਚ ਪੂਰਾ ਵਿਸ਼ਵਾਸ ਰਖਦੇ ਹਨ ਕਿ ਜਦੋਂ ਜਦੋਂ ਵੀ ਅਧਰਮ ਵਧਦਾ ਹੈ ਕੋਈ ਨਾ ਕੋਈ ਮਹਾਂਪੁਰਖ ਉਸ ਅੰਧਕਾਰ ਵਿਚ ਪ੍ਰਕਾਸ਼ ਵੰਡਣ ਲਈ ਜ਼ਰੂਰ ਪਧਾਰਦਾ ਹੈ। ਉਹ ਜਿਸ ਵਿਚਾਰਧਾਰਾ ਦਾ ਪ੍ਰਚਾਰ/ਪ੍ਰਸਾਰ ਕਰਦੇ ਹਨ ਉਹ ਵੇਦ ਅਨੁਸਾਰੀ ਹੈ। ਇਸ ਗੱਲ ਨੂੰ ਤਾਂ ਉਹ ਇੰਨੀ ਸ਼ਿਦਤ ਨਾਲ ਕਹਿੰਦੇ ਹਨ ਕਿ ਇਸਲਾਮ ਵੀ ਉਨ੍ਹਾਂ ਦੇ ਘੇਰੇ ਤੋਂ ਬਾਹਰ ਨਹੀਂ ਰਹਿੰਦਾ। ਉਹ ਕਈ ਥਾਵਾਂ ਤੇ 'ਵੇਦ ਅਥਰਵਨ' ਦੇ ਪ੍ਰਚਾਰ/ਪ੍ਰਸਾਰ ਦੀ ਗੱਲ ਮੁਕਤ ਕੰਠ ਨਾਲ ਕਰਦੇ ਹਨ।

ਇਸੇ ਤਰ੍ਹਾਂ ਭਾਰਤੀ ਵਿਧਾਰਧਾਰਾ ਅਨੁਸਾਰ ਪਵਿਤਰ ਨਦੀਆਂ ਪਰਬਤਾਂ ਦੇਵੀ-ਦੇਵਤਿਆਂ ਦਾ ਜ਼ਿਕਰ ਵੀ ਉਨ੍ਹਾਂ ਨੇ ਸ਼ਰਧਾਵਸ਼ ਹੀ ਕੀਤਾ ਹੈ।

ਸਿਖੀ ਦੀ ਗੱਲ ਕਰਦਿਆਂ ਉਹ ਭੱਲਾ ਖ਼ਾਨਦਾਨ ਦੇ ਲੋਕਾਂ ਨੂੰ ਵਿਸ਼ੇਸ਼ ਸ਼ੀਰਸ਼ ਸਥਾਨ ਦੇ ਧਾਰਨੀ ਸਿੱਧ ਕਰਦੇ ਹਨ। ਸਿਖ ਧਰਮ ਇਸ ਤਰ੍ਹਾਂ ਦੀ ਉਚ ਨੀਚ ਨੂੰ ਸਵੀਕਾਰ ਨਹੀਂ ਕਰਦਾ ਪਰ ਇਹ ਉਨ੍ਹਾਂ ਦੀ ਮਜਬੂਰੀ ਹੈ। ਉਨ੍ਹਾਂ ਦੀ ਸਿੱਖ ਵਿਚਾਰਧਾਰਾ ਦਾ ਭਵਨ ਸਨਾਤਨ ਹਿੰਦੂ ਵਿਚਾਰਾਂ ਦੀ ਬੁਨਿਆਦ ਤੇ ਉਸਰਿਆ ਹੈ।

ਇੰਜ ਉਨ੍ਹਾਂ ਦਾ ਧਾਰਮਿਕ ਦ੍ਰਿਸ਼ਟੀਕੋਣ ਉਦਾਤ ਅਤੇ ਉਦਾਰ ਹੈ ਕਿਉਂਕਿ ਉਨ੍ਹਾਂ ਦੀਆਂ ਧਾਰਮਿਕ ਵਿਚਾਰਧਾਰਾ ਦੀਆਂ ਕਮਜ਼ੋਰੀਆਂ ਕਿਸੇ ਹੋਰ ਮਤਿ ਵਾਲੇ ਨੂੰ ਕਿਸੇ ਕਿਸਮ ਦਾ ਆਘਾਤ ਨਹੀਂ ਪਹੁੰਚਾਉਂਦੀਆਂ। ਅਸਲ ਵਿਚ ਉਹ ਅਜਿਹੀ ਵਿਚਾਰਧਾਰਾ ਦੇ ਪ੍ਰਚਾਰਿਕ ਅਤੇ ਪ੍ਰਸਾਰਿਕ ਹਨ ਜਿਸ ਦੀਆਂ ਨੀਹਾਂ ਭਾਰਤ ਦੀ ਸਨਾਤਨ ਵਿਚਾਰਧਾਰਾ ਵਿਚ ਹਨ।

# ਸਾਹਿਤ ਰਚਨਾ

ਜਿਵੇਂ ਕਿ ਪਹਿਲਾਂ ਦਸਿਆ ਜਾ ਚੁਕਿਆ ਹੈ ਕਿ ਕਵੀ ਸਰੂਪ ਦਾਸ ਭੱਲਾ ਅਨੁਸਾਰ ਵੀ ਉਨੀਵੀਂ ਸਦੀ ਦਾ ਕਵੀ ਹੈ। ਇਸ ਨੇ ਆਪਣੀ ਸਾਹਿਤ-ਸਾਧਨਾ ਵਿਚ ਜੋ ਕੁਝ ਲਿਖਿਆ ਇਸ ਦਾ ਪੂਰਾ ਵੇਰਵਾ ਨਹੀਂ ਮਿਲਦਾ। ਉਸਦੀ ਇਕੋ ਇਕ ਉਪਲਬਧ ਕ੍ਰਿਤੀ 'ਮਹਿਮਾ ਪ੍ਰਕਾਸ਼' ਹੈ। ਇਹ ਕ੍ਰਿਤੀ ਬ੍ਰਜ ਭਾਸ਼ਾ ਵਿਚ ਹੈ। ਇਸ ਦਾ ਕਾਰਣ ਇਹੀ ਹੈ ਕਿ ਉਸ ਵੇਲੇ ਦੇ ਪੰਜਾਬ ਨਿਵਾਸੀ ਸਿੱਖ ਸਾਹਿਤਕਾਰਾਂ ਦੀ ਰੁਚੀ ਬ੍ਰਜ ਵਲ ਸੀ। ਇਸ ਲਈ ਇਸ ਕਵੀ ਨੇ ਵੀ ਬ੍ਰਜ ਭਾਸ਼ਾ ਨੂੰ ਹੀ ਸਾਹਿਤ ਸਿਰਜਣਾ ਦਾ ਮਾਧਿਅਮ ਬਣਾਇਆ। ਹੁਣ ਇਸ ਪੁਸਤਕ ਦਾ ਜੋ ਪ੍ਰਕਾਸ਼ਿਤ ਰੂਪ ਹੈ, ਉਹ ਦੋ ਭਾਗਾਂ ਵਿਚ ਉਪਲਬਧ ਹੈ :-

1 ਮਹਿਮਾ ਪ੍ਰਕਾਸ਼ ਅਰਥਾਤ ਗੁਰੂ ਨਾਨਕ ਮਹਿਮਾ।

2 ਮਹਿਮਾ ਪ੍ਰਕਾਸ਼ ਭਾਗ II

## 1 ਮਹਿਮਾ ਪ੍ਰਕਾਸ਼ I ਅਰਥਾਤ ਗੁਰੂ ਨਾਨਕ ਮਹਿਮਾ

ਇਹ ਮੂਲ ਪੁਸਤਕ 'ਮਹਿਮਾ ਪ੍ਰਕਾਸ਼' ਦਾ ਉਹ ਮਹੱਤਵਸ਼ੀਲ ਭਾਗ ਹੈ ਜਿਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਸਤ੍ਰਿਤ ਜੀਵਨ ਗਾਥਾ ਦਾ ਬਖਾਨ ਕੀਤਾ ਗਿਆ ਹੈ। ਗੁਰੂ ਜੀ ਦੇ ਸਮਗਰ ਜੀਵਨ ਵ੍ਰਿਤ ਨੂੰ 65 ਭਾਗਾਂ ਵਿਚ ਵੰਡਿਆ ਗਿਆ ਹੈ ਅਤੇ ਹਰ ਇਕ ਭਾਗ ਨੂੰ ਸਾਖੀ ਆਖਿਆ ਗਿਆ ਹੈ। ਪੁਸਤਕ ਦੇ ਕੁੱਲ 365 ਪੰਨੇ ਹਨ। ਇਸ ਦੇ ਸੰਪਾਦਕ ਸ. ਸ਼ਮਸ਼ੇਰ ਸਿੰਘ ਅਸ਼ੋਕ ਹੁਣ ਸੁਰਗਵਾਸੀ) ਅਤੇ ਸ੍ਰ. ਗੋਬਿੰਦ ਸਿੰਘ ਲਾਂਬਾ ਹਨ। ਇਸਦਾ ਪ੍ਰਥਮ ਸੰਸਕਰਣ 1973 ਵਿਚ ਪ੍ਰਕਾਸ਼ਿਤ ਹੋਇਆ।

## 2 ਮਹਿਮਾ ਪ੍ਰਕਾਸ਼ ਭਾਗ II

ਪੁਸਤਕ ਦੇ ਇਸ ਭਾਗ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਨੌਂ ਗੁਰੂ ਸਾਹਿਬਾਨ ਦੇ ਵਿਸਤ੍ਰਿਤ ਜੀਵਨ ਵ੍ਰਿਤ ਬਿਆਨ ਕੀਤੇ ਗਏ ਹਨ। ਹਰੇਕ ਗੁਰੂ ਸਾਹਿਬ ਬਾਰੇ ਸਾਖੀਆਂ ਦੀ ਤਫ਼ਸੀਲ ਨਿਮਨ ਅਨੁਸਾਰ ਹੈ :-

1 ਸ੍ਰੀ ਗੁਰੂ ਅੰਗਦ ਦੇਵ ਜੀ —65

2 ਸ੍ਰੀ ਗੁਰੂ ਅਮਰ ਦਾਸ ਜੀ—16

3 ਸ੍ਰੀ ਗੁਰੂ ਰਾਮ ਦਾਸ ਜੀ—68

4 ਸ੍ਰੀ ਗੁਰੂ ਅਰਜਨ ਦੇਵ ਜੀ—22

5 ਸ੍ਰੀ ਗੁਰੂ ਹਰਿ ਗੋਬਿੰਦ ਜੀ—22

6 ਸ੍ਰੀ ਗੁਰੂ ਹਰਿ ਰਾਏ ਜੀ—21

7 ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ—04

8 ਸ੍ਰੀ ਗੁਰੂ ਤੇਗ ਬਹਾਦਰ ਜੀ—19

9 ਸ੍ਰੀ ਗੁਰੂ ਗੋਬਿੰਦ ਸਿੰਘ ਜੀ—28

# ਮਹਿਮਾ ਪ੍ਰਕਾਸ : ਵਿਸ਼ੈ ਵਸਤੂ

'ਮਹਿਮਾ ਪ੍ਰਕਾਸ਼' ਦੇ ਵਸਤੂ ਦਾ ਸਰੂਪ, ਮਹਤਵ ਅਤੇ ਉਦੇਸ਼ ਨੂੰ ਸਮਝਣ ਲਈ ਪੰਜਾਬ ਵਿਚ ਵਿਕਸਿਤ ਹੋਈ ਜਨਮ ਸਾਖੀ ਪਰੰਪਰਾ ਅਤੇ ਚਰਿਤ ਕਾਵਿ ਪਰੰਪਰਾ ਨੂੰ ਸਮਝਣਾ ਬਹੁਤ ਜ਼ਰੂਰੀ ਹੈ ਕਿਉਂਕਿ ਇਹ ਕ੍ਰਿਤੀ ਇਨ੍ਹਾਂ ਦੋਹਾਂ ਪਰੰਪਰਾਵਾਂ ਨਾਲ ਜੁੜੀ ਹੋਈ ਹੈ। ਇਸਦੇ ਅੰਤਰਗਤ ਪੰਜਾਬ ਦੇ ਗੌਰਵਸ਼ੀਲ ਚਰਿਤ੍ਰਾਂ ਨੂੰ ਰੂਪਮਾਨ ਕਰਨ ਲਈ ਰਚੀਆਂ ਗਈਆਂ ਕ੍ਰਿਤੀਆਂ ਆਉਂਦੀਆਂ ਹਨ।

### ਜਨਮਸਾਖੀ ਪਰੰਪਰਾ

ਜਨਮ ਸਾਖੀ ਜਨਮ ਅਤੇ ਸਾਖੀ ਦੋ ਸ਼ਬਦਾਂ ਤੋਂ ਬਣਿਆ ਸੰਯੁਕਤ ਸ਼ਬਦ ਹੈ। ਮੋਟੇ ਰੂਪ ਵਿਚ ਇਸ ਤੋਂ ਕਿਸੇ ਮਹਾਂਪੁਰਖ ਦੇ ਜੀਵਨ ਦੇ ਹਾਲਾਤ ਬਿਆਨ ਕਰਨ ਦੇ ਅਰਥ ਲਏ ਜਾਂਦੇ ਹਨ। ਪੰਜਾਬੀ ਸੰਕੇਤਾਵਲੀ ਦੇ ਅਨੁਸਾਰ ਜਨਮ ਸਾਖੀ ਤੋਂ ਮੁਰਾਦ ਇਕ ਪ੍ਰਕਾਰ ਦਾ ਜੀਵਨ ਇਤਿਹਾਸ ਬਿਆਨ ਕਰਨ ਤੋਂ ਹੈ। 'ਸਾਖੀ' ਸ਼ਬਦ ਦਾ ਸੰਸਕ੍ਰਿਤ ਦੇ 'ਸਾਕਸ਼ੀ' ਸ਼ਬਦ ਦਾ ਪੰਜਾਬੀ ਰੂਪਾਂਤਰ ਹੈ। ਸੰਤ ਸਾਹਿਤ ਦੇ ਵਿਸ਼ੇਸ਼ਗ ਆਚਾਰੀਆ ਪਰਸ਼ੂ ਰਾਮ ਚੁਤਰਵੇਦੀ ਅਨੁਸਾਰ ਇਸ ਦਾ ਮੂਲ ਅਰਥ ਉਸ ਪੁਰਖ ਵਿਸ਼ੇਸ਼ ਤੋਂ ਹੈ ਜਿਸਨੇ ਕਿਸੇ ਵਾਕਿਆ ਜਾਂ ਘਟਨਾ ਨੂੰ ਅੱਖੀਂ ਡਿੱਠਾ ਹੋਵੇ ਅਰਥਾਤ ਉਹ ਘਟਨਾ, ਵਿਸ਼ੇਸ਼, ਦਾ ਚਸ਼ਮਦੀਦ ਗਵਾਹ ਰਿਹਾ ਹੋਵੇ। ਅਜਿਹੇ ਸਾਖਿਆਤ ਅਨੁਭਵ ਰਾਹੀਂ ਹੀ ਕਿਸੇ ਘਟਨਾ/ਵਾਰਤਾ ਦਾ ਯਥਾਰਥ ਗਿਆਨ ਸੰਭਵ ਹੈ।

ਸੰਤ ਕਬੀਰ ਸੰਬੰਧੀ ਸ਼ੋਧ ਕਾਰਜ ਕਰਨ ਵਾਲਿਆਂ ਨੇ ਵੀ 'ਸਾਖੀ' ਦੇ ਅਰਥ ਲੱਭਣ ਅਤੇ ਪਰਿਭਾਸ਼ਾ ਉਲੀਕਣ ਦੇ ਪ੍ਰਯਤਨ ਕੀਤੇ ਹਨ। ਕਬੀਰ ਬੀਜਕ ਦੀ ਮਹਾਤਮਾ ਪੂਰਨ ਸਾਹਿਬ ਕ੍ਰਿਤ 'ਗੁਰਮੁਖ ਟੀਕਾ' ਦੇ ਆਧਾਰ ਤੇ 'ਸਾਖੀ' ਦਾ ਅਰਥ ਪ੍ਰਤਖ ਗਿਆਨ ਨਿਰਧਾਰਿਤ ਹੁੰਦਾ ਹੈ। ਇਹ ਪ੍ਰਤਖ ਗਿਆਨ ਸਤਿਗੁਰੂ ਸਿੱਖ/ਸ਼ਿਸ਼ ਨੂੰ ਪ੍ਰਦਾਨ ਕਰਦਾ ਹੈ।

ਡਾਕਟਰ ਹਜ਼ਾਰੀ ਪ੍ਰਸ਼ਾਦ ਦਿਵੇਦੀ ਨੇ ਇਸ ਸ਼ਬਦ ਦਾ ਪ੍ਰਯੋਗ ਬੋਧ, ਸਿੱਧ ਅਤੇ ਨਾਥ ਸਾਹਿਤ ਵਿਚੋਂ ਲੱਭਣ ਦੀ ਕੋਸ਼ਿਸ਼ ਕੀਤੀ ਹੈ। ਉਨ੍ਹਾਂ ਅਨੁਸਾਰ ਸਾਖੀ ਸ਼ਬਦ ਨੂੰ ਸਤਿਗੁਰੂ ਦੇ ਬਚਨਾਂ ਲਈ ਪ੍ਰਯੋਗ ਕੀਤੇ ਜਾਣ ਦੀ ਸੰਭਾਵਨਾ ਵਧੇਰੇ ਪ੍ਰਗਟ ਹੁੰਦੀ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਬਾਣੀ ਦੀ ਇਕ ਤੁਕ (ਸੁਣਹੁ ਜਨ ਭਾਈ, ਹਰਿ ਸਤਿਗੁਰ ਕੀ ਇਕ ਸਾਖੀ।" ਦੇ ਆਧਾਰ ਤੇ ਇਸਦਾ ਅਰਥ 'ਇਤਿਹਾਸ ਅਥਵਾ ਕਥਾ, ਜੋ ਅੱਖੀਂ ਡਿੱਠੀ ਗਈ ਗਈ ਹੋਵੇ' ਕੀਤਾ ਹੈ। ਪਰੰਤੂ ਜੇ 'ਸਾਖੀ' ਸ਼ਬਦ ਦਾ ਅਰਥ ਇਸ ਦੇ ਪਰੰਪਰਾਗਤ ਪ੍ਰਯੋਗ ਦੇ ਪਰਿਪੇਖ ਵਿਚ ਕੀਤਾ ਜਾਵੇ ਤਾਂ ਉਕਤ ਤੁਕ ਵਿਚ ਇਹ ਗੁਰੂ ਦੇ ਬਚਨ (ਬੋਲ) ਲਈ ਹੀ ਵਰਤਿਆ ਗਿਆ ਹੈ। 'ਜਨਮ ਸਾਖੀ' ਦੇ ਪ੍ਰਕਰਣ ਵਿਚ ਕਥਾ ਜਾਂ ਵਾਰਤਾ ਲਈ ਇਸ ਸ਼ਬਦ ਦਾ ਪ੍ਰਯੋਗ ਇਸਦੀ ਲਖਣਾ ਸ਼ਕਤੀ ਦੇ ਫਲ ਸਰੂਪ ਹੋਇਆ ਹੈ।

 www.sikhbookclub.com

ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਕਾਲ ਵਿਚ ਅਨੇਕ ਮੌਕਿਆਂ ਤੇ ਜਿਗਆਸੂਆਂ ਨੂੰ ਉਪਦੇਸ਼ ਰੂਪ ਵਿਚ ਜੋ ਬਚਨ ਜਾਂ ਸ਼ਬਦ ਕਹੇ ਸਨ। ਉਹੀ ਆਪਣੀ ਘਟਨਾ ਪ੍ਰਧਾਨ ਵਾਰਤਕ/ਕਵਿਤਾ ਉਥਾਨਕਾ ਸਹਿਤ.ਸਾਖੀਆਂ ਦੇ ਰੂਪ ਵਿਚ ਪ੍ਰਚਲਿਤ ਅਤੇ ਪ੍ਰਸਿਧ ਹੋਏ ਹਨ।

ਇੰਜ ਸਾਖੀ ਸ਼ਬਦ ਉਥਾਨਿਕ ਜੁੜੇ 'ਗੁਰਬਚਨ' ਦਾ ਪਰਿਆਇ ਬਣ ਗਿਆ ਅਤੇ ਸਹਿਜੇ ਸਹਿਜੇ ਇਹ ਕਥਾ ਜਾਂ ਵਾਰਤਾ ਲਈ ਰੂੜ ਹੋ ਗਿਆ। ਇਸ ਦਾ ਇਕ ਨਾਮਾਂਤਰ 'ਗੋਸ਼ਟਿ' ਵੀ ਹੈ ਪਰ 'ਗੋਸ਼ਟਿ' ਸ਼ਬਦ ਜ਼ਿਆਦਾਤਰ ਉਨ੍ਹਾਂ ਸਾਖੀਆਂ ਲਈ ਪ੍ਰਯੋਗ ਕੀਤਾ ਜਾਂਦਾ ਹੈ ਜਿਨ੍ਹਾਂ ਵਿਚ ਸੰਵਾਦਾਤਮਕ ਸ਼ੈਲੀ ਅਪਣਾਈ ਗਈ ਹੋਵੇ। ਸੰਸਕ੍ਰਿਤ ਭਾਸ਼ਾ ਦੇ 'ਪਰਿਚਯ ਸ਼ਬਦ' ਤੋਂ ਵਿਉਤਪੰਨ 'ਪਰਚੀ' ਜਾਂ ਪਰਿਚਈ' ਵੀ ਸਾਖੀ ਸ਼ਬਦ ਦਾ ਨਾਮਾਂਤਰ ਹੈ ਪਰ ਇਸ ਦਾ ਪ੍ਰਚਲਨ ਬਾਅਦ ਵਿਚ ਹੋਇਆ।

'ਜਨਮ' ਤੋਂ ਇਥੇ ਭਾਵ ਕੇਵਲ ਪੈਦਾਇਸ਼ ਨਹੀਂ, ਸਗੋਂ ਸਾਰਾ ਜੀਵਨ (ਜ਼ਿੰਦਗੀ ਬਿਲਾਸ) ਹੈ। ਇੰਜ ਸਥੂਲ ਰੂਪ ਵਿਚ ਜਨਮ ਸਾਖੀ ਤੋਂ ਭਾਵ ਕਿਸੇ ਮਹਾਂਪੁਰਖ ਦਾ ਅਧਿਆਤਮਿਕ ਜੀਵਨ ਬਿਰਤਾਂਤ ਹੈ ਜਿਸ ਵਿਚ ਉਸਦੇ ਬਚਨ ਇਸ ਢੰਗ ਨਾਲ ਜੋੜੇ ਗਏ ਹੋਣ ਕਿ ਉਨ੍ਹਾਂ ਵਿਚੋਂ ਜਿਗਿਆ-ਸੂਆਂ ਦੇ ਨਿਤ ਦੇ ਜੀਵਨ ਵਿਚ ਕਦੇ ਕਦੇ ਨੈਤਿਕ, ਅਧਿਆਤਮਿਕ ਅਤੇ ਵਿਵਹਾਰਿਕ ਸਮਸਿਆਵਾਂ ਦੇ ਪ੍ਰਸਤੁਤ ਹੋਣ ਅਤੇ ਉਨ੍ਹਾਂ ਦੇ ਸਮਾਧਾਨ ਲਈ ਸੰਕੇਤਿਕ ਉਪਾਓ ਪ੍ਰਾਪਤ ਕੀਤੇ ਜਾ ਸਕਣ।

ਕਿਉਂਕਿ ਇਸ ਸਹਿਤ ਰੂਪ ਦਾ ਨਾਮਕਰਣ, ਆਰੰਭ ਅਤੇ ਵਿਕਾਸ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਿਰਤਾਂਤ ਨਾਲ ਹੋਇਆ ਹੈ। ਇਸ ਲਈ ਆਮ ਕਰਕੇ 'ਜਨਮ ਸਾਖੀ' ਸ਼ਬਦ ਤੋਂ ਭਾਵ ਗੁਰੂ ਨਾਨਕ ਦੇਵ ਜੀ ਦਾ ਅਧਿਆਤਮਿਕ ਜੀਵਨ ਬਿਰਤਾਂਤ ਹੀ ਗ੍ਰਹਿਣ ਕੀਤਾ ਜਾਣ ਲਗ ਪਿਆ ਹੈ। ਅਰਥਾਤ ਅਜਿਹੀ ਕ੍ਰਿਤੀ ਜਿਸ ਵਿਚ ਅਨੇਕ ਸਾਖੀਆ ਜਾਂ ਗੋਸ਼ਟਾਂ ਜੀਵਨ ਦੇ ਵਿਕਾਸ ਕ੍ਰਮ ਵਿਚ ਸੰਕਲਿਤ ਹੋਣ। ਬਾਅਦ ਵਿਚ 'ਗੁਰੂ ਨਾਨਕ ਦੇਵ ਜੀ ਦੀਆਂ ਜਨਮ ਸਾਖੀਆਂ ਦੇ ਅਨੁਕਰਣ ਅਤੇ ਅਨੁਸਰਣ ਦੇ ਆਧਾਰ ਤੇ ਭਗਤ ਰਵਿਦਾਸ, ਭਗਤ ਕਬੀਰ ਆਦਿ ਦੀਆਂ ਜਨਮ ਸਾਖੀਆਂ ਵੀ ਲਿਖੀਆਂ ਗਈਆਂ।

ਪੰਜਾਬ ਵਿਚ ਜਨਮ ਸਾਖੀਆਂ ਦੀ ਇਕ ਦੀਰਘ ਪਰੰਪਰਾ ਹੈ। ਇਸ ਦਾ ਵੱਡਾ ਭਾਗ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਬਿਰਤਾਂਤ ਬਿਆਨ ਕਰਨ ਵਾਲੀਆਂ ਕ੍ਰਿਤੀਆਂ ਹਨ। ਇਨ੍ਹਾਂ ਦਾ ਪਰਿਚਯ ਨਿਮਨ ਅਨੁਸਾਰ ਕਿਰਾਇਆ ਜਾਂਦਾ ਹੈ :—

1 ਪੁਰਾਤਨ ਜਨਮ ਸਾਖੀ
2 ਬਾਲਾ ਜਨਮ ਸਾਖੀ
3 ਮਿਹਰਬਾਨ ਸੋਢੀ ਜਨਮ ਸਾਖੀ
4 ਆਦਿ ਸਾਖੀਆਂ

## 1. ਪੁਰਾਤਨ ਜਨਮ ਸਾਖੀ

ਬਾਬਾ ਸਰੂਪ ਦਾਸ ਭੱਲਾ ਦੇ ਵੇਲੇ ਦੋ ਜਨਮ ਸਾਖੀਆਂ ਪ੍ਰਚਲਿਤ ਸਨ :


www.sikhbookclub.com

(1)ਬਾਲਾ ਜਨਮਸਾਖੀ (2) ਪੁਰਾਤਨ ਜਨਮ ਸਾਖੀ। ਪਰ 'ਗੁਰੂ ਨਾਨਕ ਮਹਿਮਾ' ਦੀਆਂ ਸਾਖੀਆਂ ਪੁਰਾਤਨ ਜਨਮ ਸਾਖੀ ਨਾਲ ਵਧੇਰੇ ਮਿਲਦੀਆਂ ਹਨ ਅਤੇ ਇਨ੍ਹਾਂ ਵਿਚ ਬਹੁਤੀਆਂ ਬਾਲਾ ਜਨਮ ਸਾਖੀ ਵਿਚ ਨਹੀਂ ਹਨ। ਇਸ ਲਈ ਇੰਜ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਦੇ ਸਾਹਮਣੇ ਇਹੀ ਜਨਮ ਸਾਖੀ ਸੀ।

'ਗੁਰੂ ਨਾਨਕ ਮਹਿਮਾ' ਤੋਂ ਇਲਾਵਾ ਕੁਝ ਹੋਰ ਜਨਮ ਸਾਖੀਆਂ ਵੀ 'ਪੁਰਾਤਨ ਜਨਮ ਸਾਖੀ' ਨਾਲ ਮੇਲ ਖਾਂਦੀਆਂ ਹਨ ਜਿਵੇਂ :-

1. ਆਦਿ ਸਾਖੀਆਂ
2. ਪੁਰਾਤਨ ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ
3. ਪ੍ਰਾਚੀਨ ਜਨਮ ਸਾਖੀ
4. ਜਨਮ ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ।

## 2. ਬਾਲਾ ਜਨਮ ਸਾਖੀ

ਇਹ ਜਨਮ ਸਾਖੀ ਇਸ ਲਈ ਵਧੇਰੇ ਪ੍ਰਸਿੱਧ ਹੋਈ ਅਤੇ ਚਰਚਾ ਦਾ ਵਿਸ਼ੈ ਵੀ ਬਣੀ। ਇਸ ਦਾ ਕਾਰਣ ਇਹ ਸੀ ਕਿ ਇਸ ਜਨਮ ਸਾਖੀ ਸੰਬੰਧੀ ਇਹ ਗੱਲ ਪ੍ਰਸਿੱਧ ਕਰ ਦਿੱਤੀ ਗਈ ਸੀ ਕਿ ਇਸ ਨੂੰ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਭਾਈ ਬਾਲਾ ਸੰਧੂ ਨੇ ਭਾਈ ਪੈੜਾ ਮੋਖਾ ਕੋਲੋਂ ਲਿਖਵਾਇਆ ਸੀ। ਪਰ ਜਿਉਂ ਜਿਉਂ ਪਾਠਕਾਂ ਅਤੇ ਆਲੋਚਕਾਂ ਨੇ ਇਸ ਦਾ ਪਾਠ ਕੀਤਾ ਕਈ ਗਲਾਂ ਸਾਹਮਣੇ ਆਈਆਂ। ਇਸ ਵਿਚ ਬਾਬਾ ਹੰਦਾਲ ਦੀ ਸ਼ੋਭਾ ਅਤੇ ਗੁਰੂ ਬਾਬਾ ਜੀ ਸੰਬੰਧੀ ਇਤਰਾਜ਼ਯੋਗ ਮਸਾਲਾ ਸ਼ਾਮਿਲ ਹੈ ਜਾਂ ਜਾਣ ਬੁਝ ਕੇ ਸ਼ਾਮਿਲ ਕੀਤਾ ਗਿਆ ਹੈ। ਬਹੁਤ ਸਾਖੀਆਂ ਅਜਿਹੀਆਂ ਹਨ ਜੋ ਮਿਹਰਬਾਨ ਸੋਢੀ ਦੀ ਜਨਮਸਾਖੀ ਤੋਂ ਲੈਕੇ ਪੇਸ਼ ਕਰ ਦਿੱਤੀਆਂ ਗਈਆ ਹਨ। ਇਸ ਦਾ ਨਤੀਜਾ ਇਹ ਨਿਕਲਿਆ ਹੈ ਕਿ ਸ਼ਰਧਾਲੂ ਅਤੇ ਡੂੰਘੀ ਨੀਝ ਵਾਲੇ ਪਾਠਕ ਇਹ ਸਮਝਣ ਲਗ ਪਏ ਹਨ ਕਿ ਭਾਈ ਬਾਲਾ ਅਤੇ ਭਾਈ ਪੈੜਾ ਮੋਖਾ ਯਥਾਰਥ ਵਿਅਕਤੀ ਨਹੀਂ ਹਨ ਅਤੇ ਨਾ ਹੀ ਉਹ ਗੁਰੂ ਨਾਨਕ ਦੇਵ ਜੀ ਜਾਂ ਗੁਰੂ ਅੰਗਦ ਦੇਵ ਜੀ ਨੂੰ ਕਦੇ ਮਿਲੇ ਸਨ। ਇੰਜ ਇਤਿਹਾਸਿਕ ਦ੍ਰਿਸ਼ਟੀ ਤੋਂ ਇਸ ਦਾ ਮਹੱਤਵ ਬਹੁਤਾ ਨਹੀਂ ਪਰ ਭਾਈ ਬਾਲਾ ਸੰਧੂ ਦੇ ਨਾਂ ਕਰਕੇ ਅਜ ਤਕ ਵੀ ਇਸ ਪੁਸਤਕ ਨੂੰ ਲੋੜੋਂ ਬਹੁਤ ਮਹੱਤਵ ਦਿੱਤਾ ਜਾਂਦਾ ਹੈ।

## 3. ਸੋਢੀ ਮਿਹਰਬਾਨ ਜੀ ਵਾਲੀ ਸਾਖੀ

ਸੋਢੀ ਮਿਹਰਬਾਨ ਇਕ ਇਤਿਹਾਸਿਕ ਵਿਅਕਤੀ ਹੈ ਅਤੇ ਉਹ ਇਕ ਇਤਿਹਾਸਿਕ ਵਿਅਕਤੀ ਅਰਥਾਤ ਯੁਗ ਪੁਰਸ਼ ਸੰਬੰਧੀ ਲਿਖ ਰਿਹਾ ਹੈ ਪਰ ਨੁਕਸ ਇਹ ਹੈ ਕਿ ਉਸ ਦਾ ਸੰਬੰਧ ਗੁਰੂ ਬਾਬੇ ਦੀ ਗੁਰਗੱਦੀ ਦੇ ਸਮਾਨ ਅੰਤਰ ਚਲ ਰਹੀ ਮੀਣਿਆਂ ਦੀ ਪਰੰਪਰਾ ਨਾਲ ਹੈ। ਇਸੇ ਕਰਕੇ ਇਸ ਪੁਸਤਕ ਵਿਚ ਗੁਰਬਾਣੀ ਦੀਆਂ ਤੁਕਾਂ ਦੀ ਵਿਆਖਿਆ ਗੁਰੂ ਆਸ਼ੇ ਤੋਂ ਪਰੇ ਹਟ ਕੇ ਕੀਤੀ ਗਈ ਹੈ। ਇਸ ਲਈ ਕੁਝ ਵਿਰੋਧੀ ਤਤ ਇਸ ਵਿਚ ਰਲ ਗਏ ਹਨ। ਉਂਜ ਭਾਸ਼ਾ

ਅਤੇ ਪੇਸ਼ਕਾਰੀ ਦੇ ਲਿਹਾਜ਼ ਨਾਲ ਇਹ ਜਨਮਸਾਖੀ ਪਰੰਪਰਾ ਵਿਚ ਇਕ ਮਹੱਤਵਪੂਰਣ ਕ੍ਰਿਤੀ ਹੈ ।

## 4. ਆਦਿ ਸਾਖੀਆਂ

ਆਦਿ ਸਾਖੀਆਂ 'ਪੁਰਾਤਨ ਜਨਮ ਸਾਖੀ' ਅਤੇ 'ਮਿਹਰਬਾਨ ਜਨਮ ਸਾਖੀ' ਦੋਹਾਂ ਪ੍ਰਮੁਖ ਸ੍ਰੋਤਾਂ ਤੇ ਆਧਾਰਿਤ ਹੈ । ਇਸ ਦੇ ਸੰਕਲਨ ਕਰਤਾ ਨੇ ਦੋਹਾਂ ਮੂਲ ਸ੍ਰੋਤਾਂ ਵਿਚੋਂ ਕਿਸੇ ਦੇ ਵੀ ਕ੍ਰਮ ਨੂੰ ਵੀ ਕਾਇਮ ਨਹੀਂ ਰਖਿਆ । ਇਸੇ ਦੇ ਸਿੱਟੇ ਵਜੋਂ ਇਸ ਵਿਚ ਆਈਆਂ ਸਾਖੀਆਂ ਕਈ ਜਗਹ ਤੇ ਕ੍ਰਮਵਿਹੀਨ ਅਤੇ ਪਰਸਪਰ ਅਸੰਬੰਧਿਤ ਜਿਹੀਆਂ ਜਾਪਦੀਆਂ ਹਨ । ਉਸਨੇ ਕੁਝ ਨਿਰਾਧਾਰ ਸਾਖੀਆਂ ਦੀ ਸਿਰਜਣਾ ਵੀ ਕੀਤੀ ਹੈ । ਕਿਉਂਕਿ ਇਸਦੇ ਸ੍ਰੋਤਾਂ ਵਿਚੋਂ ਇਕ 'ਪੁਰਾਤਨ ਜਨਮ ਸਾਖੀ' ਵੀ ਹੈ । ਇਸ ਲਈ 'ਗੁਰੂ ਨਾਨਕ ਮਹਿਮਾ' ਦੀ ਸਮਾਨਤਾ ਇਸ ਨਾਲ ਦ੍ਰਿਸ਼ਟੀ ਗੋਚਰ ਹੁੰਦੀ ਹੈ ।

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਇਲਾਵਾ ਹੋਰ ਗੁਰੂ ਸਾਹਿਬਾਨ ਦੇ ਜੀਵਨ ਬ੍ਰਿਤ ਬਾਰੇ ਵੀ ਕਈ ਕ੍ਰਿਤੀਆਂ ਹੋਂਦ ਵਿਚ ਆਇਆਂ ਹਨ ਪਰ ਅਜਿਹੀਆਂ ਕ੍ਰਿਤੀਆਂ ਬਹੁਤ ਘਟ ਹਨ ਜਿਨ੍ਹਾਂ ਵਿਚ ਦਸਾਂ ਗੁਰੂ ਸਾਹਿਬਾਨ ਦੀਆਂ ਜੀਵਨ ਘਟਨਾਵਾਂ ਦਾ ਵਰਣਨ ਪ੍ਰਸਤੁਤ ਹੋਵੇ । ਇਨ੍ਹਾਂ ਵਿਚ ਹੇਠ ਲਿਖੀਆਂ ਰਚਨਾਵਾਂ ਵਿਸ਼ੇਸ਼ ਤੌਰ ਤੇ ਉਲੇਖਣੀਯ ਹਨ -

1 ਗੁਰ ਪ੍ਰਤਾਪ ਸੂਰਜ ਗ੍ਰੰਥ
2 ਗੁਰਕੀਰਤ ਪ੍ਰਕਾਸ਼ ਅਤੇ ਸਿੰਘ ਸਾਗਰ
3 ਮਹਿਮਾ ਪ੍ਰਕਾਸ਼

SIKHBOOKCLUB.COM

### 1 ਗੁਰ ਪ੍ਰਤਾਪ ਸੂਰਜ ਗ੍ਰੰਥ

ਗੁਰ ਪ੍ਰਤਾਪ ਸੂਰਜ ਗ੍ਰੰਥ ਭਾਈ ਸੰਤੋਖ ਸਿੰਘ ਜੀ ਦਾ ਇਕ ਅਜਿਹਾ ਮਹਤਵਪੂਰਣ ਗ੍ਰੰਥ ਹੈ ਜਿਸ ਵਿਚ ਦਸਾਂ ਗੁਰੂ ਸਾਹਿਬਾਨ ਦੇ ਚਰਿਤ੍ਰ ਬੜੇ ਵਿਸਤਾਰ ਨਾਲ ਪੇਸ਼ ਕੀਤੇ ਗਏ ਹਨ । ਇਹ ਇਤਿਹਾਸ ਪ੍ਰਧਾਨ ਚਰਿਤ-ਕਾਵਿ ਦਾ ਸੁੰਦਰ ਨਮੂਨਾ ਹੈ । ਇਸ ਵਿਚ ਇਤਿਹਾਸਿਕਤਾ ਦੇ ਨਾਲ ਨਾਲ ਸਾਤਿਕਤਾ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ । ਇਸ ਦੀ ਰਚਨਾ 1843 ਈਸਵੀਂ ਵਿਚ ਹੋਈ ।

### 2 ਗੁਰਕੀਰਤ ਪ੍ਰਕਾਸ਼ ਅਤੇ ਸਿੰਘ ਸਾਗਰ

ਭਾਈ ਵੀਰ ਸਿੰਘ ਬਲ ਦੀਆਂ ਇਹ ਮਹਤਵਸ਼ੀਲ ਕ੍ਰਿਤੀਆਂ ਦਸਾਂ ਗੁਰੂ ਸਾਹਿਬਾਨ ਬਾਰੇ ਮਹੱਤਵਪੂਰਣ ਦਸਤਾਵੇਜ਼ ਹਨ । ਇਨ੍ਹਾਂ ਵਿਚ ਵੀ ਸਾਹਿਤਿਕਤਾ ਅਤੇ ਇਤਿਹਾਸਿਕਤਾ ਦਾ ਸੁੰਦਰ ਸੁਮੇਲ ਸਾਮ੍ਹਣੇ ਆਉਂਦਾ ਹੈ । ਸਿੰਘ ਸਾਗਰ ਦੀ ਰਚਨਾ 1827 ਈਸਵੀਂ ਵਿਚ ਹੋਈ ।

### 3 ਮਹਿਮਾ ਪ੍ਰਕਾਸ਼

ਇਹ ਵੀ ਉਪਰਲੀਆਂ ਦੋਹਾਂ ਕ੍ਰਿਤੀਆਂ ਵਾਂਗ ਇਸ ਲੜੀ ਦੀ ਇਕ ਅਭੁਲ ਸਾਹਿਤਿਕ ਇਤਿਹਾਸਿਕ ਮਹਤਵ ਵਾਲੀ ਕ੍ਰਿਤੀ ਹੈ । ਇਸ ਦੀ ਰਚਨਾ 1776 ਈ. ਵਿਚ ਹੋਈ ।

## ਚਰਿਤ ਕਾਵਿ ਪਰੰਪਰਾ

ਪ੍ਰਾਚੀਨ ਕਾਲ ਤੋਂ ਹੀ ਭਾਰਤੀ ਸਾਹਿਤ ਵਿਚ ਚਰਿਤ ਕਾਵਿ ਦੀ ਸਮ੍ਰਿਧ ਪਰੰਪਰਾ ਵਿਕਾਸ ਕਰਦੀ ਆ ਰਹੀ ਹੈ। ਇਸ ਕਾਵਿ-ਪਰੰਪਰਾ ਵਿਚ ਪ੍ਰਬੰਧ-ਕਾਵਿ, ਕਥਾ ਕਾਵਿ ਅਤੇ ਇਤਿਵ੍ਰਿ-ਤਾਤਮਿਕ ਕਥਾ ਕਾਵਿ ਤਿੰਨਾਂ ਦੇ ਲਛਣਾਂ ਦਾ ਸਮਨਵੈ ਹੋਇਆ ਹੈ। ਇਹੀ ਕਾਰਣ ਹੈ ਕਿ ਇਸ ਪ੍ਰਕਾਰ ਦੀਆਂ ਪ੍ਰਾਚੀਨ ਕ੍ਰਿਤੀਆਂ ਨੂੰ ਕਦੀ ਕਥਾ ਅਤੇ ਕਦੀ ਪੁਰਾਨ ਕਿਹਾ ਗਿਆ ਹੈ ਜਿਵੇਂ

'ਪਉਮ ਚਰਿਤ ਰਿਨਣੇ' 'ਮਿਚਰਿਓ', 'ਜਸ ਹਰਿ ਚਰਿਓ' ਆਦਿ।

ਚਰਿਤ ਕਾਵਿ ਦੀਆਂ ਕੁਝ ਵਿਸ਼ੇਸ਼ ਵਿਲੱਖਣਤਾਵਾਂ ਹਨ ਜਿਨ੍ਹਾਂ ਦੇ ਕਾਰਣ ਇਹ ਪੁਰਾਨ, ਇਤਿਹਾਸ ਅਤੇ ਕਥਾ ਤੋਂ ਭਿੰਨ ਸਵੀਕਾਰ ਕੀਤਾ ਜਾਂਦਾ ਹੈ। ਸੰਸਕ੍ਰਿਤ ਵਿਚ ਚਾਰ ਸ਼ੈਲੀਆਂ ਦੇ ਪ੍ਰਬੰਧ ਕਾਵਿ ਉਪਲਬਧ ਹਨ (1) ਸ਼ਾਸਤ੍ਰੀਯ ਸ਼ੈਲੀ (2) ਚਰਿਤ ਪ੍ਰਧਾਨ ਸ਼ੈਲੀ (3) ਪੁਰਾਣਿਕ ਸ਼ੈਲੀ ਅਤੇ (4) ਰੁਮਾਂਟਿਕ ਸ਼ੈਲੀ। ਇਨ੍ਹਾਂ ਵਿਚੋਂ ਪਹਿਲੀ ਤੋਂ ਛੁਟ ਹੋਰ ਸਾਰੀਆਂ ਸ਼ੈਲੀਆਂ ਵਿਚ ਚਰਿਤ ਕਾਵਿ ਹੁੰਦੇ ਹਨ। ਪ੍ਰਾਚੀਨ ਕਾਵਿ ਗ੍ਰੰਥਾਂ ਅਤੇ ਚਰਿਤ ਕਾਵਿ ਗ੍ਰੰਥਾਂ ਵਿਚ ਬਹੁਤਾ ਅੰਤਰ ਨਹੀਂ। ਪੁਰਾਣਿਕ ਕਾਵਿ ਗ੍ਰੰਥਾਂ ਵਿਚ ਵਿਸ਼ੈ ਦਾ ਵਿਸਤਾਰ ਬਹੁਤ ਜ਼ਿਆਦਾ ਹੋਣ ਨਾਲ ਸੰਧੀ ਸੰਖਿਆ ਪੰਜਾਹ ਤੋਂ ਸਵਾ ਸੌ ਤਕ ਹੁੰਦੀ ਹੈ। ਪਰੰਤੂ ਚਰਿਤ ਕਾਵਿ ਗ੍ਰੰਥਾਂ ਵਿਚ ਵਿਸ਼ੈ ਵਿਸਤਾਰ ਮਰਯਾਦਿਤ ਹੁੰਦਾ ਹੈ ਜਿਸ ਕਰਕੇ ਸੰਧੀ ਸੰਖਿਆ ਅਧਿਕ ਨਹੀਂ ਹੁੰਦੀ।

ਪ੍ਰਬੰਧ ਕਾਵਿ ਦੇ ਦੋ ਪ੍ਰਮੁਖ ਰੂਪ ਹਨ :— ਸ਼ਾਸ਼ਤ੍ਰੀਯ ਪ੍ਰਬੰਧ ਕਾਵਿ ਅਤੇ ਚਰਿਤ ਕਾਵਿ।

ਚਰਿਤ ਕਾਵਿ ਦੇ ਲੱਛਣ ਇੰਜ ਹਨ :— ਚਰਿਤ-ਕਾਵਿ ਦੀ ਸ਼ੈਲੀ ਜੀਵਨ ਚਰਿਤ ਦੀ ਸ਼ੈਲੀ ਹੁੰਦੀ ਹੈ। ਉਸੇ ਵਿਚ ਪ੍ਰਾਰੰਭ ਵਿਚ ਜਾਂ ਤਾਂ ਇਤਿਹਾਸਿਕ ਢੰਗ ਤੋਂ ਨਾਇਕ ਦੇ ਪੂਰਵਜਾਂ ਮਾਤਾ ਪਿਤਾ ਅਤੇ ਵੰਸ਼ ਦਾ ਵਰਨਨ ਹੁੰਦਾ ਹੈ ਜਾਂ ਪੁਰਾਣਿਕ ਢੰਗ ਨਾਲ ਉਨ੍ਹਾਂ ਦੇ ਜਨਮ ਦੇ ਕਾਰਣਾਂ ਅਤੇ ਕਥਾ-ਕਾਵਿ ਦੀ ਤਰ੍ਹਾਂ ਉਨ੍ਹਾਂ ਦੇ ਮਾਂ ਬਾਪ, ਨਗਰ ਆਦਿ ਦੀ ਵਿਥਿਆ ਨਾਲ ਸੰਬੰਧਿਤ ਪ੍ਰਮੁੱਖ ਘਟਨਾਵਾਂ ਆਦਿ ਦੀ ਚੋਣ ਕੀਤੀ ਜਾਂਦੀ ਹੈ। ਪਰ ਵਿਸਤਾਰ ਦੀ ਘਾਟ ਹੁੰਦੀ ਹੈ। ਇਸ ਲਈ ਉਸ ਦਾ ਕਥਾਨਕ ਕਥਾਤਮਕ ਵਧ ਅਤੇ ਵਰਣਨਾਤਮਕ ਘਟ ਹੁੰਦਾ ਹੈ। ਚਰਿਤ-ਕਾਵਿ ਵਿਚ ਕਵੀ ਕਥਾ ਨੂੰ ਛਡਕੇ ਵਸਤੂ ਵਰਣਨ ਜਾਂ ਪ੍ਰਾਕ੍ਰਿਤੀ ਚਿਤ੍ਰਣ ਵਿਚ ਅਧਿਕ ਦੇਰ ਤਕ ਨਹੀਂ ਉਲਝਦਾ। ਇਸੇ ਲਈ ਉਹ ਕਥਾ ਦੇ ਵੱਧ ਨੇੜੇ, ਸੁਭਾਵਿਕ, ਸਰਲ ਅਤੇ ਲੋਕ-ਉਨਮੁਖ ਹੁੰਦਾ ਹੈ। ਚਰਿਤ ਕਾਵਿ ਵਿਚ ਅਕਸਰ ਪ੍ਰੇਮ ਵੀਰਤਾ ਅਤੇ ਧਰਮ ਪ੍ਰਿਯਤਾ ਦੀ ਗੱਲ ਕੀਤੀ ਜਾਂਦੀ ਹੈ, ਜਾਂ ਇਨ੍ਹਾਂ ਦਾ ਪ੍ਰਚਾਰ ਕੀਤਾ ਜਾਂਦਾ ਹੈ। ਇਸ ਵਿਚ ਵਕਤਾ-ਸ੍ਰੋਤਾ ਯੋਜਨਾ ਜਾਂ ਪ੍ਰਸ਼ਨੋਤਰ ਯੋਜਨਾ ਦਾ ਨਿਯੋਜਨ ਹੋ ਜਾਂਦਾ ਹੈ। ਇਸ ਵਿਚ ਅਲੌਕਿਕ, ਅਤਿਪ੍ਰਾਕ੍ਰਿਤਕ ਅਤੇ ਭੌਤਿਕ ਸ਼ਕਤੀਆਂ ਜ਼ਰੂਰ ਹੁੰਦੀਆਂ ਹਨ। ਇਸ ਦਾ ਕਥਾਨਕ ਕਿਸੇ ਖਾਸ ਯੋਜਨਾ ਵਿਚ ਬਝਿਆ ਨਹੀਂ ਹੁੰਦਾ ਸਗੋਂ ਜਟਿਲ ਪਰ ਗੁੰਦਿਆ ਹੁੰਦਾ ਹੈ, ਇਸਦੀ ਸ਼ੈਲੀ ਕਥਾ ਕਾਵਿ ਨਾਲੋਂ ਵੱਧ ਉਦਾਤ ਹੁੰਦੀ ਹੈ। ਅਤੇ ਸ਼ਾਸਤ੍ਰੀ ਪੰਡਤਾਊ ਵਾਲੀ ਨਹੀਂ ਹੁੰਦੀ। ਉਦੇਸ਼ ਦੇ ਲਿਹਾਜ ਨਾਲ ਇਹ ਕੇਵਲ ਮਨੋਰੰਜਨ ਲਈ


www.sikhbookclub.com

ਨਹੀਂ ਲਿਖਿਆ ਜਾਂਦਾ ਸਗੋਂ ਮੰਤਵ ਧਾਰਮਿਕ, ਪ੍ਰਤੀਕਾਤਮਕ, ਵੀਰ ਗਾਥਾਤਮਕ, ਪ੍ਰੇਮਾਖਿਆਨ ਉਸਤਤਮਈ ਅਤੇ ਲੋਕਗਾਥਾਤਮਕ ਆਦਿ ਵਿਚੋਂ ਕੋਈ ਵੀ ਇਸ ਦਾ ਉਦੇਸ਼ ਹੋ ਸਕਦਾ ਹੈ।

ਸੰਸਕ੍ਰਿਤ ਤੋਂ ਮਗਰੋਂ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਸਾਹਿਤ ਵਿਚ ਵੀ ਚਰਿਤ-ਕਾਵਿ ਪਰੰਪਰਾ ਦ੍ਰਿਸ਼ਟੀਗੋਚਰ ਹੁੰਦੀ ਹੈ। ਹਿੰਦੀ ਅਤੇ ਹੋਰ ਭਾਸ਼ਾਵਾਂ ਵਿਚ ਵੀ ਇਸ ਦਾ ਵਿਕਾਸ ਨਜ਼ਰ ਆਉਂਦਾ ਹੈ। ਹਿੰਦੀ ਵਿਚ ਦੋ ਤਰ੍ਹਾਂ ਦੇ ਚਰਿਤ-ਕਾਵਿ ਮਿਲਦੇ ਹਨ :- ਪਹਿਲੇ ਉਹ ਜਿਨ੍ਹਾਂ ਵਿਚ ਕਿਸੇ ਮਹਾਂਪੁਰਖ ਦੇ ਜੀਵਨ ਚਰਿਤ ਉਤੇ ਪ੍ਰਕਾਸ਼ ਪਾਇਆ ਗਿਆ ਹੋਵੇ। ਦੂਜੇ ਉਹ ਜਿਹੜੇ ਕਿਸੇ ਰਾਜੇ ਜਾਂ ਮਹਾਂਰਾਜੇ ਦੀ ਉਸਤਤ ਵਿਚ ਲਿਖੇ ਗਏ ਹੋਣ। ਪਹਿਲੀ ਸ਼੍ਰੇਣੀ ਦੇ ਚਰਿਤ-ਕਾਵਿ ਗ੍ਰੰਥ ਵਿਚੋਂ ਧਰਮ ਅਤੇ ਪੁਰਾਣ ਹੀ ਬੁਨਿਆਦੀ ਆਧਾਰ ਹੁੰਦੇ ਹਨ। ਕਾਵਿ ਅਧਿਆਤਮਿਕ ਨਾਇਕ ਦੀ ਵਿਚਾਰਧਾਰਾ ਦਰਸ਼ਨ ਅਤੇ ਧਾਰਮਿਕ ਪੱਧਤੀ ਦਾ ਸ਼ਰਧਾ ਅਤੇ ਪਿਆਰ ਸਤਿਕਾਰ ਵਸ ਵਰਣਨ ਕਰਦਾ ਹੈ। ਉਸ ਦਾ ਨਾਇਕ ਧਰਮ ਦੀ ਸਥਾਪਨਾ ਅਤੇ ਅਧਰਮ ਦਾ ਵਿਨਾਸ਼ ਕਰਨ ਵਾਸਤੇ ਅਵਤਰਿਤ ਹੋਇਆ ਹੁੰਦਾ ਹੈ। ਦੂਜੀ ਕਿਸਮ ਦੇ ਚਰਿਤ ਕਾਵਿ ਦੁਆਰਾ ਆਪਣੇ ਆਸਰਾ ਦੇਣ ਵਾਲੇ ਰਾਜਾ ਦੀ ਪ੍ਰਸ਼ੰਸਾ ਕਰਨ ਵਾਸਤੇ ਉਘੜੀਆਂ, ਦੁਘਣੀਆਂ ਅਸੰਬੰਧਿਤ ਘਟਨਾਵਾਂ ਨੂੰ ਜੋੜਨ ਦਾ ਉਪਰਾਲਾ ਕੀਤਾ ਗਿਆ ਹੁੰਦਾ ਹੈ। ਇਸ ਲਈ ਪਹਿਲੀ ਕਿਸਮ ਦੇ ਚਰਿਤ ਕਾਵਿ ਗ੍ਰੰਥਾਂ ਵਿਚ ਮਨੁੱਖ ਦੀ ਅੰਤਰ ਆਤਮਾ ਨੂੰ ਹਲੂਣਾ ਦੇਣ ਵਾਲਾ ਜਿਹੜਾ ਅੰਸ਼ ਸ਼ਾਮਲ ਹੁੰਦਾ ਹੈ। ਉਹੀ ਦੂਜੀ ਕਿਸਮ ਦੇ ਗ੍ਰੰਥਾਂ ਵਿਚ ਨਹੀਂ ਹੁੰਦਾ। ਕਿਉਂਕਿ ਉਹ ਕੇਵਲ ਚੰਦ ਠੀਕਰੀਆਂ ਦੀ ਪ੍ਰਾਪਤੀ ਲਈ ਹੀ ਲਿਖੇ ਗਏ ਹੁੰਦੇ ਹਨ।

ਬੇਸ਼ਕ ਪੰਜਾਬੀ ਵਿਚ ਅਜਿਹੇ ਕਾਵਿ ਗ੍ਰੰਥਾਂ ਸੰਬੰਧੀ ਵਿਸ਼ੇਸ਼ ਤੌਰ ਤੇ ਅਧਿਐਨ ਕਰਨ ਦਾ ਉਪਰਾਲਾ ਨਹੀਂ ਕੀਤਾ ਗਿਆ ਫਿਰ ਵੀ ਇਨ੍ਹਾਂ ਦੀ ਹੋਂਦ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਦਰਅਸਲ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਰਸ਼ਨ ਅਤੇ ਸਿਖਿਆਵਾਂ ਨੂੰ ਆਧਾਰ ਬਣਾ ਕੇ ਜੋ ਜਨਮ ਸਾਖੀਆਂ ਲਿਖੀਆਂ ਗਈਆਂ ਹਨ। ਉਹ ਚਰਿਤ-ਕਾਵਿ ਹੀ ਹਨ, ਕਿਉਂਕਿ ਉਹ ਇਕ ਅਜਿਹੇ ਨਾਇਕ ਦੇ ਆਦਰਸ਼ ਚਰਿੱਤਰ ਦੁਆਲੇ ਘੁੰਮਦੀਆਂ ਹਨ। ਜਿਸ ਨੇ ਜਗਤ ਦੇ ਲੋਕਾਂ ਨੂੰ ਇਕ ਵਿਸ਼ੇਸ਼ ਸੁਨੇਹਾ ਦੇਣਾ ਆਪਣਾ ਮੰਤਵ ਮਿਥਿਆ ਹੈ। ਇਨ੍ਹਾਂ ਚਰਿਤ ਕਾਵਿ ਗ੍ਰੰਥਾਂ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਵਾਰਤਕ ਵਿਚ ਲਿਖੇ ਗਏ ਹਨ। ਅਤੇ ਇਨ੍ਹਾਂ ਵਿਚੋਂ ਬਹੁਤਿਆਂ ਦਾ ਸੰਬੰਧ ਗੁਰੂ ਨਾਨਕ ਦੇਵ ਜੀ ਦੇ ਜੀਵਨ ਚਰਿਤਰ ਨਾਲ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸਾਹਿਤ ਵਿੱਚ ਇਸ ਪਰੰਪਰਾ ਦਾ ਵਿਕਾਸ ਹੋਰ ਵੀ ਨਿਖਰਵੇਂ ਰੂਪ ਵਿਚ ਸਾਮ੍ਹਣੇ ਆਉਂਦਾ ਹੈ। ਇਸ ਯੁਗ ਦੇ ਦੋ ਵਿਸ਼ੇਸ਼ ਚਰਿਤ-ਕਾਵਿ: "ਬਚਿਤਰ ਨਾਟਕ ਅਤੇ 'ਚੌਬੀਸ ਅਵਤਾਰ' ਵਿਸ਼ੇਸ਼ ਤੌਰ ਤੇ ਉਲੇਖਯੋਗਹਨ। ਪਹਿਲੇ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਰਸ਼ਨ ਸਿਖਿਆਵਾਂ ਅਤੇ ਯੁਧਾਂ ਦਾ ਚਿਤਰਨ ਹੈ। ਇਸ ਨੂੰ ਆਪਣੀ ਕਥਾ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਦੂਸਰੇ ਵਿਚ ਵਿਸ਼ਨੂੰ ਦੇ ਅਵਤਾਰਾਂ ਦੇ ਜੀਵਨ ਚਰਿਤਰ ਬਿਆਨ ਕੀਤੇ ਗਏ ਹਨ। ਜਿਹੜੇ ਦੈਂਤਾਂ ਦਾ ਵਿਨਾਸ਼ ਕਰਨੇ ਵਾਸਤੇ ਕਿਸੇ ਨ ਕਿਸੇ ਰੂਪ ਵਿੱਚ ਪ੍ਰਗਟ ਹੋਏ ਸਨ। ਇਨ੍ਹਾਂ

ਗ੍ਰੰਥਾਂ ਵਿਚ ਯੁਧ ਦੇ ਪ੍ਰਸੰਗ ਵਿਸ਼ੇਸ਼ ਤੌਰ ਤੇ ਪੇਸ਼ ਕੀਤੇ ਗਏ ਹਨ। ਇਨ੍ਹਾਂ ਵਿਚ ਕਾਵਿ ਗੁਣਾਂ ਦੀ ਭਰਮਾਰ ਹੈ। ਇਨ੍ਹਾਂ ਵਿਚੋਂ ਚੰਡੀ ਚਰਿਤ੍ਰ (ਉਕਤੀ-ਬਿਲਾਸ), ਰਾਮਾਵਤਾਰ, ਅਤੇ ਕ੍ਰਿਸ਼ਨਾਵਤਾਰ ਵਿਸ਼ੇਸ਼ ਸਾਹਿਤਕ ਗੁਣਾ ਨਾਲ ਓਤ-ਪ੍ਰੋਤ ਕ੍ਰਿਤੀਆਂ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਯੁਗ ਤੋਂ ਬਾਅਦ ਇਸ ਕਾਵਿ-ਪਰੰਪਰਾ ਦਾ ਵਿਕਾਸ ਹੋਰ ਵੀ ਨਿਖਰਵੇਂ ਰੂਪ ਵਿਚ ਸਾਮ੍ਹਣੇ ਆਉਂਦਾ ਹੈ। ਇਸ ਦਾ ਇਕ ਰੂਪ ਪੁਰਾਣ ਅਮ੍ਰਿਤ ਰਚਨਾਵਾਂ ਵਿਚ ਮਿਲਦਾ ਹੈ। ਜਿਵੇਂ 'ਸਰਬ ਲੋਹ ਗ੍ਰੰਥ' ਜਿਸ ਵਿਚ ਸਰਬ ਲੋਹ ਅਵਤਾਰ ਦੀ ਕਥਾ ਦਾ ਨਿਰੂਪਣ ਪੁਰਾਣ ਸ਼ੈਲੀ ਵਿਚ ਹੋਇਆ ਹੈ। ਇਸ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਿਆਂ ਜਾਂਦਾ ਹੈ ਬੇਸ਼ਕ ਅੰਦਰਲੀਆਂ ਗਵਾਹੀਆਂ ਇਸ ਤਥ ਦੀ ਤਸਦੀਕ ਨਹੀਂ ਕਰਦੀਆਂ।

ਇਸ ਪ੍ਰਕਾਰ ਦਾ ਦੂਜਾ ਗ੍ਰੰਥ 'ਨਾਨਕ ਵਿਜੈ' ਹੈ। ਇਸ ਵਿਚ ਸੰਤ ਰੇਣ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਿਤ੍ਰ ਦਾ ਪੁਰਾਣ ਪੁਰਖ ਰੂਪ ਵਿਚ ਚਿਤ੍ਰਣ ਕੀਤਾ ਹੈ।

ਇਨ੍ਹਾਂ ਦੋਹਾਂ ਗ੍ਰੰਥਾਂ ਤੋਂ ਇਲਾਵਾ ਇਸ ਕਾਲ ਵਿਚ ਪੂਰਵਕਾਲੀ ਜਨਮ ਸਾਖੀ ਸ਼ੈਲੀ ਵਾਲੇ ਚਰਿਤ ਵੀ ਲਿਖੇ ਗਏ। ਅਜਿਹੇ ਗ੍ਰੰਥਾਂ ਵਿਚ ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਹੈ। ਇਹ ਵਾਰਤਕ ਵਿਚ ਹੈ। ਇਸ ਤੋਂ ਬਾਅਦ ਸੰਤ ਦਾਸ ਛਿਬਰ ਦੀ ਰਚਨਾ 'ਜਨਮ ਸਾਖੀ ਨਾਨਕ ਸ਼ਾਹ ਕੀ' ਅਤੇ ਕਵੀ ਗਣੇਸ਼ਾ ਸਿੰਘ ਬੇਦੀ ਦੀ ਲਿਖੀ 'ਗੁਰੂ ਨਾਨਕ ਸੂਰਜੋਦੈ' ਆਦਿ ਕ੍ਰਿਤੀਆਂ ਕਵਿਤਾ ਵਿਚ ਲਿਖੀਆਂ ਗਈਆਂ ਹਨ। ਇਨ੍ਹਾਂ ਦੀਆਂ ਸਾਹਿਤਿਕ ਪ੍ਰਵ੍ਰਿਤੀਆਂ ਜਨਮ ਸਾਖੀ ਸਾਹਿਤ ਨਾਲ ਮਿਲਦੀਆਂ ਹਨ।

## ਗੁਰਬਿਲਾਸ ਪਰੰਪਰਾ :-

ਉਪਰਲੀਆਂ ਦੋਹਾਂ ਸਾਹਿਤ ਸਾਖੀ ਪਰੰਪਰਾਵਾਂ ਨੇ ਕਾਵਿ ਨਾਲ ਇਕ ਹੋਰ ਪਰੰਪਰਾ ਵੀ ਪ੍ਰਾਚੀਨ ਕਾਲ ਤੋਂ ਨਿਰੰਤਰ ਵਿਕਾਸਸ਼ੀਲ ਰਹੀ ਹੈ। ਇਸ ਨੂੰ ਪੰਜਾਬ ਅਤੇ ਪੰਜਾਬੀ ਨਾਲ ਸੰਬੰਧਿਤ ਲੇਖਕਾਂ ਨੇ ਗੁਰ ਬਿਲਾਸ ਪਰੰਪਰਾ ਆਖਿਆ ਹੈ। ਉਂਜ ਹਿੰਦੀ ਸਾਹਿਤ ਵਿਚ ਵੀ ਅਜਿਹੇ ਅਨੇਕ ਗ੍ਰੰਥ ਹਨ, ਜਿਨ੍ਹਾਂ ਦੇ ਨਾਂ ਨਾਲ ਬਿਲਾਸ/ਵਿਲਾਸ ਸ਼ਬਦ ਜੁੜਿਆ ਹੋਇਆ ਹੈ,

1. ਕਵੀ ਪ੍ਰਤਾਪ ਸਿੰਘ ਰਚਿਤ, 'ਕਾਵਯ ਵਿਲਾਸ'।
2. ਕਵੀ ਲਾਲ ਰਚਿਤ, 'ਵਿਸ਼ਣ ਵਿਲਾਸ'
3. ਕਵੀ ਦੇਵ ਚਰਿਤ, 'ਰੇਸ ਵਿਲਾਸ'
4. ਕਵੀ ਬੰਦੀ ਜਨ ਰਚਿਤ, 'ਰੋਸ ਵਿਲਾਸ'
5. ਕਵੀ ਗੋਕੁਲ ਨਾਥ ਰਚਿਤ, 'ਰਾਧਾ ਕਿਸ਼ਣ ਵਿਲਾਸ'
6. ਕਵੀ ਰੂਪ ਸਾਹਿ ਰਚਿਤ, 'ਰੂਪ ਵਿਲਾਸ'
7. ਕਵੀ ਬ੍ਰਹਮ ਦਤ ਰਚਿਤ, 'ਵਿਦਵਦ ਵਿਲਾਸ'
8. ਕਵੀ ਮੰਡਨ ਰਚਿਤ, 'ਰਸ ਵਿਲਾਸ'
9. ਕਵੀ ਜਸਵੰਤ ਜਿੰਘ ਚਰਿਤ 'ਅਨੰਦ ਵਿਲਾਸ'

10. ਕਵੀ ਚੰਦ੍ਰ ਸ਼ੇਖਰ ਰਚਿਤ 'ਵਿਵੇਕ ਵਿਲਾਸ'
11. ਕਵੀ ਸੁੰਦਰ ਦਾਸ ਰਚਿਤ 'ਸੁੰਦਰ ਵਿਲਾਸ'
12. ਕਵੀ ਦੇਵੀ ਰਚਿਤ 'ਰਾਧਿਨ ਵਿਲਾਸ'।

ਉਪਰੋਕਤ ਸਾਰਣੀ ਤੋਂ ਸਪਸ਼ਟ ਹੈ ਕਿ ਬਿਲਾਸ/ਵਿਲਾਸ ਸ਼ਬਦ ਕਿਸੇ ਸਾਹਿਤ ਪ੍ਰਵਿਰਤੀ ਦਾ ਸੂਚਕ ਨਹੀਂ। ਉਂਜ ਇਸ ਤੋਂ ਖੁਲ੍ਹੇ ਅਰਥ ਚਰਿਤ ਵਾਲੇ ਹੀ ਲਏ ਜਾਂਦੇ ਹਨ। ਗੁਰ ਬਿਲਾਸ ਪਰੰਪਰਾ ਵਿਚ ਵੀ ਇਸਦੇ ਅਰਥ 'ਚਰਿਤ ਕਾਵਿ' ਵਾਲੇ ਹੀ ਗ੍ਰਹਿਣ ਕੀਤੇ ਗਏ ਹਨ। 'ਬਚਿਤ੍ਰ ਨਾਟਕ' ਵਿਚ 'ਨਾਟਕ' ਸ਼ਬਦ ਵੀ ਇਨਾਂ ਹੀ ਵਿਸ਼ਾਲ ਅਰਥਾਂ ਦਾ ਸੂਚਕ ਹੈ। ਉਂਜ ਪੰਜਾਬ ਦੇ ਕਵੀਆਂ ਦੀ ਇਹ ਵਿਸ਼ੇਸ਼ਤਾ ਹੈ ਕਿ ਉਨ੍ਹਾਂ ਨੇ ਗੁਰੂ ਬਿਲਾਸ ਪਰੰਪਰਾ ਨੂੰ ਇਕ ਨਵੀ ਸਾਹਿਤਿਕ ਇਤਿਹਾਸਕ ਪਰੰਪਰਾ ਵਜੋਂ ਸਥਾਪਤ ਕੀਤਾ ਹੈ ਅਤੇ ਯੋਗ ਰੂਪ ਵਿਚ ਵਿਕਸਿਤ ਵੀ ਕੀਤਾ ਹੈ ਇਹੋ ਜਿਹੀ ਉਦਾਹਰਣ ਹਿੰਦੀ ਸਾਹਿਤ ਵਿਚ ਕਿਧਰੇ ਵੀ ਦ੍ਰਿਸ਼ਟੀਗੋਚਰ ਨਹੀਂ ਹੁੰਦੀ।

ਗੁਰ ਬਿਲਾਸ ਪਰੰਪਰਾ ਵਿਚ ਸਭ ਤੋਂ ਪਹਿਲਾਂ ਗੁਰੂ ਸੋਭਾ ਦਾ ਉਲੇਖ ਕੀਤਾ ਜਾ ਸਕਦਾ ਹੈ। ਇਸ ਦੀ ਰਚਨਾ ਕਵੀ ਸੈਨਾਪਤੀ ਨੇ 1701 ਈ. ਵਿਚ ਕੀਤੀ। ਇਸ ਵਿਚ ਗ੍ਰੰਥਕਾਰ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਪੂਰਵ-ਜਨਮ ਦੀ ਕਥਾ ਤੋਂ ਲੈ ਕੇ ਉਨ੍ਹਾਂ ਦੇ ਵਰਤਮਾਨ ਜਨਮ ਦੀਆਂ ਸਾਰੀਆਂ ਮਹਤਵਪੂਰਣ ਘਟਨਾਵਾਂ ਅਤੇ ਗਤਿਵਿਧੀਆਂ ਦੇ ਵੇਰਵੇ ਦਿਤੇ ਗਏ ਹਨ। ਇਸ ਪਰੰਪਰਾ ਦਾ ਪਹਿਲਾ ਗ੍ਰੰਥ ਹੋਣ ਕਰਕੇ ਇਹ ਆਧਾਰ ਸ਼ਿਲਾ ਦਾ ਕੰਮ ਦਿੰਦਾ ਹੈ।

ਇਸ ਪਰੰਪਰਾ ਦਾ ਦੂਜਾ ਗ੍ਰੰਥ ਬਾਬਾ ਸਰੂਪ ਦਾਸ ਭੱਲਾ ਦਾ ਮਹਿਮਾ ਪ੍ਰਕਾਸ਼ ਹੈ। ਜਿਸ ਦੀ ਰਚਨਾ 1776 ਈ. ਵਿਚ ਹੋਈ। ਇਸ ਗ੍ਰੰਥ ਵਿਚ ਦਸਾਂ ਗੁਰੂ ਸਾਹਿਬਾਂ ਦੇ ਜੀਵਨ ਚਰਿਤਰਾਂ ਨੂੰ ਪੇਸ਼ ਕੀਤਾ ਗਿਆ ਹੈ। ਕਵੀ ਨੇ ਪਹਿਲੇ ਅਤੇ ਦਸਵੇਂ ਗੁਰੂ ਦੇ ਚਰਿਤਰਾਂ ਨੂੰ ਵਧੇਰੇ ਵਿਸਤਾਰ ਨਾਲ ਪੇਸ਼ ਕੀਤਾ ਹੈ। ਇੰਜ ਇਹ ਗ੍ਰੰਥ ਇਕ ਨਾਇਕ ਨਾਲ ਸੰਬੰਧਿਤ ਨਹੀਂ ਹੈ। ਇਸ ਲਈ ਇਸ ਨੂੰ ਚਰਿਤ-ਕਾਵਿ ਦਾ ਸੰਗ੍ਰਿਹ ਜਾਂ ਇਕ ਸੁਤੰਤਰ ਵੰਨਗੀ ਆਖਿਆ ਜਾ ਸਕਦਾ ਹੈ।

ਗੁਰੂ ਬਿਲਾਸ ਪਾਤਸ਼ਾਹੀ ਦਸ ਅਤੇ ਗੁਰੂ ਬਿਲਾਸ ਪਾਤਸ਼ਾਹੀ ਛੇ ਦੋ ਹੋਰ ਗ੍ਰੰਥ ਵੀ ਸਾਡੇ ਸਾਡੇ ਸਾਮ੍ਹਣੇ ਹਨ। ਜਿਨ੍ਹਾਂ ਦੀ ਰਚਨਾ 1751 ਈ: ਅਤੇ 1718 ਈ: ਵਿਚ ਹੋਈ ਹੈ। ਇਨ੍ਹਾਂ ਦੋਹਾਂ ਨੂੰ ਭਾਈ ਮਨੀ ਸਿੰਘ ਦੀ ਰਚਨਾ ਆਖਿਆ ਜਾਂਦਾ ਹੈ। ਪਰ ਇਸ ਦਾ ਕੋਈ ਪ੍ਰਮਾਣਿਕ ਆਧਾਰ ਨਹੀਂ ਹੈ।

ਭਾਈ ਸੁਖਾ ਸਿੰਘ ਅਨੰਦਪੁਰੀ ਨੇ 'ਗੁਰੂ ਬਿਲਾਸ ਪਾਤਸ਼ਾਹੀ ਦਸਵੀਂ' ਦੀ ਰਚਨਾ 1797 ਈ: ਵਿਚ ਕੀਤੀ। ਇਸ ਵਿਚ ਗੁਰੂ ਸਾਹਿਬ ਦੇ ਜੀਵਨ ਅਤੇ ਯੁਧ ਸੰਗ੍ਰਾਮਾਂ ਦਾ ਨਿਰੂਪਣ ਵਿਸਤ੍ਰਿਤ ਅਤੇ ਸੁੰਦਰ ਰੂਪ ਵਿਚ ਹੋਇਆ ਹੈ।

ਭਾਈ ਸੰਤੋਖ ਸਿੰਘ ਨੇ 'ਗੁਰੂ ਪ੍ਰਤਾਪ ਸੂਰਜ ਗ੍ਰੰਥ' ਦੀ ਰਚਨਾ 1843 ਵਿਚ ਕੀਤੀ। ਇਸ


www.sikhbookclub.com

ਪੁਸਤਕ ਵਿਚ ਦਸਾਂ ਗੁਰੂ ਸਾਹਿਬਾਨ ਦੇ ਜੀਵਨ ਵ੍ਰਿਤ ਵਿਸਤ੍ਰਿਤ ਰੂਪ ਵਿਚ ਪ੍ਰਸਤੁਤ ਕੀਤੇ ਗਏ ਹਨ। ਇਹ ਪੁਸਤਕ ਇਤਿਹਾਸਿਕਤਾ ਅਤੇ ਸਾਹਿਤਿਕਤਾ ਦਾ ਸੁੰਦਰ ਸਮਾਵੇਸ਼ ਪ੍ਰਸਤੁਤ ਕਰਦੀ ਹੈ।

"ਗੁਰੂਕੀਰਤ ਪ੍ਰਕਾਸ਼" ਅਤੇ 'ਸਿੰਘ ਸਾਗਰ' ਕਵੀ ਵੀਰ ਸਿੰਘ ਬਲ ਦੀਆਂ ਇਕੋ ਸੰਗਲੀ ਦੀਆਂ ਦੋ ਮਹਤਵਪੂਰਣ ਕੜੀਆਂ ਹਨ। ਪਹਿਲੀ ਵਿਚ ਦਸ ਗੁਰੂ ਸਾਹਿਬਾਨ ਦੇ ਜੀਵਨ ਵ੍ਰਿਤ ਪੇਸ਼ ਕੀਤੇ ਗਏ ਹਨ ਅਤੇ ਦੂਜੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵਿਸਤ੍ਰਿਤ ਤੇ ਗੌਰਵਸ਼ੀਲ ਗਾਥਾ ਪ੍ਰਸਤੁਤ ਕੀਤੀ ਗਈ ਹੈ।

ਇਸੇ ਪਰੰਪਰਾ ਦੀਆਂ ਕੁਝ ਹੋਰ ਕ੍ਰਿਤੀਆਂ ਵਿਚ 'ਗੁਰ ਬਿਲਾਸ ਬਾਬਾ ਸਾਹਿਬ ਸਿੰਘ' 'ਗੁਰੂ ਨਾਨਕ ਵੰਸ ਪ੍ਰਕਾਸ਼' ਸ੍ਰੀ ਗੁਰੂ ਨਾਨਕ ਚੰਦ੍ਰਿਕਾ, ਸ੍ਰੀ ਗੁਰੂ ਪੰਥ ਪ੍ਰਕਾਸ਼' 'ਬੀਰਮ੍ਰਿਗੇਸ਼ ਗੁਰ ਬਿਲਾਸ ਆਦਿ ਵੀ ਗਿਣੀਆਂ ਗਿਣਾਈਆਂ ਜਾ ਸਕਦੀਆਂ ਹਨ।

ਉਪਰੋਕਤ ਵਿਸ਼ਲੇਸ਼ਣ ਇਸ ਗੱਲ ਦੀ ਸਪੱਸ਼ਟ ਗਵਾਹੀ ਦਿੰਦਾ ਹੈ ਕਿ ਪੰਜਾਬ ਵਿਚ ਰਚਿਆ ਗਿਆ ਵਿਚਾਰਾਧੀਨ ਸਾਹਿਤ ਸਾਖੀ, ਚਰਿਤ ਕਾਵਿ ਅਤੇ ਗੁਰਬਿਲਾਸ ਪਰੰਪਰਾ ਦਾ ਸਮਾਵੇਸ਼ ਪ੍ਰਸਤੁਤ ਕਰਦਾ ਹੈ। ਦਰਅਸਲ ਇਹ ਇਕੋ ਸੰਗਲੀ ਦੀਆਂ ਤਿੰਨੇ ਕੜੀਆਂ ਹਨ। ਇਨ੍ਹਾਂ ਦੇ ਸੁਭਾ ਦੀ ਇਕ ਵੱਡੀ ਵਿਸ਼ੇਸ਼ਤਾ ਹੈ ਕਿ ਇਸ ਪ੍ਰਣਾਲੀ ਦੇ ਗ੍ਰੰਥਾਂ ਵਿਚ ਅਧਿਆਤਮਕ ਮਹਾਂਪੁਰਖਾਂ ਜਾਂ ਜੀਵਨ ਦਾਤਿਆਂ ਦੀ ਦਾਸਤਾਨ ਕਹਿਣਾ ਕਵੀਆਂ ਦਾ ਉਦੇਸ਼ ਰਿਹਾ ਹੈ। ਹਿੰਦੀ ਦੇ ਰੀਤੀ ਕਾਲੀਨ ਕਵੀਆਂ ਜਾਂ ਫ਼ਾਰਸੀ ਦੇ ਮਦਾਹੀ ਕਵੀਆਂ ਵਾਂਗ ਬਾਦਸ਼ਾਹਾਂ ਦੀ ਉਸਤਤ ਕਰਨੀ ਉਕਾ ਨਹੀਂ। ਪਰ ਇਹ ਗ੍ਰੰਥਕਾਰ ਪੌਰਾਣਿਕ ਪ੍ਰਵ੍ਰਿਤੀਆਂ ਤੋਂ ਬਿਲਕੁਲ ਨਹੀਂ ਬਚ ਸਕੇ। ਇਸੇ ਲਈ ਇਨ੍ਹਾਂ ਵਿਚ :—

1 ਗੁਰੂ ਸਾਹਿਬਾਨ ਦੇ ਜੀਵਨ ਚਰਿਤ੍ਰ ਵਿਚ ਅਵਤਾਰ ਵਾਦੀ ਕਲਪਨਾ ਕੀਤੀ ਗਈ ਹੈ।
2 ਗੁਰੂ ਸਾਹਿਬ ਦੇ ਚਰਿਤ੍ਰਾਂ ਵਿਚ ਹੋਰ ਅਵਤਾਰੀ ਪੁਰਸ਼ਾਂ ਨਾਲ ਜੁੜੀਆਂ ਪ੍ਰਸਿਧ/ਪ੍ਰਚਲਿਤ ਲੀਲਾਵਾਂ ਨੂੰ ਸ਼ਾਮਿਲ ਕੀਤਾ ਗਿਆ ਹੈ।
3 ਪੌਰਾਣਿਕ ਕਥਾਵਾਂ ਨੂੰ ਗੌਣ ਕਥਾ ਪ੍ਰਸੰਗਾਂ ਦੀ ਸਿਰਗਣਾ ਵਿਚ ਪ੍ਰਿਸ਼ਠ ਭੂਮੀ ਵਜੋਂ ਵਰਤਿਆ ਗਿਆ ਹੈ।
4 ਵਿਚਾਰਾਂ ਦੀ ਸਥਾਪਨਾ ਲਈ ਪੁਰਾਣ ਕਥਾ ਪ੍ਰਸੰਗ ਵਰਤੇ ਗਏ ਹਨ।
5 ਗੁਰੂ ਸਾਹਿਬਾਨ ਦੇ ਚਰਿਤ੍ਰਾਂ ਵਿਚ ਪਰਾਮਾਨਵੀ ਸ਼ਕਤੀਆਂ ਦੀ ਸਥਾਪਨਾ ਕੀਤੀ ਗਈ ਹੈ ਅਤੇ ਕਰਾਮਾਤਾਂ ਜੋੜੀਆਂ ਗਈਆਂ ਹਨ।
6 ਪੌਰਾਣਿਕ ਸ਼ੈਲੀ ਦੀਆਂ ਲੀਹਾਂ ਤੇ ਨਵੀਆਂ ਕਥਾਵਾਂ ਦੀ ਸਿਰਜਣਾ ਕੀਤੀ ਗਈ ਹੈ।
7 ਬ੍ਰਾਹਮਣਵਾਦੀ/ਸਨਾਤਨੀ ਹਿੰਦੂ ਭਾਵਨਾਵਾਂ/ਧਾਰਨਾਵਾਂ ਪ੍ਰਤਿ ਨਿਸ਼ਠਾ ਪ੍ਰਗਟ ਕੀਤੀ ਗਈ ਹੈ।
8 ਪੌਰਾਣਿਕ ਸ਼ੈਲੀ ਨੂੰ ਅਪਣਾਉਣ ਪ੍ਰਤਿ ਵਿਸ਼ੇਸ਼ ਰੁਚੀ ਪ੍ਰਗਟਾਈ ਗਈ ਹੈ।


www.sikhbookclub.com

ਉਪਰੋਕਤ ਗਿਣਾਈਆਂ ਗਈਆਂ ਵਿਸ਼ੇਸ਼ਤਾਵਾਂ ਤੋਂ ਇਹ ਗੱਲ ਭਲੀ ਪ੍ਰਕਾਰ ਸਪਸ਼ਟ ਹੋ ਜਾਂਦੀ ਹੈ ਕਿ ਭਾਵੇਂ ਇਹ ਕ੍ਰਿਤੀਆ ਪੰਜਾਬ ਦੇ ਨਜ਼ਦੀਕੀ ਭੂਤ (ਇਤਿਹਾਸ) ਨਾਲ ਸੰਬੰਧਿਤ ਹਨ ਪਰ ਉਨ੍ਹਾਂ ਦੀ ਇਤਿਹਾਸਿਕਤਾ ਸਤਿਅਤਾ ਤੋਂ ਲਾਂਭੇ ਹੋ ਕੇ ਮਿਥਿਕ ਅਤੇ ਗਲਤ ਰੂਪ ਧਾਰਨ ਕਰ ਗਈ ਹੈ। ਇਸ ਲਈ ਇਹ ਗਲਪ ਪ੍ਰਭਾਵ ਸਿਰਜਦੀਆਂ ਹਨ। ਫਿਰ ਵੀ ਇਹ ਆਪਣੇ ਮੰਤਵ ਦੀ ਸਿਧੀ ਕਰਦੀਆਂ ਹੋਈਆਂ ਸਫ਼ਲ ਆਖੀਆਂ ਜਾ ਸਕਦੀਆਂ ਹਨ ਕਿਉਂਕਿ ਇਨ੍ਹਾਂ ਦੁਆਰਾ ਲੇਖਕਾਂ ਨੇ ਗੁਰੂ ਸਾਹਿਬ ਦੇ ਉਪਕਾਰਾਂ ਨੂੰ ਸਰਬ ਸਾਧਾਰਣ ਲੋਕਾਂ ਤਕ ਪਹੁੰਚਾਉਣ ਦਾ ਸਫ਼ਲ ਉਪਰਾਲਾ ਕੀਤਾ ਹੈ। ਜਿਥੋਂ ਤਕ ਭਾਸ਼ਾ ਦਾ ਪ੍ਰਸ਼ਨ ਹੈ ਇਹ ਵੀ ਸੰਕੀਰਣਤਾ ਦੀਆਂ ਸੀਮਾਵਾਂ ਤੋਂ ਹਟ ਕੇ ਸਮਸਤ ਉਤਰੀ ਭਾਰਤ ਦੇ ਲੋਕਾਂ ਦੀ ਸਮਝ ਵਿਚ ਆਉਣ ਵਾਲੀ ਹੈ।

**ਵਿਸ਼ੇ–ਵਸਤੂ**

ਇਸ ਪੁਸਤਕ ਵਿਚ ਕਵੀ ਸਰੂਪ ਦਾਸ ਭੱਲਾ ਨੇ ਦਸ ਗੁਰੂ ਸਾਹਿਬਾਨ ਦੇ ਚਰਿਤ੍ਰਾਂ ਨੂੰ ਸੰਖਿਪਤ ਚਰਿਤ ਸ਼ੈਲੀ ਵਿਚ ਲਘੂ ਪ੍ਰਬੰਧਾਂ ਦੇ ਜਾਂ ਖੰਡ-ਕਾਵਿ ਰੂਪ ਵਿਚ ਚਿਤ੍ਰਿਤ ਕੀਤਾ ਹੈ। ਪੁਸਤਕ ਦੇ ਜਿਸ ਭਾਗ, ਮਹਿਮਾ ਪ੍ਰਕਾਸ਼ II, ਨਾਲ ਸਾਡਾ ਇਸ ਵੇਲੇ ਸੰਬੰਧ ਹੈ ਉਸ ਵਿਚ ਗੁਰੂ ਨਾਨਕ ਦੇਵ ਜੀ ਤੋਂ ਛੁਟ ਬਾਕੀ ਨੌਂ ਗੁਰੂ ਸਾਹਿਬਾਨ ਦਾ ਵੇਰਵਾ ਹੈ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਮਹਿਮਾ ਪ੍ਰਕਾਸ਼ ਭਾਗ I ਜਾਂ ਗੁਰੂ ਨਾਨਕ ਮਹਿਮਾ' ਬਾਰੇ ਅੱਡ ਰੂਪ ਵਿਚ ਵਿਸ਼ਲੇਸ਼ਣ ਕੀਤਾ ਜਾ ਚੁਕਿਆ ਹੈ। ਇੰਜ ਕਵੀ ਨੇ ਇਸੇ ਪੁਸਤਕ ਦੇ ਨੌਂ ਕਾਂਡਾ ਵਿਚ ਵਿਭਾਜਿਤ ਕੀਤਾ ਹੈ ਅਸੀਂ ਇਨ੍ਹਾਂ ਕਾਂਡਾ ਨੂੰ 'ਪ੍ਰਕਾਸ਼' ਆਖਾਂਗੇ।

SIKHBOOKCLUB.COM

ਪੁਸਤਕ ਮਹਿਮਾ ਪ੍ਰਕਾਸ਼ ਵਿਚ ਕੁਲ, 235 ਖੰਡ ਜਾਂ ਸਾਖੀਆਂ ਹਨ। ਜੇ ਮਹਿਮਾ ਪ੍ਰਕਾਸ਼ ਜਿਸਨੂੰ 'ਨਾਨਕ ਪ੍ਰਕਾਸ਼' ਸਿਰਲੇਖ ਦਿੱਤਾ ਗਿਆ ਹੈ ਅਤੇ ਅੱਡ ਰੂਪ ਵਿਚ ਪ੍ਰਕਾਸ਼ਤ ਕੀਤਾ ਗਿਆ ਹੈ, ਵੱਖ ਸਮਝ ਲਿਆ ਜਾਵੇ ਤਾਂ ਬਾਕੀ ਸਾਖੀਆਂ/ਖੰਡਾਂ ਦੀ ਗਿਣਤੀ 170 ਰਹਿ ਜਾਂਦੀ ਹੈ। ਇਨ੍ਹਾਂ ਸਾਰਿਆਂ ਵਿਚੋਂ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਬੰਧੀ 28, ਸ੍ਰੀ ਗੁਰੂ ਅਰਜਨ ਦੇਵ ਜੀ ਸੰਬੰਧੀ 22, ਸ੍ਰੀ ਗੁਰੂ ਹਰਿਗੋਬਿੰਦ ਜੀ ਸੰਬੰਧੀ 22, ਸ੍ਰੀ ਗੁਰੂ ਹਰਿ ਰਾਇ ਸੰਬੰਧੀ 21, ਸ੍ਰੀ ਗੁਰੂ ਤੇਗ਼ ਬਹਾਦਰ ਜੀ ਸਬੰਧੀ 19, ਸ੍ਰੀ ਗੁਰੂ ਅੰਗਦ ਦੇਵ ਜੀ ਸੰਬੰਧੀ 16, ਸ੍ਰੀ ਗੁਰੂ ਰਾਮਦਾਸ ਸਬੰਧੀ 08, ਅਤੇ ਸ੍ਰੀ ਗੁਰੂ ਹਰਿ ਕ੍ਰਿਸ਼ਣ ਸੰਬੰਧੀ 04, ਸਾਖੀਆਂ/ਖੰਡ ਹਨ। ਸਾਖੀਆਂ ਦੇ ਅੰਕ ਕ੍ਰਮ ਨੂੰ ਸਾਰੀ ਪੁਸਤਕ (ਦੋਹਾਂ ਭਾਗਾਂ ਵਿਚ ਲਗਾਤਾਰ ਰਖਿਆ ਗਿਆ ਹੈ। ਇੰਜ ਸਭ ਤੋਂ ਵਧ ਮਹੱਤਵ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦਿੱਤਾ ਗਿਆ ਹੈ। ਦੂਜੇ ਨੰਬਰ ਤੇ ਸ੍ਰੀ ਗੁਰੂ ਅਮਰ ਦਾਸ ਜੀ ਨੂੰ ਰਖਿਆ ਗਿਆ ਹੈ ਅਤੇ ਤੀਜੇ ਨੰਬਰ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਥਾਪਤ ਕੀਤਾ ਗਿਆ ਹੈ। ਕਵੀ ਦੁਆਰਾ ਅਜਿਹਾ ਕਰਨਾ ਕਿਉਂ ਵਾਜਬ ਸਮਝਿਆ ਗਿਆ ਹੈ। ਇਸ ਬਾਰੇ ਇਸ ਵੇਲੇ ਕੁਝ ਨਹੀਂ ਆਖਿਆ ਜਾ ਸਕਦਾ।

ਗੁਰਮਤਿ ਮੂਲ ਮੰਤਰ ਦਾ ਸੰਖਿਪਤ ਰੂਪ "ੴ ਸਤਿਗੁਰ ਪ੍ਰਸਾਦਿ"॥ ਹਰ ਪ੍ਰਕਾਸ਼ ਦੇ ਆਰੰਭ ਵਿਚ ਲਿਖਿਆ ਹੋਇਆ ਹੈ। "ਪੰਜਾਬ ਨਾ ਹਿੰਦੂ ਨਾ ਮੁਸਲਮਾਨ। ਪੰਜਾਬ ਸਾਰਾ ਜੀਂਦਾ

ਗੁਰੂ ਦੇ ਨਾਮ ਤੇ" ਦੇ ਅਟਲ ਕਥਨ ਦੇ ਮੁਤਾਬਿਕ ਗੁਰਮਤਿ ਭਗਤੀ ਭਾਵਨਾ ਦਾ ਇੰਨਾ ਜ਼ਿਆਦਾ ਪ੍ਰਚਾਰ, ਪ੍ਰਸਾਰ ਅਤੇ ਪ੍ਰਭਾਵ ਹੈ ਕਿ ਗੁਰਮਤਿ ਵਿਸ਼ੇ ਤੋਂ ਹਟਕੇ ਵੀ ਜਿਨ੍ਹਾਂ ਵਿਸ਼ਿਆਂ ਸੰਬੰਧੀ ਹੱਥ ਲਿਖਤਾਂ ਮਿਲਦੀਆਂ ਹਨ, ਉਨ੍ਹਾਂ ਦਾ ਸ਼ੁਰੂ ਵਿਚ ਵੀ ਮੂਲ ਮੰਤਰ ਦਾ ਸੰਖਿਪਤ ਰੂਪ ਅੰਕਿਤ ਉਪਲਬਧ ਹੈ ।

ਕਵੀ ਨੇ ਹਰ ਪ੍ਰਕਾਸ਼ ਅਤੇ ਹਰ ਖੰਡ ਵਿਚ ਵਿਚ ਵਿਭਿੰਨ ਛੰਦਾਂ ਦੀ ਵਰਤੋਂ ਕਰਕੇ ਜਿਥੇ ਵਿਵਿੰਨ ਛੰਦਾਂ ਜਾਣਕਾਰੀ ਅਤੇ ਸਿੱਧਹਸਤ ਵਰਤੋਂ ਦਾ ਪ੍ਰਮਾਣ ਪ੍ਰਸਤੁਤ ਕੀਤਾ ਹੈ ਉਥੇ ਛੰਦ ਗਤ ਨੀਰਸਤਾ ਦੇ ਪ੍ਰਭਾਵ ਨੂੰ ਵੀ ਖੰਡਿਤ ਕੀਤਾ ਹੈ । ਇਸ ਦੇ ਨਾਲ ਨਾਲ ਕਥਾ-ਪ੍ਰਵਾਹ ਵਿਚ ਪ੍ਰਵਾਹ-ਸ਼ੀਲਤਾ, ਤੀਬਰਤਾ, ਗਤਿਸ਼ੀਲਤਾ, ਅਤੇ ਵੰਨਸੁਵੰਨਤਾ ਲਿਆਂਦੀ ਹੈ ਉਥੇ ਪ੍ਰਭਾਵ ਉਤਪਾਦਨਤਾ ਵਿਚ ਵੀ ਵਾਧਾ ਕੀਤਾ ਹੈ । ਕਾਵਿ ਬਿਆਨ ਵਿਚ ਕਿਧਰੇ ਕਿਧਰੇ ਵਾਰਤਕ ਦਾ ਪ੍ਰਯੋਗ ਸਮੁਚੇ ਵਿਵਰਣ ਵਿਚ ਜਿੱਥੇ ਪਰਿਵਰਤਨਸ਼ੀਲਤਾ ਲਿਆਉਂਦਾ ਹੈ ਉਥੇ ਨਾਟਕੀਅਤਾ ਅਤੇ ਰੋਚਕਤਾ ਆਦਿ ਗੁਣਾਂ ਦਾ ਸਮਾਵੇਸ਼ ਵੀ ਕਰਦਾ ਹੈ । ਇੰਜ ਇਹ ਪੁਸਤਕ ਇਸ ਸੰਦਰਭ ਵਿਚ ਨਵੀਆਂ ਸੰਭਾਵਨਾਵਾਂ ਵੀ ਜਗਾਉਂਦੀ ਹੈ ਕਿਉਂਕਿ ਇਸ ਵਿਚ ਕਾਵਿ ਅਤੇ ਵਾਰਤਕ ਦੋਹਾਂ ਵਿਧਾਵਾਂ ਦਾ ਸਮਾਵੇਸ਼ ਹੋਇਆ ਹੈ । ਸੰਸਕ੍ਰਿਤ ਸਾਹਿਤ ਵਿਚ ਇਸ ਤਰ੍ਹਾਂ ਦੀਆਂ ਕ੍ਰਿਤੀਆਂ ਨੂੰ ਚੰਪੂ (ਗਦ ਪਦ ਮਿਸ਼ਰਣ)ਆਖਿਆ ਗਿਆ ਇਹ ਵੀ ਇਸੇ ਪ੍ਰਕਾਰ ਦੀ ਸਾਹਿਤ-ਵਿਧਾ ਹੈ ।

ਇਸ ਤਰ੍ਹਾਂ ਸਮਗਰ ਰੂਪ ਵਿਚ ਇਸ ਪੁਸਤਕ ਦਾ ਵਸਤੂ-ਵਿਧਾਨ ਸਰਲ, ਸਰਸ, ਸਪਸ਼ਟ ਅਤੇ ਪ੍ਰਵਾਹਮਈ ਹੈ । ਇਸ ਵਿਚ ਰੋਚਕਤਾ ਅਤੇ ਉਤਸੁਕਤਾ ਜਗਾਉਣ ਵਾਲੇ ਤੱਤਾਂ ਦੀ ਹੋਂਦ ਵੀ ਉਘੜਵੇਂ ਰੂਪ ਵਿਚ ਦ੍ਰਿਸ਼ਟੀਗੋਚਰ ਹੁੰਦੀ ਹੈ ।

## ਪ੍ਰਕਾਸ਼ ਪਹਿਲਾ

'ਮਹਿਮਾ ਪ੍ਰਕਾਸ਼' ਭਾਗ ਦੂਜਾ ਦਾ ਪਹਿਲਾ ਪ੍ਰਕਾਸ਼ ਗੁਰੂ ਅੰਗਦ ਦੇਵ ਜੀ ਸੰਬੰਧੀ ਬਿਉਰਾ ਪੇਸ਼ ਕਰਦਾ ਹੈ । ਇਹ ਸੋਲ੍ਹਾਂ ਸਾਖੀਆਂ ਤੇ ਆਧਾਰਿਤ ਹੈ । ਕਵੀ ਗੁਰੂ ਜੀ ਦਾ ਮਾਤਾ ਭਿਰਾਈ ਦੇ ਗ੍ਰਿਹ ਵਿਖੇ ਖਡੂਰ ਸਾਹਿਬ ਜਾ ਰਹਿੰਦੇ ਹਨ । ਉਹ ਛੇ ਮਹੀਨੇ ਤਕ ਗੁਪਤ ਵਾਸ ਕਰਦੇ ਹਨ ਅਤੇ ਇਸੇ ਅਰਸੇ ਦੇ ਦੌਰਾਨ ਹਰਿ ਸਿਮਰਨ ਕਰਦੇ ਹਨ । ਬਾਹਿਰ ਆਉਣ ਤੇ ਉਨ੍ਹਾਂ ਦੀ ਮੁਲਾਕਾਤ ਸਿਧਾਂ ਨਾਲ ਹੁੰਦੀ ਹੈ । ਹਮਾਯੂੰ ਵੀ ਸ਼ੇਰ ਸ਼ਾਹ ਸੂਰੀ ਕੋਲੋਂ ਹਾਰਕੇ ਲੰਘਦਾ ਹੋਇਆ ਗੁਰੂ ਜੀ ਨੂੰ ਮਿਲਦਾ ਹੈ । ਗੁਰੂ ਅਮਰਦਾਸ ਜੀ ਵੀ ਇਥੇ ਹੀ ਆਪ ਜੀ ਨੂੰ ਮਿਲਦੇ ਹਨ । ਇਸ ਅਰਸੇ ਦੇ ਦੌਰਾਨ ਨਾਮ ਬਾਣੀ ਦਾ ਖੁਲ੍ਹਾ ਪ੍ਰਵਾਹ ਚਲਦਾ ਹੈ ।

ਇਥੇ ਹੀ ਗੁਰੂ ਜੀ ਦੀ ਮੁਲਾਕਾਤ ਇਕ ਜੋਗੀ ਨਾਲ ਹੁੰਦੀ ਹੈ ! ਜਿਸਨੇ ਆਪਣੇ ਪਾਖੰਡ ਜਾਲ ਵਿਚ ਲੋਕਾਂ ਨੂੰ ਪੂਰੀ ਤਰ੍ਹਾਂ ਫਸਾਇਆ ਹੋਇਆ ਹੈ । ਜੋਗੀ ਦੇ ਕਹਿਣ ਤੇ ਲੋਕਾਂ ਨੇ ਵਰਖਾ ਦੀ ਖ਼ਾਤਿਰ ਗੁਰੂ ਅੰਗਦ ਦੇਵ ਜੀ ਨੂੰ ਪਿੰਡ ਖਡੂਰ ਸਾਹਿਬ ਤੋਂ ਬਾਹਿਰ ਜਾਣ ਲਈ ਮਜਬੂਰ ਕੀਤਾ । ਪਰ ਵਰਖਾ ਨਾ ਹੋਈ । ਗੁਰੂ ਅਮਰਦਾਸ ਜੀ ਨੂੰ ਜਦੋਂ ਅਸਲੀ ਸਥਿਤੀ ਦਾ ਪਤਾ


www.sikhbookclub.com

ਲਗਿਆ ਤਾਂ ਉਨ੍ਹਾਂ ਨੇ ਲੋਕਾਂ ਕੋਲੋਂ ਉਸਦੇ ਪੈਰੀਂ ਰਸਾ ਪੁਆ ਕੇ ਘਸੀਟਵਾਇਆ। ਵਰਖਾ ਵੀ ਹੋ ਗਈ ਅਤੇ ਤਪਾ ਵੀ ਸੰਸਾਰ ਤੋਂ ਚਲਾ ਗਿਆ। ਗੁਰੂ ਅੰਗਦ ਦੇਵ ਜੀ ਇਸ ਤੇ ਬਹੁਤ ਨਾਰਾਜ਼ ਹੋਏ। ਗੁਰੂ ਅਮਰਦਾਸ ਜੀ ਨੇ ਆਪਣੀ ਭੁਲ ਬਖਸ਼ਵਾਈ।

(ਗੁਰੂ) ਅਮਰਦਾਸ ਜੀ ਹਰ ਰੋਜ਼ ਬਿਆਸਾ ਨਦੀ ਤੋਂ ਜਲ ਲਿਆ ਕੇ ਗੁਰੂ ਜੀ ਨੂੰ ਇਸ਼ਨਾਨ ਕਰਵਾਇਆ ਕਰਦੇ ਸਨ। ਇਕ ਦਿਨ ਉਹ ਜੁਲਾਹੇ ਦੀ ਖੱਡੀ ਵਿਚ ਡਿਗ ਪਏ। ਜੁਲਾਹੀ ਨੇ ਮੰਦਾ ਬੋਲਿਆ। ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਨੂੰ ਨਿਥਾਂਵਿਆਂ ਦੀ ਥਾਂ, ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ, ਨਿਗਤਿਆਂ ਦੀ ਗਤ, ਨਿਪਤਿਆਂ ਦੀ ਪਤ, ਆਦਿ ਅਨੇਕਾਂ ਵਰਦਾਨ ਦਿੱਤੇ।

ਗੁਰੂ ਗੱਦੀ ਗੁਰੂ ਅਮਰਦਾਸ ਜੀ ਨੂੰ ਸੌਂਪਣ ਉਪਰੰਤ ਆਪ ਸੰਮਤ 1602 (1552 ਈ:) ਵਿਚ ਜੋਤੀ ਜੋਤਿ ਸਮਾ ਗਏ। ਆਪ ਨੇ 12 ਬਰਸ, 6 ਮਹੀਨੇ ਅਤੇ 9 ਦਿਨ ਗੁਰਿਆਈ ਵਿਚ ਸਰੀਰ ਰਖਿਆ।

## ਪ੍ਰਕਾਸ਼ ਦੂਜਾ

'ਮਹਿਮਾ ਪ੍ਰਕਾਸ਼' ਦਾ ਦੂਜਾ ਪ੍ਰਕਾਸ਼ ਗੁਰੂ ਅਮਰਦਾਸ ਜੀ ਸੰਬੰਧੀ ਵੇਰਵਾ ਪੇਸ਼ ਕਰਦਾ ਹੈ। ਇਹ 32 ਸਾਖੀਆਂ ਤੇ ਆਧਾਰਿਤ ਹੈ। ਇਸ ਦਾ ਆਰੰਭ ਗੁਰੂ ਵੰਦਨਾ ਨਾਲ ਹੁੰਦਾ ਹੈ। ਫਿਰ ਖਡੂਰ ਸਾਹਿਬ ਤੋਂ ਉਨ੍ਹਾਂ ਦਾ ਆਉਣਾ, ਅਤੇ ਗੋਇੰਦਵਾਲ ਵਿਖੇ ਠਹਿਰਨਾ ਦਰਸਾਇਆ ਗਿਆ ਹੈ ਗੁਰੂ ਜੀ ਦੀ ਨਿਤ ਕਰਣੀ, ਸੰਗਤ ਨੂੰ ਗੋਇੰਦਵਾਲ ਵਿਖੇ ਨਿਵਾਸ ਸਥਾਨ ਬਣਾਉਣ ਦੀ ਹਦਾਇਤ, ਸਾਵਨ ਮਲ ਦੀ ਲੋਭ ਵਸ ਗੁਰੂ ਜੀ ਨੂੰ ਭੁਲਣ ਦੀ ਗੱਲ, ਇਕ ਟਹਿਲੀਏ ਦੀ ਸਾਖੀ, ਸਾਲ ਵਿਚ ਵਿਚ ਇਕ ਦਿਨ ਆਮ ਇਕਠ ਕਰਨ ਦੀ ਬੇਨਤੀ, ਸਤਿਗੁਰੂ ਜੀ ਦੀ ਜਗਤ ਕਲਿਆਣ ਯਾਤਰਾ, ਬਾਉਲੀ ਪ੍ਰਗਟ ਕਰਨ ਦੀ ਮਾਈਦਾਸ ਨੂੰ ਬਖਸ਼ ਕਰਨ ਦੀ, ਮਾਨਕ ਚੰਦ ਦੀ ਅਕਬਰ ਬਾਦਸ਼ਾਹ ਨਾਲ ਭੇਂਟ, ਮੰਗ ਸ਼ਾਹ ਦੀ ਬਖਸ਼ ਦੀ, ਇਕ ਮਾਈ ਦੀ ਦੋਹਰੀ ਭਗਤੀ ਦੀ, ਜੇਠਾ ਜੀ ਦੇ ਮਿਲਾਪ ਦੀ, ਅਨੰਦ ਦੇ ਜਨਮ ਦੀ, ਹੰਦਾਲ ਦੀ, ਸਿਖ ਦੀ ਨਿਤ ਕਰਨੀ ਬਾਰੇ ਸਤਿਗੁਰੂ ਜੀ ਦੇ ਵਿਚਾਰ, ਬੀਬੀ ਭਾਨੀ ਜੀ ਦੀ ਅਤੇ ਸਤਿਗੁਰੂ ਜੀ ਦੇ ਜੋਤਿ ਜੋਤਿ ਸਮਾਉਣ ਦੀ ਕਥਾ।

ਇਨ੍ਹਾਂ ਸਾਰੀਆਂ ਸਾਖੀਆਂ ਵਿਚੋਂ ਬੀਬੀ ਭਾਨੀ ਨੂੰ ਗੁਰਿਆਈ ਸੋਢੀਆਂ ਦੇ ਘਰ ਰਹਿਣ ਦਾ ਵਰਦਾਨ ਦੇਣਾ ਇਸ ਲਈ ਵਧੇਰੇ ਅਹਿਮ ਹੈ ਕਿਉਂਕਿ ਇਸ ਨਾਲ ਬਾਅਦ ਵਿਚ ਆਉਣ ਵਾਲੀਆਂ ਬਹੁਤ ਸਾਰੀਆਂ ਮਹਤਵਪੂਰਣ ਘਟਨਾਵਾਂ ਜੁੜੀਆਂ ਹੋਈਆਂ ਹਨ। ਇਸ ਦੇ ਨਾਲ ਨਾਲ ਗੁਰੂ ਜੀ ਦਾ ਭਾਈ ਜੇਠਾ ਜੀ ਨੂੰ ਗਰਿਆਈ ਦੇ ਨਾਲ ਨਾਲ ਆਪਣੀ ਆਯੂ ਦੇ ਕੁਝ ਵਰ੍ਹੇ ਵੀ ਅਤਾ ਕਰ ਦੇਣਾ।

ਆਪ 1631 ਬਿਕਰਮੀ ਅਰਥਾਤ 1574 ਈਸਵੀ ਵਿਚ ਜੋਤਿ ਜੋਤਿ ਸਮਾ ਗਏ।

## ਪ੍ਰਕਾਸ਼ ਤੀਜਾ

ਇਸ ਪ੍ਰਕਾਸ਼ ਵਿਚ ਗੁਰੂ ਰਾਮਦਾਸ ਜੀ ਦੇ ਚਰਿਤ੍ਰ ਦਾ ਵਰਣਨ ਕੇਵਲ 08 ਸਾਖੀਆਂ ਦੇ ਰੂਪ ਵਿਚ ਕੀਤਾ ਗਿਆ ਹੈ। ਸਿਖ ਧਰਮ ਅਤੇ ਗੁਰਮਤਿ ਵਿਚ ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਮੁਖ ਅਤੇ ਅਤਿ ਸ਼ੀਰਸ਼ ਸਥਾਨ ਹੈ ਪਰ ਕਵੀ ਨੇ ਇਸ ਭਾਗ ਨੂੰ ਇੰਨਾ ਥੋੜਾ ਸਥਾਨ ਕਿਉਂ ਦਿਤਾ ਹੈ। ਇਸ ਸੰਬੰਧੀ ਕੁਝ ਨਹੀਂ ਆਖਿਆ ਜਾ ਸਕਦਾ। ਜਿਹੜੀਆਂ ਸਾਖੀਆਂ ਬਿਆਨ ਕੀਤੀਆਂ ਗਈਆਂ ਹਨ। ਉਨ੍ਹਾਂ ਵਿਚ ਮੋਹਰੀ ਜੀ ਨੇ ਸੰਗਤ ਦੀ ਸਹਾਇਤਾ ਨਾਲ ਆਪ ਜੀ ਨੂੰ ਗੁਰਗਦੀ ਤੇ ਬਿਠਾਇਆ, ਸਿਰਫ ਇਸੇ ਲੇਖਕ ਨੇ ਆਖੀ ਹੈ, ਕਿਉਂ, ਉਹੀ ਜਾਣਦਾ ਹੈ। ਫਿਰ ਚੌਰਾਸੀ ਸਿਧਾਂ ਦੀ ਵਿਥਿਆ ਬਿਆਨ ਕੀਤੀ ਹੈ। ਗੁਰੂ ਜੀ ਨੇ ਜੋਗੀ ਦੀ ਬੜੀ ਸੁੰਦਰ ਪਰਿਭਾਸ਼ਾ ਕੀਤੀ ਹੈ। 'ਜੋਗੀ ਸੋ ਜੋ ਹਰਿ ਪਦ ਲੀਨਾ/ਬਿਨ ਹਰਿ ਪ੍ਰੀਤ ਕਸਟ ਆਸੀਨਾ।'' ਫਿਰ ਇਕ ਤਪੇ ਦੀ ਕਹਾਣੀ ਹੈ। ਜੋ ਬਹੁਤ ਤੀਰਥਾਂ ਤੇ ਜਾ ਆਇਆ ਹੈ। ਗੁਰੂ ਜੀ ਦੀ ਬੜੀ ਸੰਖਿਪਤ ਗਲ ਉਸਦੀ ਨਿਸ਼ਾ ਕਰਵਾ ਦਿੰਦੀ ਹੈ - '' ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ।'' ਇਹ ਸੁਣਕੇ ਉਸ ਤਪੇ ਦੀ ਹਉਮੈ ਦੂਰ ਹੋ ਗਈ। ਫਿਰ ਪੰਛੀਆਂ ਦੀ ਸੇਵਾ ਦਾ ਫਲ ਦ੍ਰਿੜਾਇਆ ਗਿਆ ਹੈ। ਗੁਰੂ ਜੀ ਦੀ ਇਕ ਅਹਿਮ ਦੇਣ ਸ੍ਰੀ ਅੰਮ੍ਰਿਤਸਰ ਤੀਰਥ ਨੂੰ ਪ੍ਰਗਟ ਕਰਨਾ ਹੈ। ਕਵੀ ਨੇ ਇਸ ਨੂੰ ਬੜਾ ਹੀ ਅਲੌਕਿਕ ਰੰਗ ਦਿੱਤਾ ਹੈ। ਗੁਰੂ ਜੀ ਭਾਈ ਪਾਰੋ ਦੀ ਦਿਤੀ ਘੋੜੀ ਤੇ ਚੜ੍ਹ ਕੇ ਥੂਲਤਾ ਨਵਿੰਡ ਦੀ ਜੂਹ ਵਿਚ ਜਾ ਪਹੁੰਚੇ। ਆਪ ਨੇ ਫਰਮਾਇਆ,'' ਈਹਾਂ ਤੀਰਥ ਹੈ ਬਡੋ ਉਦਾਰ/ ਲੀਲਾਵਤ ਦੀਸੇ ਮੁਕਤ ਦੁਆ।'' ਗੁਰੂ ਜੀ ਨੇ ਸੰਗਤਾਂ ਨੂੰ ਕਾਰਸੇਵਾ ਵਿਚ ਲਗਾ ਕੇ ਸਰੋਵਰ ਪੁਟਵਾ ਕੇ ਮੁਕੰਮਲ ਕੀਤਾ। ਫਿਰ ਸਤਿਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਸਰੋਵਰ ਵਿਚ ਪਾਣੀ ਭਰ ਗਿਆ। ਫਿਰ ਗੁਰੂ ਜੀ ਦੀ ਨਿਤ ਕ੍ਰਿਆ ਦੀ ਗਲ ਹੈ। ਉਸ ਤੋਂ ਅਗਲੀ ਸਾਖੀ ਵਿਚ ਸਿਖੀ ਰਹਿਤ ਮਰਯਾਦਾ ਦੀ ਗਲ ਕੀਤੀ ਗਈ ਹੈ ਅਤੇ ਅਠਵੀਂ ਅਰ ਅੰਤਿਮ, ਸਾਖੀ ਵਿਚ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਬਾਰੇ 1658 ਬਿਕਰਮੀ ਸੁਦੀ ਤਿੰਨ ਮੁਤਾਬਿਕ 1601 ਈਸਵੀ ਨੂੰ ਸਿਆ ਗਿਆ ਹੈ।

## ਪ੍ਰਕਾਸ਼ ਚੌਥਾ

ਇਸ ਪ੍ਰਕਾਸ਼ ਵਿਚ ਕੁਲ 22 ਸਾਖੀਆਂ ਹਨ। ਸਭ ਤੋਂ ਪਹਿਲੀ ਸਾਖੀ ਵਿਚ ਦਰਸਾਇਆ ਗਿਆ ਹੈ ਕਿ ਗੁਰੂ ਜੀ ਨੂੰ ਗੁਰਿਆਈ ਦਾ ਤਿਲਕ ਬਾਬਾ ਮੋਹਰੀ ਜੀ ਨੇ ਲਗਾਇਆ। ਕਵੀ ਨੇ ਬਾਬਾ ਬੁੱਢਾ ਜੀ ਦਾ ਨਾਂ ਤਕ ਨਹੀਂ ਲਿਆ। ਇਹ ਗਲ ਸਿਖ ਪਰੰਪਰਾਵਾਂ ਅਤੇ ਸਿਖ ਇਤਿਹਾਸ ਦੇ ਅਨੁਸਾਰ ਨਹੀਂ। ਇਸੇ ਤਰ੍ਹਾਂ ਇਕ ਹੋਰ ਗਲ ਵੀ ਅਜੀਬ ਹੈ। ਗੁਰੂ/ਅਰਜਨ ਦੇਵ ਜੀ ਦਾ ਨਾਂ ਉਨ੍ਹਾਂ ਦੇ ਵੱਡੇ ਭਾਈ ਸਾਹਿਬ ਬਾਬਾ ਪ੍ਰਿਥੀ ਚੰਦ ਜੀ ਤਜਵੀਜ਼ ਕਰਦੇ ਹਨ ਅਤੇ ਬਾਅਦ ਵਿਚ ਉਹ ਖੁਦ ਇਸ ਦਾ ਵਿਰੋਧ ਕਰਦੇ ਹਨ। ਫਿਰ ਅਮ੍ਰਿਤਸਰ ਲਈ ਤਿਆਰੀ ਅਤੇ ਅਮ੍ਰਿਤਸਰ ਦੀ ਉਸਾਰੀ ਦੀ ਵਾਰਤਾ ਹੈ। ਇਸ ਤੋਂ ਉਪਰੰਤ ਗੁਰੂ ਸਾਹਿਬ ਦੇ ਸ਼ਾਹਕਾਰ 'ਸੁਖਮਨੀ' ਦੀ ਰਚਨਾ ਬਾਰੇ ਵਾਰਤਾ ਹੈ। ਕਵੀ ਅਨੁਸਾਰ ਇਹ ਵਿਖਿਆਤ ਬਾਣੀ/'ਰਾਮ ਰਮਣੀ' ਜਾਂ 'ਰਾਮ ਰਾਇ' ਦੇ ਸਥਾਨ ਤੇ ਉਚਾਰੀ ਗਈ। ਫਿਰ ਬਹੁਤ ਸਾਰੇ ਸਿਖਾਂ ਦੀਆ ਸਾਖੀਆਂ ਹਨ ਜਿਨ੍ਹਾਂ ਵਿਚ ਭਾਈ ਬਹੋੜਾ

ਸੁਨਿਆਰਾ, ਭਾਈ ਮੰਝ, ਭਾਈ ਗੁਰਦਾਸ, ਭਾਈ ਬੁਧੂ ਕੁੰਭਾਰ, ਸੰਤਾਂ ਭਗਤਾਂ ਦੇ- ਮਿਲਾਪ ਦੀਆਂ ਵਾਰਤਾਵਾਂ, ਸ੍ਰੀ ਹਰਿ ਗੋਬਿੰਦ ਜੀ ਦੇ ਜਨਮ ਦੀ ਸਾਖੀ, ਤਰਨ ਤਾਰਨ ਦੀ ਉਸਾਰੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦੀਆਂ ਅਹਿਮ ਘਟਨਾਵਾਂ, ਬਿਆਨ ਕਰਦੀਆਂ ਸਾਖੀਆਂ ਹਨ। ਅੰਤ ਵਿਚ ਗੁਰੂ ਜੀ ਦੀ ਗੁਹਪੁਰੀ ਯਾਤਰਾ ਦਾ ਵਰਣਨ ਹੈ ਜੋ ਸਿਖ ਇਤਿਹਾਸ ਨਾਲ ਮੇਲ ਨਹੀਂ ਖਾਂਦਾ। ਇਹ ਘਟਨਾ ਸੰਮਤ 1663 ਬਿਕਰਮੀ ਅਰਥਾਤ 1606 ਈਸਵੀ ਨੂੰ ਘਟੀ। ਬਾਬਾ ਸਰੂਪ ਦਾਸ ਭੱਲਾ ਦੀ ਗਲ ਛਡੋ ਸਿਖ ਇਤਿਹਾਸ ਵਿਚ ਇਸ ਮਰਦ-ਇਹ-ਮੁਜਾਹਿਦ ਦੀ ਇਹ ਲਾਸਾਨੀ ਸ਼ਹਾਦਤ ਹੈ।

## ਪ੍ਰਕਾਸ ਪੰਜਵਾਂ

ਇਸ ਭਾਗ ਵਿਚ ਕੁਲ 22 ਸਾਖੀਆਂ ਹਨ। ਪ੍ਰਕਾਸ਼ ਦਾ ਆਰੰਭ ਗੁਰੂ ਉਸਤਤ ਨਾਲ ਹੁੰਦਾ ਹੈ। ਫਿਰ ਚੰਦੂ ਦੇ ਅੰਤ ਬਾਰੇ ਵਿਵਰਣ ਹੈ। ਬਾਦਸ਼ਾਹ ਦੁਆਰਾ ਗੁਰੂ ਜੀ ਕੋਲੋਂ ਵੀ ਕਰ ਵਸੂਲੀ ਦੀ ਗਲ (ਪਤਾ ਨਹੀਂ ਇਹ ਕਰ ਜਾਂ ਡੰਨ ਕੀ ਸੀ ?) ਇਸ ਦੇ ਬਾਵਜੂਦ ਬਾਦਸ਼ਾਹ ਨਾਲ ਮੇਲ ਮਿਲਾਪ ਦੀਆਂ ਗਲਾਂ, ਮੀਆਂ ਮੀਰ ਨਾਲ ਮੁਲਾਕਾਤ, ਪੈਂਦੇ ਖਾਂ ਪਠਾਣ ਨਾਲ ਯੁਧ, ਨਾਨਕ ਮਤੇ ਦੀ ਯਾਤਰਾ, ਭਾਈ ਬਿਧੀ ਚੰਦ ਦੀ ਸਾਖੀ, ਪਹਿਲੇ ਗੁਰੂ ਸਾਹਿਬਾਨ ਬਾਰੇ ਜਾਣਕਾਰੀ ਇਕਤਰ ਕਰਨੀ, ਗੁਰਦਿਤਾ ਜੀ ਦਾ ਜੋਤਿ ਜੋਤਿ ਸਮਾਉਣਾ, ਹਰਿ ਰਾਇ ਜੀ ਨੂੰ ਉਪਦੇਸ਼, ਗੁਰੂ ਜੀ ਦੇ ਜੀਵਨ ਦੀਆਂ ਪ੍ਰਮੁਖ ਘਟਨਾਵਾਂ, ਹਕੂਮਤ ਨਾਲ ਟੱਕਰ ਆਦਿ ਹਨ।

SIKHBOOKCLUB.COM

## ਪ੍ਰਕਾਸ਼ ਛੇਵਾ

ਇਸ ਪ੍ਰਕਾਸ਼ ਵਿਚ ਕੇਵਲ 21 ਸਾਖੀਆਂ ਹਨ। ਪਹਿਲੀ ਸਾਖੀ ਗੁਰੂ ਜੀ ਦੀ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਾਉਣੀਆਂ, ਅਕਾਲ ਪਖ਼ਤ ਦੀ ਉਸਾਰੀ ਵੇਲੇ ਦੀ ਵਿਉਂਤ ਹੈ। ਫਿਰ ਕੁਝ ਅਹਿਮ ਸਿਖਾਂ ਦੀਆਂ ਸਾਖੀਆਂ ਹਨ। ਇਕ ਸਾਖੀ ਵਿਚ ਗੁਰਬਾਣੀ ਦੀ ਮਹਿਮਾ ਦਾ ਜ਼ਿਕਰ ਹੈ। ਦਾਰਾ ਸ਼ਿਕੋਹ ਨਾਮ ਮੇਲ ਦੀ ਗਾਥਾ, ਕਹਿਲੂਰ ਹੰਡੂਰ ਦੇ ਰਾਜਾ ਦੀ ਮਿਲਣੀ, ਬਾਦਸ਼ਾਹ ਔਰੰਗਜ਼ੇਬ ਨਾਲ ਮੁਲਾਕਾਤ, ਵਡੇ ਸਾਹਿਬਜ਼ਾਦੇ ਦੀ ਬਾਦਸ਼ਾਹ ਨਾਲ ਮੁਲਾਕਾਤ ਅਤੇ ਉਸਦੇ ਸਿੱਟੇ, ਗੁਰੂ ਬਾਣੀ ਦਾ ਮਹੱਤਵ ਅਤੇ ਅੰਤ ਵਿਚ ਜੋਤੀ ਜੋਤਿ ਸਮਾਉਣ ਦੀ ਘਟਨਾ ਦਾ ਵਰਣਨ ਹੈ। ਜਿਸਦੇ ਮੁਤਾਬਿਕ ਆਪ ਨੇ 17 ਬਰਸ, 6 ਮਹੀਨੇ ਅਤੇ 19 ਦਿਨ ਗੁਰੂਤਾ ਵਿਚ ਸਰੀਰ ਰਖਿਆ।

## ਪ੍ਰਕਾਸ਼ ਸਤਵਾਂ

ਇਸ ਪ੍ਰਕਾਸ਼ ਵਿਚ ਕੁਲ 04 ਸਾਖੀਆ ਹਨ। ਇੰਜ ਇਹ ਭਾਗ ਸਭ ਤੋਂ ਛੋਟਾ ਹੈ। ਸਰਬ ਪ੍ਰਥਮ ਗੁਰੂ ਵੰਦਨਾ ਹੈ। ਫਿਰ ਔਰੰਗਜ਼ੇਬ ਵਲੋਂ ਆਪ ਜੀ ਨੂੰ ਮਿਲਣ ਲਈ ਸੱਦਾ ਭੇਜਣਾ। ਗੁਰੂ ਜੀ ਦਾ ਮਾਤਾ ਜੀ ਅਤੇ ਕੁਝ ਸੰਗੀਆਂ ਸਮੇਤ ਦਿੱਲੀ ਜਾਣਾ। ਬਾਦਸ਼ਾਹ ਅਤੇ ਰਾਮਰਾਇ ਵਲੋਂ ਆਪ ਜੀ ਦਾ ਆਦਰ ਮਾਨ ਹੋਣਾ। ਇਹ ਵਿਵਰਣ ਹੋਰ ਇਤਿਹਾਸਕਾਰਾਂ ਨੇ ਇੰਜ ਬਿਆਨ ਨਹੀਂ ਕੀਤਾ। ਉਥੇ ਦਿੱਲੀ ਵਿਖੇ ਹੀ ਗੁਰੂ ਜੀ ਚੇਚਕ ਨਿਕਲਣ ਕਾਰਣ ਜੋਤੀ ਜੋਤਿ ਸਮਾ ਗਏ। ਆਪ ਜੀ ਦੇ ਜੋਤੀ ਜੋਤਿ ਸਮਾਉਣ ਦਾ ਸੰਮਤ 1761 ਬਿਕ੍ਰਮੀ ਹੈ।

## ਪ੍ਰਕਾਸ਼ ਅੱਠਵਾਂ

ਇਸ ਪ੍ਰਕਾਸ਼ ਵਿਚ ਗੁਰੂ ਤੇਗ ਬਹਾਦਰ ਜੀ ਦੇ ਜੀਵਨ ਵ੍ਰਿਤ ਸੰਬੰਧੀ ਵਿਵਰਣ ਹੈ। ਇਸ ਵਿਚ ਕੁਲ 19 ਸਾਖੀਆਂ ਹਨ। ਪਹਿਲਾਂ ਅਠਵੇਂ ਗੁਰੂ ਸਾਹਿਬ ਦੇ ਸੰਦੇਸ਼, 'ਬਾਬਾ ਬਕਾਲੇ', ਬਾਰੇ ਸੰਕੇਤ ਹੈ। ਫਿਰ ਗੁਰੂ ਵੰਦਨਾ ਹੈ। ਫਿਰ ਮਖਣ ਸ਼ਾਹ ਲੁਬਾਣੇ ਦੀ 'ਗੁਰੂ ਲਾਧੋ ਰੇ' ਦੀ ਹੂਕ ਹੈ, ਫਿਰ ਧੀਰ ਮਲ ਦਾ ਵਿਰੋਧ ਅਤੇ ਫਿਰ ਔਰੰਗਜ਼ੇਬ ਨਾਲ ਮੁਲਾਕਾਤ ਵਲ ਸੰਕੇਤ ਹੈ। ਫਿਰ ਭਾਈ ਮਤੀ ਦਾਸ ਦੀ ਸ਼ਹੀਦੀ ਅਤੇ ਗੁਰੂ ਜੀ ਦੀ ਯਾਤਰਾ ਦਾ ਆਰੰਭ ਹੈ। ਦਰ ਅਸਲ ਇਹ ਉਹ ਕੜੀਆਂ ਹਨ ਜਿਨ੍ਹਾਂ ਦੀ ਚਰਮ ਸੀਮਾ ਗੁਰੂ ਜੀ ਦੀ ਸ਼ਹਾਦਤ ਹੈ। ਅੰਤਿਮ ਘਟਨਾਵਾਂ ਵਿਚ ਗੁਰੂ ਜੀ ਗੁਰੂ ਹਰਿ ਗੋਬਿੰਦ ਸਾਹਿਬ ਨੂੰ ਗੁਰਗਦੀ ਸੌਂਪ ਕੇ ਸ਼ਹਾਦਤ ਦਾ ਜਾਮ ਪੀਣ ਲਈ ਦਿਲੀ ਪਹੁੰਚ ਗਏ। ਆਪ ਜੀ ਦੀ ਸ਼ਹਾਦਤ ਸਿਖ ਧਰਮ ਦੀ ਦੂਜੀ ਮਹਤਵ ਸ਼ੀਲ ਸ਼ਹਾਦਤ ਹੈ। ਇਹ ਸ਼ਹਾਦਤ ਸੰਮਤ 1732 ਵਿਚ ਵਾਪਰੀ।

## ਪ੍ਰਕਾਸ਼ ਨੌਵਾਂ

ਇਸ ਪ੍ਰਕਾਸ਼ ਵਿਚ ਕੁਲ 28 ਸਾਖੀਆਂ ਹਨ। ਸਰਬਪ੍ਰਥਮ ਦਸਮ ਪਾਤਸ਼ਾਹ ਦੀ ਮਹਿਮਾ ਦਾ ਬਖਾਣ ਹੈ ਅਤੇ ਫਿਰ ਦਸਾਂ ਗੁਰੂ ਸਾਹਿਬਾਨ ਨੂੰ ਨਮਸਕਾਰ ਕੀਤੀ ਗਈ ਹੈ। ਕਵੀ ਗੁਰੂ ਜੀ ਦਾ ਬਚਪਨ, 12 ਵਰ੍ਹਿਆਂ ਦੀ ਉਮਰ ਤਕ ਪਟਨਾ ਸਾਹਿਬ ਵਿਖੇ ਬਤੀਤ ਹੋਇਆ ਮੰਨਦਾ ਹੈ। ਇਹ ਸਮਾਂ ਬਾਕੀ ਇਤਿਹਾਸਕਾਰਾਂ ਦੇ ਮੁਕਾਬਲੇ ਵਿਚ ਲਗ ਭਗ ਦੁਗਣਾ ਹੈ। ਫਿਰ ਉਹ ਆਪਣੇ ਪੁਰਖਿਆਂ ਦੇ ਦੇਸ ਪੰਜਾਬ ਜਾਣ ਦੀ ਇੱਛਾ ਪ੍ਰਗਟ ਕਰਦੇ ਹਨ। ਪੰਜਾਬ ਦੇ ਪੂਰਬਲੇ ਸਾਕਿਆਂ ਦਾ ਬਿਆਨ ਕਰਦਿਆਂ ਮਾਤਾ ਨਾਨਕੀ ਜੀ ਨੇ ਉਨ੍ਹਾਂ ਨੂੰ ਰੋਕਿਆ ਪਰ ਉਹ ਨਾ ਮਨੇ। ਕਵੀ ਨੇ ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀ ਵਿਸਤ੍ਰਿਤ ਵਾਰਤਾ ਬਿਆਨ ਕੀਤੀ ਹੈ ਅਤੇ ਉਨ੍ਹਾਂ ਨੂੰ ਬਤੌਰ ਕਵੀ ਅਤੇ ਬਤੌਰ ਸਿਖ ਸ਼ਰਧਾਂਜਲੀ ਅਰਪਿਤ ਕੀਤੀ ਹੈ। ਕਵੀ ਨੇ ਗੁਰੂ ਜੀ ਦੀ ਸਿਖਿਆ-ਪ੍ਰਿਯਤਾ ਦੀ ਗਲ ਕਰਕੇ ਇਹ ਸਾਬਿਤ ਕਰ ਦਿਤਾ ਹੈ ਕਿ ਉਹ ਆਪਣੇ ਸਿਖਾਂ ਨੂੰ ਉਸ ਵੇਲੇ ਦੀ ਉਚੀ ਤੋਂ ਉਚੀ ਸਿਖਿਆ ਨਾਲ ਸੰਪੰਨ ਵੇਖਣਾ ਚਾਹੁੰਦੇ ਸਨ। ਕਵੀ ਦੇ ਮੁਤਾਬਿਕ ਸਤਿਗੁਰੂ ਹੋਲੀ ਖੇਡਣ ਦੇ ਵੀ ਸ਼ੌਕੀਨ ਸਨ ਪਰ ਇਹ ਹੋਲੀ ਆਪਣੇ ਸਿਖਾਂ ਨਾਲ ਹੀ ਖੇਡੀ ਜਾਂਦੀ ਸੀ। ਗੁਰੂ ਜੀ ਨੇ ਮਸੰਦਾਂ ਨੂੰ ਕਿਵੇਂ ਸੋਧਿਆ, ਗੁਰੂ ਜੀ ਦੇ ਬਹਾਦਰ ਸ਼ਾਹ ਨਾਲ ਚੰਗੇ ਸੰਬੰਧਾਂ ਦੀ ਵਿਥਿਆ, ਚੰਡੀ ਪੂਜਨ, ਖਾਲਸਾ ਸਿਰਜਣਾ, ਖੰਡੇ ਦੀ ਪਾਹੁਲ ਦੀ ਗਲ, ਨਵੀਂ ਰਹਿਤ ਮਰਯਾਦਾ ਦੀ ਪਾਲਨਾ ਕਰਨ ਦੀ ਲੋੜ ਅਤੇ ਉਸ ਜ਼ੁਲਮ ਦੀ ਹਨੇਰੀ ਦੀ ਕਰੁਣ ਕਥਾ ਦਾ ਬਿਆਨ ਜਿਸਨੇ ਦਸਮ ਪਾਤਸ਼ਾਹ ਦਾ ਪਰਿਵਾਰ ਖੇਰੂੰ ਖੇਰੂੰ ਕਰ ਦਿਤਾ ਰੌਂਗਟੇ ਖੜੇ ਕਰ ਦੇਣ ਵਾਲੀਆਂ ਕੜੀਆਂ ਹਨ। ਭਾਈ ਦਇਆ ਸਿੰਘ ਰਾਹੀਂ ਬਾਦਸ਼ਾਹ ਔਰੰਗਜ਼ੇਬ ਨੂੰ 'ਜ਼ਫ਼ਰਨਾਮਾ' ਭੇਜਣ ਦੀ ਗਲ ਅਤੇ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਦੀ ਵਿਥਿਆ ਅਸਲ ਵਿਚ ਮਹਿਮਾ ਪ੍ਰਕਾਸ਼ ਦੀਆਂ ਅੰਤਿਮ ਕੜੀਆਂ ਹਨ। ਇੰਜ ਪ੍ਰਤੀਤ ਹੁੰਦਾ ਹੈ ਕਿ ਬੰਦਾ ਸਿੰਘ ਬਹਾਦਰ ਦਾ ਬਿਆਨ ਬਾਅਦ ਵਿਚ ਇਸ ਨਾਲ ਜੋੜ ਦਿਤਾ ਗਿਆ ਹੈ। ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਦਾ ਸੰਮਤ 1765 ਬਿਕਰਮੀ ਹੈ।


www.sikhbookclub.com

## ਸਾਹਿਤਕਤਾ

### ਵਸਤੂ ਵਰਣਨ

'ਸਾਹਿਤ' ਸਮਾਜ ਦਾ ਦਰਪਣ ਹੈ।' ਇਸ ਉਕਤੀ ਦੇ ਮੁਤਾਬਿਕ ਸਾਹਿਤ ਵਿਚੋਂ ਵੇਲੇ ਦੇ ਸਮਾਜ ਦੀ ਤਸਵੀਰ, ਉਸ ਸਮਾਜ ਵਿਚ ਪਸਰੇ ਹੋਏ ਰੀਤੀ, ਰਿਵਾਜ, ਉਸ ਸਮਾਜ ਦੇ ਲੋਕਾਂ ਦਾ ਰਹਿਣ-ਸਹਿਣ, ਘਰ-ਪਰਿਵਾਰ, ਸਾਜ-ਸਜਾਵਟ, ਕਾਰ-ਵਿਹਾਰ, ਮਨ-ਪ੍ਰਚਾਵੇ ਆਦਿ ਦੀ ਝਲਕ ਵਿਚਾਰਧੀਨ ਰਚਨਾ ਵਿਚ ਥਾਂ ਪਰ ਥਾਂ ਉਪਲਬਧ ਹੈ। ਕਾਵਿ-ਸ਼ਾਸ਼ਤ੍ਰ ਦੇ ਵਿਦਵਾਨਾ ਨੇ ਪ੍ਰਬੰਧ ਕਾਵਿ ਵਿਚ ਨਗਰ ਸਾਗਰ, ਪਰਵਤ, ਰੁਤ ਵਰਣਨ, ਚੰਦਰਮਾ ਅਤੇ ਸੂਰਜ ਦਾ ਚੜ੍ਹਨਾ ਅਤੇ ਡੁਬਣਾ, ਵਣ ਵਾਟਿਕਾ ਵਰਣਨ, ਰਸ ਵਿਵੇਚਣ, ਆਦਿ ਦੇ ਬਿਆਨ ਨੂੰ ਚੋਖਾ ਮਹਤਵ ਪ੍ਰਦਾਨ ਕੀਤਾ ਗਿਆ ਹੈ। ਇਹ ਰਚਨਾ ਵੀ ਬ੍ਰਿਤਾਂਤਿਕ ਵ੍ਰਿਤੀ ਦੀ ਹੈ। ਇਸ ਲਈ ਇਸ ਵਿਚ ਵੀ ਅਜਿਹੇ ਵਿਵਰਣ ਦੀ ਉਮੀਦ ਕੀਤੀ ਜਾ ਸਕਦੀ ਹੈ, ਪਰ ਇਸ ਉਮੀਦ ਦੀ ਪੂਰਤੀ ਤਸੱਲੀ ਬਖ਼ਸ ਨਹੀਂ ਹੁੰਦੀ। ਇਸ ਦੇ ਕਾਰਣ ਬੜੇ ਸਪੱਸ਼ਟ ਹਨ। ਇਹ ਕ੍ਰਿਤੀ ਲਘੂ ਆਕਾਰੀ ਖੰਡਾ ਦਾ ਸੰਗ੍ਰਹਿ ਹੈ, (2) ਇਸ ਵਿਚ ਕਿਸੇ ਇਕ ਅਹਿਮ ਕਿਰਦਾਰ ਦੀ ਪੇਸ਼ਕਾਰੀ ਨਹੀਂ ਸਗੋਂ ਇਹ ਲਘੂ ਚਰਿਤ੍ਰਾਂ ਦਾ ਸੰਗ੍ਰਹਿ ਮਾਤਰ ਹੈ। ਬੇਸ਼ਕ ਇਹ ਚਰਿਤ੍ਰ ਇਕ ਵਡੇ ਨੇਤਾ ਦੇ ਸਹਾਇਕ ਹਨ ਅਤੇ ਇਨ੍ਹਾਂ ਨੇ ਨੇਤਾ ਦੁਆਰਾ ਆਰੰਭ ਕੀਤੇ ਗਏ ਵਿਰਾਟ ਆਕਾਰੀ ਕਾਰਜ ਨੂੰ ਸਿਰੇ ਚਾੜ੍ਹਨਾ ਆਪਣਾ ਲਕਸ਼ ਬਣਾ ਲਿਆ ਹੈ), (3) ਲਘੂ ਚਰਿਤ੍ਰਾਂ ਵਿਚ ਵਸਤੂ ਵਰਣਨ ਦੀ ਬਹੁਤੀ ਗੁੰਜਾਇਸ਼ ਨਹੀਂ ਹੁੰਦੀ। ਫਿਰ ਵੀ ਜਿਥੇ ਕਿਤੇ ਕਵੀ ਨੂੰ ਅਵਸਰ ਉਪਲਬਧ ਹੋਇਆ ਹੈ। ਉਸਨੇ ਉਸਨੂੰ ਖੁੰਝਾਇਆ ਨਹੀਂ, ਸਗੋਂ ਉਸਦਾ ਪੂਰਾ ਪੂਰਾ ਫਾਇਦਾ ਉਠਾਇਆ ਹੈ। ਇਸ ਪਰਿਪੇਖ ਵਿਚ ਗੁਰੂ ਅਮਰਦਾਸ ਜੀ ਦੀਆਂ ਲੜਕੀਆਂ ਦੇ ਵਿਆਹ ਦੀਆਂ ਝਾਕੀਆਂ, ਮਾਤਾ ਗੰਗਾ ਜੀ ਨਾਲ ਜੁੜੇ ਹੋਏ ਵਿਚਾਰ, ਜਮਨਾ, ਦੁਆਰਕਾ ਦੀ ਵਡਿਆਈ, ਜੁਧ ਵਰਣਨ ਆਦਿ :—

(1) ਅਬ ਗ੍ਰਿਹ ਆਸ਼ਰਮ ਸੁਨੋ ਜੁ ਅਹੀ।
ਦੁਇ ਕੰਨਿਆ ਸਾਹਿਬ ਗ੍ਰਿਹਿ ਭਈ।
ਤਾਕਾ ਕੁਟੰਬ ਕਾਜ ਸਭ ਕੀਨਾ।
ਬਿਸ ਸੰਜੋਗ ਬਿਆਹੁ ਕਰ ਦੀਨਾ।

(2) ਹੇ ਗੰਗਾ ਤੂੰ ਸੁਰ ਮੁਨਿ ਪਿਆਰੀ।
ਤੁਹ ਸੇਵੇ ਹਰਿ ਪਦੁ ਅਧਿਕਾਰੀ।
ਮਮ ਨਿਹਕਾਮ ਸੇਵਨ ਤੁਹ ਕੀਨਾ।
ਤੁਮ ਜਾਨਤ ਹੋ ਗੰਗ ਪ੍ਰਬੀਨਾ।

(3) ਕਾਲਿੰਦ੍ਰੀ ਤਟ ਗਏ ਸਤਿਗੁਰ ਦਇਆਲ।
ਹਰਿ ਹਰਿ ਧੁਨ ਭਇਆ ਬਚਨ ਬਿਸਾਲ।
ਸਤਿਗੁਰ ਸੰਗ ਮਜਨ ਸਭ ਕਰੇ।
ਜਨਮ ਜਨਮ ਕੇ ਕਿਲਿਵਿਖ ਤਰੇ। 17।

 www.sikhbookclub.com

(4) ਕਰ ਬਿਚਾਰ ਦੁਆਰਕਾ ਆਇਆ ।
ਮਨ ਮੈ ਯਹ ਮਤ ਦ੍ਰਿੜ ਠਹਿਰਾਇਆ ।
ਦੁਆਰਕਾ ਮਾਹਿ ਬਸੈ ਹਰਿ ਰਾਈ ।
ਹੋਇ ਦਇਆਲ ਮੋਹਿ ਦਰਸ ਦਿਖਾਈ ।7।

## ਨਾਮ ਕਰਣ

ਵਿਚਾਰਧੀਨ ਪੁਸਤਕ ਨੂੰ ਕਰਤਾ ਨੇ ਮਹਿਮਾ ਪ੍ਰਕਾਸ਼ ਦਾ ਸ਼ੀਰਸ਼ਿਕ ਪ੍ਰਦਾਨ ਕੀਤਾ ਹੈ । ਇਸ ਸਬੰਧੀ ਉਸ ਨੇ ਕਈ ਜਗ੍ਹਾ ਸੰਕੇਤ ਕੀਤੇ ਹਨ ਜਿਵੇ :—

ਦਿਵਸ ਏਕ ਮਨ ਭਇਆ ਉਮਾਹ
ਗੁਰ ਮਹਿਮਾ ਲਿਖ ਲੀਜੈ ਲਾਹ
ਸਤਿਗੁਰ ਮਹਿਮਾ ਪਤਤ ਉਧਾਰਨ
ਮਹਾਂ ਭੈ- ਸਾਗਰ ਪਾਰ ਉਤਾਰਮ
ਜਨਮ ਸਾਖੀ ਤੇ ਆਦਿ ਜੋ ਸਾਖੀ
ਗੁਰਮੁਖ ਸਿਖਨ ਜੋ ਮਨ ਭਾਖੀ
ਗੁਰੂ ਕੁਲ ਪੁਰਖਨ ਜੋ ਮੁਖ ਕਹੀ
ਤਾਂ ਮੋਹ ਰਤਨ ਚੂਕਿ ਹਿਰ ਗਹੀ ।

ਇਸਤਰ੍ਹਾਂ ਪੁਸਤਕ ਦੇ ਅੰਤ ਵਿਚ ਵੀ ਜੋ ਮਹਾਤਮ ਦਰਸਾਇਆ ਗਿਆ ਹੈ । ਉਸ ਵਿਚ ਵੀ ਪੁਸਤਕ ਦੇ ਸਿਰਲੇਖ ਸਬੰਧੀ ਆਖਿਆ ਗਿਆ ਹੈ । ਜਿਵੇਂ :—

ਜੋ ਸਿਖ ਪ੍ਰੀਤ ਸੋ ਪੜ੍ਹੇ ਸੁਨੇਗਾ ਸੋ ਨਿਹਾਲੁ ਹੋਇਗਾ । ਜਿਸ ਜਿਸ ਭਾਵਨੀ ਸੇ ਪੜ੍ਹੇਗਾ ਸੋ ਪੂਰਨ ਹੋਇਗੀ । ਇਹ ਪੋਥੀ ਗੁਰੂ ਬਾਬੇ ਜੀ ਮਹਿਮਾ ਕੀ ਹੈ । ਜਨਮ ਸਾਖੀ ਤੇ ਆਦ ਲੈ ਕੇ ਸੋ ਦਸੋ ਮਹਿਲਾ ਲਿਖੇ ਬਿਲਾਸ ਹੂਏ ਹੈ ਸੋ ਇਸ ਉਪਰ ਲਿਖੇ ਹੈ । ਇਸ ਕੇ ਪੜ੍ਹਨੇ ਸੇ ਸਿਖ ਕੋ ਗੁਰੂ ਕੀ ਮਹਿਮਾ ਮਲੂਮ ਹੋਵੇਗੀ । ਇਸ ਵਿਚ ਸਿਖੀ ਕੀ ਰਹਿਤ ਗੁਰੂ ਸਾਹਿਬ ਸਿਖਾਂ ਕੋ ਉਪਦੇਸ਼ ਕੀਆ ਹੈ । ਉਸ ਊਪਰ ਜੋ ਸਿਖ ਚਲੇਗਾ । ਉਸ ਕੋ ਗੁਰ ਭਗਤ ਮੁਕਤ ਪ੍ਰਾਪਤ ਹੋਇਗੀ । ਗੁਰੂ ਬਾਬੇ ਜੀ ਬਿਖੇ ਨਿਵਾਸ ਉਸ ਕਾ ਹੋਇਗਾ । ਇਸ ਪੋਥੀ ਕਾ ਨਾਮ ਮਹਿਮਾ ਪ੍ਰਕਾਸ਼ ਹੈ :—

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

ਇੰਜ ਸਪੱਸ਼ਟ ਹੈ ਕਿ ਵਿਚਾਰ ਅਧੀਨ ਗ੍ਰੰਥ ਵਿਚ ਕਿਉਂਕਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ, ਦਸਾਂ ਗੁਰੂ ਸਾਹਿਬਾਨ ਦੇ ਜੀਵਨ ਅਤੇ ਮਹਿਮਾ ਦਾ ਬਖਾਨ ਚਲਦਾ ਹੈ । ਇਸ ਲਈ ਇਸਨੂੰ ਪ੍ਰਦਾਨ ਕੀਤਾ ਗਿਆ ਸਿਰਲੇਖ ਵਸਤੂ-ਪਰਕ, ਵਿਸ਼ੇਸਤਾਵਾਂ ਵਾਲਾ ਅਤੇ ਵਸਤੂ ਪੂਰਕ ਬਣ ਗਿਆ ਹੈ । ਇਸ ਨਾਲੋਂ ਵਧੇਰੇ ਢੁਕਵਾਂ ਸਿਰਲੇਖ ਸਾਡੀ ਦ੍ਰਿਸ਼ਟੀ ਵਿਚ ਕੋਈ ਹੋਰ ਨਹੀਂ ਹੋ ਸਕਦਾ ।

## ਇਤਿਹਾਸਿਕਤਾ

ਸੰਪੂਰਣ ਮਹਿਮਾ ਪ੍ਰਕਾਸ਼ ਬਿਕਰਮੀ 1833 ਵਿਚ ਅਰਥਾਤ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਲਗਭਗ 60 ਵਰ੍ਹੇ ਮਗਰੋਂ ਸੰਪੂਰਨ ਹੋਈ ਪੁਸਤਕ ਹੈ। ਇੰਜ ਇਸਦੀਆਂ ਬਹੁਤ ਸਾਰੀਆਂ ਘਟਨਾਵਾਂ ਸੰਬੰਧੀ ਸਰੂਪ ਦਾਸ ਭੱਲਾ ਨੇ ਆਪਣੇ ਵੱਡੇ ਸਮਕਾਲੀਆਂ ਕੋਲੋਂ, ਜਿਨ੍ਹਾਂ ਨੇ ਇਨ੍ਹਾਂ ਵਿਚੋਂ ਬਹੁਤ ਸਾਰੀਆਂ ਘਟਨਾਵਾਂ ਅੱਖੀਂ ਡਿਠੀਆਂ ਹੋਣਗੀਆਂ, ਤੋਂ ਜਾਣਕਾਰੀ ਪ੍ਰਾਪਤ ਕੀਤੀ ਹੋਵੇਗੀ। ਇੰਜ ਇਹ ਪੁਸਤਕ ਸਿਖ ਇਤਿਹਾਸ ਦੀ ਸਭ ਤੋਂ ਪਹਿਲੀ ਪੁਸਤਕ ਆਖੀ ਜਾ ਸਕਦੀ ਹੈ।

ਇਸ ਪੁਸਤਕ ਦਾ ਲੇਖਕ ਬਾਬਾ ਸਰੂਪ ਦਾਸ ਭੱਲਾ ਇਕ ਇਤਿਹਾਸਿਕ ਵਿਅਕਤੀ ਹੈ। ਉਸ ਦਾ ਸਿਖ ਗੁਰੂ ਸਾਹਿਬਾਨ ਨਾਲ ਬੜਾ ਨਜ਼ਦੀਕੀ ਰਿਸ਼ਤਾ ਹੈ ਕਿਉਂਕਿ ਉਹ ਗੁਰੂ ਅਮਰਦਾਸ ਜੀ ਦੀ ਨੌਵੀਂ ਪੀੜ੍ਹੀ ਵਿਚੋਂ ਹੈ। ਇਸੇ ਲਈ ਉਸਦੀ ਸਿਖ ਧਰਮ ਅਤੇ ਚਿੰਤਨ ਨਾਲ ਵੀ ਡੂੰਘੀ ਸਾਂਝ ਹੈ। ਉਸ ਦੀ ਵਿਚਾਰ ਅਧੀਨ ਪੁਸਤਕ ਗੁਰੂ ਨਾਨਕ ਦੇਵ ਜੀ ਤੋਂ ਲੈਕੇ ਗੁਰੂ ਗੋਬਿੰਦ ਸਿੰਘ ਜੀ ਤਕ ਸਾਮੱਗਰੀ ਨੂੰ ਪਾਠਕਾਂ ਤਕ ਪਹੁੰਚਾਉਂਦੀ ਹੈ। ਬੇਸ਼ਕ ਇਹ ਪੁਸਤਕ ਜਾਂ ਇਸ ਵਿਚਲੀ ਸਾਮੱਗਰੀ ਵਿਸ਼ੁਧ ਰੂਪ ਵਿਚ ਇਤਿਹਾਸਕ ਪ੍ਰਕ੍ਰਿਤੀ ਵਾਲੀ ਨਹੀਂ ਆਖੀ ਜਾ ਸਕਦੀ ਕਿਉਂਕਿ ਇਸ ਵਿਚ ਕੁਝ ਅਜਿਹੇ ਅੰਸ਼ ਸ਼ਾਮਿਲ ਹੋ ਗਏ ਹਨ ਜੋ ਪੁਰਾਣਿਕ ਜਾਂ ਗਲਪ ਤੱਤਾਂ ਨਾਲ ਭਰਪੂਰ ਹਨ। ਫਿਰ ਵੀ ਇਹ ਇਕ ਇਤਿਹਾਸਿਕ ਵਿਅਕਤੀ ਵਲੋਂ ਨਿਕਟ ਸੰਬੰਧੀ ਇਤਿਹਾਸਕ ਵਿਅਕਤੀਆਂ ਬਾਰੇ ਲਿਖਿਆ ਹੋਇਆ ਦਸਤਾਵੇਜ਼ ਹੈ। ਗੁਰੂ ਸਾਹਿਬਾਨ ਨਾਲ ਸੰਬੰਧਿਤ ਘਟਨਾਵਾਂ ਮੂਲ ਰੂਪ ਵਿਚ ਇਤਿਹਾਸ ਦਾ ਭਾਗ ਹਨ। ਪਰ ਉਨ੍ਹਾਂ ਨੂੰ ਕਲਪਨਾ ਦੇ ਰਲਾਉ ਨਾਲ ਪੇਸ਼ ਕੀਤਾ ਗਿਆ ਹੈ। ਨਤੀਜੇ ਵਜੋਂ ਇਸ ਵਿਚ ਕਰਾਮਾਤੀ ਅੰਸ਼ ਸ਼ਾਮਿਲ ਹੋ ਗਿਆ ਹੈ। ਅਤੇ ਹੁਣ ਇਨ੍ਹਾਂ ਦੋਹਾਂ ਅੰਸ਼ਾਂ ਨੂੰ ਨਿਖੇੜਨਾ ਔਖਾ ਹੋ ਗਿਆ ਹੈ। ਹੁਣ ਤਾਂ ਇਹ ਯਥਾਰਥ ਜਮ੍ਹਾਂ ਕਲਪਨਾ ਬਰਾਬਰ ਹੈ ਗਲਪ, ਦਾ ਰੂਪ ਧਾਰ ਗਈ ਹੈ। ਲੇਖਕ ਇਸ ਵਿਚ ਕੁਝ ਇਤਿਹਾਸਕ ਤੱਥਾਂ ਦੀਆਂ ਭੁਲਾਂ ਵੀ ਕਰ ਗਿਆ ਹੈ। ਉਸ ਕੋਲੋਂ ਅਜਿਹਾ ਕਿਉਂ ਹੋਇਆ ਹੈ ਇਸ ਬਾਰੇ ਅਸੀਂ ਕੁਝ ਵੀ ਕਹਿਣ ਤੋਂ ਅਸਮਰਥ ਹਾਂ। ਪਰ ਉਸ ਦੀਆਂ ਅਜਿਹੀਆਂ ਭੁੱਲਾਂ ਜਾਂ ਗਲਤ ਬਿਆਨੀਆਂ ਦਾ ਜਿਕਰ ਕਰਨਾ ਬੇਲੋੜਾ ਨਹੀਂ ਹੋਵੇਗਾ।

(ੳ) ਬਾਬਾ ਅਰਥ ਮੱਲ ਜੀ ਦੀ ਜੋ ਬਾਬਾ ਮੋਹਰੀ ਜੀ ਦੇ ਸਪੁੱਤਰ ਸਨ ਦੀ ਪੈਦਾਇਸ਼ ਉਤੇ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਦਾ ਨਾਂ ਅਨੰਦ ਪੁਰਖ ਰਖਿਆ ਅਤੇ ਪ੍ਰਸਿਧ ਬਾਣੀ ਅਨੰਦ ਸਾਹਿਬ ਦੀ ਰਚਨਾ ਕੀਤੀ। ਇਹ ਬਾਬਾ ਅਨੰਦ ਜੀ ਏਡੇ ਮਹੱਤਵ ਪੂਰਨ ਵਿਅਕਤੀ ਸਨ ਕਿ ਜਦੋਂ ਵੀ ਉਹ ਗੁਰੂ ਜੀ ਨੂੰ ਮਿਲਣ ਆਉਂਦੇ ਉਹ ਉਨ੍ਹਾਂ ਦੀ ਮੁਕਤ ਕੰਠ ਨਾਲ ਪ੍ਰਸ਼ੰਸਾ ਕਰਦੇ।

(ਅ) ਸਿਖ ਇਤਿਹਾਸ ਅਤੇ ਸਿਖ ਪਰੰਪਰਾ ਦੋਵੇਂ ਇਸ ਗਲ ਦੀ ਤਸਦੀਕ ਕਰਦੇ ਹਨ ਕਿ ਗੁਰੂ ਰਾਮਦਾਸ ਜੀ ਨੇ ਆਪ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਗੱਦੀ ਸੌਂਪੀ ਸੀ। ਪਰ ਮਹਿਮਾ-ਪ੍ਰਕਾਸ਼ ਦਾ ਕਰਤਾ ਇਸ ਤੱਥ ਨੂੰ ਹੋਰ ਰੂਪ ਵਿਚ ਪੇਸ਼ ਕਰਦਾ ਹੈ। ਉਸ ਦੇ ਮੁਤਾਬਿਕ ਗੁਰੂ ਜੀ ਨੂੰ ਗੁਰਗੱਦੀ ਬਾਬਾ ਮੋਹਰੀ ਜੀ ਨੇ ਪ੍ਰਿਥੀ ਚੰਦ ਤੇ ਮਹਾਂਦੇਵ ਜੀ ਦੀ ਸਲਾਹ ਨਾਲ ਪ੍ਰਦਾਨ ਕੀਤੀ

 www.sikhbookclub.com

ਪਰ ਉਹ ਆਪ ਹੀ ਇਹ ਗਲ ਕਹਿੰਦਾ ਹੈ ਕਿ ਪ੍ਰਿਥੀ ਚੰਦ ਛੇਤੀ ਹੀ ਇਸਦਾ ਵਿਰੋਧ ਕਰਨ ਲਗ ਪਿਆ। ਇਹ ਦੋਵੇਂ ਗੱਲਾਂ ਮੇਲ ਨਹੀਂ ਖਾਂਦੀਆਂ। ਸਿਖ ਪਰੰਪਰਾ ਇਸ ਗਲ ਦੀ ਤਸਦੀਕ ਕਰਦੀ ਹੈ ਕਿ ਗੁਰਗੱਦੀ ਦਾ ਤਿਲਕ ਲਗਾਉਣ ਦੀ ਰਸਮ ਗੁਰੂ ਜੀ ਦੇ ਆਦੇਸ਼ ਅਨੁਸਾਰ ਬਾਬਾ ਬੁੱਢਾ ਜੀ ਨੇ ਅਦਾ ਕੀਤੀ ਸੀ। ਇਸ ਵਿਚ ਕਿਸੇ ਹੋਰ ਵਿਅਕਤੀ ਦਾ ਕੋਈ ਦਖਲ ਨਹੀਂ ਸੀ।

(ੲ) ਗੁਰੂ ਅਰਜਨ ਦੇਵ ਜੀ ਦੀ ਸਹਾਦਤ ਨੂੰ ਵੀ ਲੇਖਕ ਨੇ ਹੋਰ ਲੇਖਕਾਂ ਨਾਲੋਂ ਵਖਰੇ ਰੰਗ ਵਿਚ ਪੇਸ਼ ਕੀਤਾ ਹੈ। ਇਸੇ ਮੌਕੇ ਤੇ ਲੇਖਕ ਦੇ ਮੁਤਾਬਕ ਗੁਰੂ ਜੀ ਜੋਤੀ ਜੋਤ ਸਮਾਵਣ ਤੋਂ ਪਹਿਲਾਂ ਭਾਬਾ ਅਰਥ ਮਲ ਜੀ ਨੂੰ ਬੁਲਾਉਂਦੇ ਹਨ ਅਤੇ ਆਪਣੇ ਮਨ ਦੀ ਗਲ ਸਪੱਸ਼ਟ ਕਰਦੇ ਹਨ।

(ਸ) ਭੱਲਾ ਖਾਨਦਾਨ ਦੇ ਬਜ਼ੁਰਗ ਬਾਬਾ ਅਰਥ ਮਲ ਜੀ ਦੀ ਵਡਿਆਈ ਨੂੰ ਉਜਾਗਰ ਕਰਦਿਆਂ ਲੇਖਕ ਇਹ ਵੀ ਕਹਿੰਦਾ ਹੈ ਕਿ ਗੁਰੂ ਹਰਿ ਗੋਬਿੰਦ ਸਾਹਿਬ ਬਾਬਾ ਅਰਥ ਮਲ ਜੀ ਦੀ ਪਾਲਕੀ ਆਪ ਚੁਕਦੇ ਸਨ ਅਤੇ ਉਨ੍ਹਾਂ ਦੀ ਪੂਜਾ ਕਰਾਉਂਦੇ ਸਨ।

(ਹ) ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਜਦੋਂ ਜੋਤੀ ਜੋਤ ਸਮਾ ਗਏ ਤਾਂ ਉਨ੍ਹਾਂ ਨੇ ਕੇਵਲ ਇੰਨਾ ਹੀ ਸੰਕੇਤ ਕੀਤਾ 'ਬਾਬਾ ਬਕਾਲੇ'। ਇਸ ਦਾ ਲਾਭ ਪ੍ਰਾਪਤ ਕਰਦਿਆਂ ਬਾਬਾ ਧੀਰ ਮੱਲ ਗੁਰੂ ਬਣ ਜਾਂਦਾ ਹੈ ਪਰ ਬਾਬਾ ਦੁਆਰਕਾ ਦਾਸ ਜੀ ਖੁਦ ਆਕੇ ਤੇਗ ਬਹਾਦਰ ਜੀ ਨੂੰ ਗੁਰਗੱਦੀ ਤੇ ਬਿਠਾਉਂਦੇ ਹਨ। ਇਸ ਮੌਕੇ ਤੇ ਮਾਤਾ ਨਾਨਕੀ ਜੀ ਉਨ੍ਹਾਂ ਦੀ ਪੂਜਾ ਕਰਦੇ ਹਨ ਅਤੇ ਕੀਮਤੀ ਤੋਹਫੇ ਦੇ ਕੇ ਵਿਦਾ ਕਰਦੇ ਹਨ।

(ਕ) ਗੁਰੂ ਅਮਰਦਾਸ ਜੀ ਗੁਰੂ ਰਾਮਦਾਸ ਜੀ ਨੂੰ ਗੱਦੀ ਦੇਣ ਵੇਲੇ ਇਹ ਗਲ ਆਖਦੇ ਹਨ ਕਿ ਉਂਜ ਤਾਂ ਇਹ ਮੇਰੇ ਪੁਤਰਾਂ ਦਾ ਹੱਕ ਸੀ ਪਰ ਇਹ ਹੱਕ ਮੈਂ ਤੁਹਾਨੂੰ ਦੇ ਰਿਹਾ ਹਾਂ।

(ਖ) ਲੇਖਕ ਨੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੂੰ ਹੋਰ ਹੀ ਬਚਿਤਰ ਰੰਗ ਵਿਚ ਪੇਸ਼ ਕੀਤਾ ਹੈ ਜੋ ਨਾਂ ਤੇ ਬਾਕੀ ਦੇ ਇਤਿਹਾਸਕਾਰਾਂ ਨਾਲ ਮੇਲ ਖਾਂਦਾ ਹੈ ਅਤੇ ਨਾਹੀ ਤਰਕ ਸੰਗਤ ਪ੍ਰਤੀਤ ਹੁੰਦਾ ਹੈ।

(ਗ) ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੀ ਗੁਰਪੁਰੀ ਯਾਤਰਾ ਨੂੰ ਵੀ ਅਨੋਖੇ ਅੰਦਾਜ਼ ਵਿਚ ਪੇਸ਼ ਕੀਤਾ ਗਿਆ ਹੈ। ਲੇਖਕ ਅਨੁਸਾਰ ਗੁਰੂ ਜੀ ਆਪਣੇ ਸੇਵਕਾਂ ਨਾਲ ਚਪੜ ਖੇਡਦੇ ਸਨ ਅਤੇ ਉਨ੍ਹਾਂ ਨੂੰ ਆਪ ਖੰਜਰ ਦੇ ਕੇ ਵਾਰ ਕਰਨ ਲਈ ਪਰੇਰਣਾ ਦੇਂਦੇ ਸਨ ਅਤੇ ਉਹ ਗੁਰੂ ਜੀ ਦੀ ਪਰੇਰਣਾ ਨਾਲ ਹੀ ਇਹ ਕੰਮ ਕਰਦੇ ਸਨ।

### ਸਾਰੰਸ਼

ਉਪਰੋਕਤ ਇਤਿਹਾਸਕ ਮਹੱਤਵ ਦੀ ਗਲ ਕਰਦਿਆਂ ਅਸਾਂ ਇਹ ਆਖਿਆ ਹੈ ਕਿ ਪੁਸਤਕ ਦਾ ਮੂਲ ਪਿੰਡਾ ਤਾਂ ਇਤਿਹਾਸਕ ਹੈ ਪਰ ਇਸ ਉਪਰ ਜੋ ਵਸਤਰ ਪੁਆਏ ਗਏ ਹਨ ਉਨ੍ਹਾਂ ਵਿਚ ਕਲਪਨਾ ਅਤੇ ਗਲਪ ਦਾ ਏਨਾ ਜ਼ਿਆਦਾ ਪ੍ਰਭਾਵ ਪੈ ਗਿਆ ਹੈ ਕਿ ਹੁਣ ਇਤਿਹਾਸਕਤਾ ਅਤੇ ਗਲਪ ਤੱਤਾਂ ਨੂੰ ਨਿਖੇੜਨਾ ਔਖਾ ਹੋ ਗਿਆ ਹੈ। ਫਿਰ ਵੀ ਇਸ ਦੇ ਇਤਿਹਾਸਕ ਮਹੱਤਵ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਇਸ ਪਰਿਪੇਖ ਵਿਚ ਇਸਦਾ ਮੂਲ ਇਸ ਕਰਕੇ ਹੀ ਹੈ

SIKHBOOKCLUB.COM

ਕਿ ਇਹ ਪਹਿਲੀ ਪੁਸਤਕ ਹੈ ਜਿਸ ਵਿਚ ਸਿਖ ਇਤਿਹਾਸ ਦਾ ਏਨਾ ਲੰਬਾ ਵੇਰਵਾ ਦਿਤਾ ਗਿਆ ਹੈ। ਬਾਅਦ ਵਿਚ ਆਉਣ ਵਾਲੇ ਲੇਖਕਾਂ ਨੇ ਇਸ ਨੂੰ ਆਧਾਰ ਰੂਪ ਵਿਚ ਅਪਣਾਇਆ ਹੈ ਬੇਸ਼ਕ ਇਸ ਗਲ ਦਾ ਸੰਕੇਤ ਕਰਨਾ ਉਨ੍ਹਾਂ ਨੇ ਯੋਗ ਨਹੀਂ ਸਮਝਿਆ। ਇਥੋਂ ਤਕ ਕਿ ਭਾਈ ਸੰਤੋਖ ਸਿੰਘ ਵਰਗਾ ਵੱਡਾ ਲੇਖਕ ਵੀ ਇਸ ਪੁਸਤਕ ਨੂੰ ਸਰੋਤ ਪੁਸਤਕ ਵਜੋਂ ਅਪਨਾਉਂਦਾ ਹੈ ਪਰ ਇਸ ਗਲ ਦਾ ਅਫਸੋਸ ਹੈ ਕਿ ਉਹ ਇਸ ਦਾ ਜ਼ਿਕਰ ਕਿਧਰੇ ਵੀ ਨਹੀਂ ਕਰਦਾ।

ਉਪਰ ਅਸਾਂ ਜਿਹੜੇ ਦੋਸ਼ਾਂ ਦਾ ਨਿਰੂਪਣ ਕੀਤਾ ਹੈ, ਇਸ ਤਰ੍ਹਾਂ ਦੇ ਹੋਰ ਵੀ ਬਹੁਤ ਸਾਰੇ ਉਦਾਹਰਣ ਉਪਲਬਧ ਹਨ।

## ਯੁੱਧ ਪ੍ਰਸੰਗ

ਸ੍ਰੀ ਗੁਰੂ ਹਰ ਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਅਹਿਦ ਦੇ ਦੌਰਾਨ ਸਿਖਾਂ ਨੂੰ ਹਕੂਮਤ ਨਾਲ ਦੋ ਦੋ ਹਥ ਕਰਨੇ ਪਏ ਹਨ। ਕਵੀ ਨੇ ਅਜਿਹੇ ਅਵਸਰਾਂ ਤੇ ਹੋਏ ਬਹੁਤ ਸਾਰੇ ਯੁਧ-ਪ੍ਰਸੰਗਾਂ ਦੇ ਚਿਤ੍ਰ ਪ੍ਰਸਤੁਤ ਕੀਤੇ ਹਨ। ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਯੁਧ ਵਰਨਣ ਉਸ ਦਾ ਮਨ ਭਾਉਂਦਾ ਵਿਸ਼ੈ ਹੈ। ਯੁਧ ਵਰਣਨ ਦੀਆਂ ਕੁਝ ਝਾਕੀਆਂ ਪ੍ਰਸਤੁਤ ਹਨ :—

## ਬਾਬਾ ਗੁਰਦਿਤਾ ਜੀ ਦੀ ਯੁਧ ਵੀਰਤਾ

ਰਣ ਆ ਯੁਧ ਬਰਖੈ, ਬਾਬਾ ਹਰਖੈ, ਨਿਰਖਤ ਧਰ ਕੈ ਭਟ ਚਾਰੀ।
ਰਣ ਮੁਰ੍ਹ ਬਾਜੈ, ਸੈਨਾ ਘਨਹਰ ਗਾਜੈ, ਸੈਨਾ ਛਾਜੈ ਘਟ ਕਾਰੀ।
ਲੈ ਲੈਸ ਕਮਾਨੈ, ਬਾਬਾ ਤਾਨੈ, ਹਨੈ ਜੁਆਨੀ ਬਰਿਆਰੀ।
ਜਿਨ ਰਣ ਤਨ ਤਿਆਗੇ ਸਨਮੁਖ ਲਾਗੇ, ਬਡਭਾਗੇ ਸੁਰਭੁਰ ਧਾਰੀ।

## ਗੁਰੂ ਹਰਿ ਗੋਬਿੰਦ ਸਾਹਿਬ ਦੀ ਯੁਧ-ਭੇੜ

ਨਿਕਸਿ ਦੁਆਰ ਤੇ ਬਾਹਿਰ ਆਕੇ ਖੜੇ।
ਪੁਕਾਰਾ ਨਕੀਬੋਂ ਨੇ ਸਤਿਗੁਰ ਚੜੇ।
ਤਬੀ ਦਇਆਲ ਜੀ ਤਬਲ ਡੰਕਾ ਦੀਆ।
ਲੀਆ ਤੀਰ ਤਰਕਸ ਸੋ ਜਿਹ ਮੋ ਦੀਆ। 25 ॥
ਚਲੇ ਤੀਰ ਤਰਕਸ ਕੇ ਜਿਹ ਤਨੋ ਲਗੇ।
ਨਿਕਸ ਜਾਇ ਸੂਕੇ ਤੇਓ ਤਨ ਤਜੈ।
ਉਮਡ ਝੂਮ ਫੌਜੋ ਨੇ ਘੇਰਾ ਦੀਆ।
ਮਾਨੋ ਚੰਦ ਕੇ ਗਿਰਦ ਮੰਡਲ ਭਇਆ।
ਚਲ ਤੀਰ ਬੰਦੂਕ ਤਮੈਂ ਹਜ਼ਾਰ।
ਪੜਾ ਜੰਗ ਭਾਰੀ ਭਇਆ ਅੰਧਿਕਾਰ।
ਕਟਾ ਕਟਿ ਤਲਵਾਰ ਬਾਹੇ ਭਲੇ।
ਨਹੀਂ ਅੰਗ ਸਤਿਗੁਰ ਕੇ ਕੋਊ ਛੂਏ।
ਬੜੇ ਬੀਰ ਜੋ ਪਾ ਰਹੇ ਦਇਆਲ ਸੰਗ।

ਲਗੇ ਅਗਰ ਗੁਰ ਕੇ ਖੜੇ ਬੇ-ਦਰੰਗ ।
ਲੜੇ ਸਿਖ ਮੀਤਾ ਤਿਨੋ ਜਨਮ ਜੀਤ ।
ਜਿਨੋ ਤਨ ਤਿਆਗੇ ਗੁਰੂ ਚਰਨ ਧਾਗੇ ।
ਜੋ ਜੁਝੇ ਬਡੇ ਬੀਰ ਸਰਦਾਰ ਫ਼ੌਜ ।
ਜੋ ਸਨਮੁਖ ਲੜੇ ਸੁ ਕਰੇ ਭਿਸਤ ਮੌਜ ।
ਬਹੁਤ ਲੋਕ ਅਰੇ ਵ ਸਰਦਾਰ ਭਾਰੇ ।
ਤਹਾਂ ਦਇਆਲ ਜੀ ਚਿਤ ਲਾਗਾ ਚਿਤਾਰੇ ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਯੁਧ

ਖੁਲੈ ਖਾਨ ਖੂਨੀ ਖੁਰਾਸਾਨ ਖਗੰ ।
ਪਰੀ ਸਸਤ੍ਰ ਧਾਰੰ ਉਠੀ ਝਾਲ ਅਗੰ ।
ਭਈ ਤੀਰ ਭੀਰੰ ਕਮਾਣੰ ਕੜਕੇ
ਗਿਰੇ ਬਾਜ ਤਾਹੀ ਲਗੇ ਧੀਰ ਧੱੜਕੇ ।

ਉਪਰੋਕਤ ਤੋਂ ਭਲੀ ਪ੍ਰਕਾਰ ਸਪੱਸ਼ਟ ਹੋ ਜਾਂਦਾ ਹੈ ਕਿ ਜਦੋਂ ਜਦੋਂ ਵੀ ਕਵੀ ਨੂੰ ਆਪਣੀ ਕਲਮ ਦੇ ਕਮਾਲ ਵਿਖਾਉਣ ਦਾ ਅਵਸਰ ਮਿਲਿਆ ਹੈ, ਉਸਨੇ ਕਦੀ ਵੀ ਉਹ ਅਵਸਰ ਗੁਆਇਆ ਨਹੀਂ ।

SIKHBOOKCLUB.COM

## ਵਸਤੂ ਵਿਧਾਨ

ਪ੍ਰਕਾਸ਼ਾਂ ਵਿਚ ਵਿਭਾਜਿਤ ਕ੍ਰਿਤੀ ਮੂਲ ਸਰੂਪ ਵਿਚ ਲਘੂ ਚਰਿਤ-ਸੰਗ੍ਰਹਿ ਹੈ । ਪੁਸਤਕ ਦੇ ਆਰੰਭ ਵਿਚ ਪ੍ਰਸਤਾਵਨਾ ਹੈ । ਇਸ ਵਿਚ ਮੰਗਲਾਚਰਣ ਹੈ । ਫਿਰ ਗੁਰੂ ਵੰਦਨਾ ਹੈ ਅਤੇ ਇਸ ਤੋਂ ਉਪਰੰਤ ਪ੍ਰਸੰਗ ਆਰੰਭ ਹੁੰਦਾ ਹੈ । ਪੁਸਤਕ ਦੇ ਜਿਸ ਭਾਗ ਨਾਲ ਇਸ ਵੇਲੇ ਸਾਡਾ ਸੰਬੰਧ ਹੈ, ਉਸ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਵਿਵਰਣ ਪ੍ਰਸਤੁਤ ਕੀਤਾ ਗਿਆ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਮਹਿਮਾ ਪ੍ਰਕਾਸ਼ । ਅਰਥਾਤ 'ਗੁਰੂ ਨਾਨਕ ਮਹਿਮਾ' ਵਿਚ ਵਿਸਤ੍ਰਿਤ ਪਰਿਚਯ ਹੈ ਜਿਸ ਵਿਚ 65 ਖੰਡ ਅਰਥਾਤ ਸਾਖੀਆਂ ਹਨ ।

### ਮਹਾਤਮ

ਪੁਸਤਕ ਦੇ ਅੰਤ ਵਿਚ ਕਵੀ ਨੇ ਰਚਨਾ ਮਹਾਤਮਾ ਦਾ ਵਰਣਨ ਇੰਜ ਕੀਤਾ ਹੈ :—

ਜੋ ਸਿਖ ਪ੍ਰੀਤ ਸੋਂ ਪੜ੍ਹੈ ਸੋ ਨਿਹਾਲੁ ਹੋਇਗਾ । ਜਿਸ ਜਿਸ ਭਾਵਨੀ ਸੇ ਪੜ੍ਹੇਗਾ ਸੋ ਪੂਰਨ ਹੋਇਗੀ । ਇਹ ਪੋਥੀ ਗੁਰੂ ਬਾਬੇ ਜੀ ਮਹਿਮਾ ਕੀ ਹੈ । ਜਨਮ ਸਾਖੀ ਤੇ ਆਦ ਲੈ ਕੇ ਸੋ ਮਹਿਲਾ ਬਿਖੇ ਬਿਲਾਸ ਹਏ ਹੈ ਸੋ ਇਸ ਉਪਰ ਲਿਖੇ ਹੈ । ਇਸ ਕੇ ਪੜ੍ਹਨੇ ਸੇ ਸਿਖ ਕੋ ਗੁਰੂ ਕੀ ਮਹਿਮਾ ਮਲੂਮ ਹੋਵੇਗੀ । ਇਸ ਵਿਚ ਸਿਖੀ ਦੀ ਰਹਿਤ ਗੁਰੂ ਸਾਹਿਬ ਸਿਖਾਂ ਕੋ ਉਪਦੇਸ਼ ਕੀਆ ਹੈ । ਉਸ ਉਪਰ ਜੋ ਸਿਖ ਚਲੇਗਾ । ਉਸ ਕ ਗੁਰ ਪਰਸਾਦਿ ਮੁਕਤ ਪ੍ਰਾਪਤ ਹੋਇਗੀ । ਗੁਰੂ ਬਾਬੇ ਜੀ ਵਿਖੇ ਨਿਵਾਸ ਉਸ ਕਾ ਹੋਇਗਾ ।

ਇਸ ਪੋਥੀ ਕਾ ਨਾਮ ਮਹਿਮਾ ਪ੍ਰਕਾਸ਼ ਹੈ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।

ਹੋਇ ਦਇਆਲ ਕਰ ਲਏ ਉਧਾਰ ।

ਕ੍ਰਿਤੀ ਦਾ ਮਹਾਤਮ ਦਰਸਾਉਣ ਜਾਂ ਲਿਖਣ ਦੀ ਪਰੰਪਰਾ ਪੁਰਾਣ ਸਾਹਿਤ ਤੋਂ ਤੁਰੀ ਪ੍ਰਤੀਤ ਹੁੰਦੀ ਹੈ । ਜਿਥੇ ਹਰ ਕਾਰਜ/ਕਰਮ ਉੱਦਮ ਦਾ ਕੋਈ ਨਾ ਕੋਈ ਪ੍ਰਤਿਫਲ/ਮਹਾਤਮ ਸੰਕੇਤ ਕੀਤਾ ਗਿਆ ਹੁੰਦਾ ਹੈ । ਇਸ ਦਾ ਇਕ ਮੰਤਵ ਇਹੋ ਹੁੰਦਾ ਸੀ ਕਿ ਲੋਕਾਂ ਨੂੰ ਸ਼ੁਭ ਕਰਮਾਂ ਸੰਬੰਧੀ ਸੰਕੇਤ ਕਰਨ ਵਾਲੇ ਸਾਹਿਤ ਦੇ ਪਠਨ/ਪਾਠਨ ਵਲ ਰੁਚਿਤ ਕੀਤਾ ਜਾ ਸਕੇ । ਪ੍ਰਾਚੀਨ ਸੰਸਕ੍ਰਿਤ ਸਾਹਿਤ ਦੇ ਵਿਦਵਾਨਾਂ ਨੇ ਚਾਰ ਪ੍ਰਕਾਰ ਦੇ ਪ੍ਰਤਿਫਲ ਸੰਕੇਤ ਕੀਤੇ ਹਨ :- (1) ਧਰਮ, (2) ਅਰਥ (3) ਕਾਮ ਅਤੇ (4) ਮੋਖ । ਇਨ੍ਹਾਂ ਸਾਰਿਆਂ ਵਿਚ ਧਰਮ ਅਤੇ ਮੋਖ ਨੂੰ ਪ੍ਰਾਥਮਿਕਤਾ ਪ੍ਰਦਾਨ ਕੀਤੀ ਗਈ ਹੈ । ਦਰਅਸਲ ਉਸ ਯੁਗ ਵਿਸ਼ੇਸ਼, ਵਿਚ ਧਰਮ ਹੀ ਮਾਨਵ ਦੇ ਸੰਸਾਰਿਕ ਕਾਰਜ ਕਲਾਪਾਂ ਦੀ ਨਿਯੰਤਰਣ ਸ਼ਕਤੀ (ਜ਼ਾਬਤਾ/ਵਿਧਾਨ) ਸੀ ਅਤੇ ਧਰਮ ਦੀ ਅੰਤਿਮ/ਸ਼ੁਭ ਪ੍ਰਾਪਤੀ ਮੋਖ/ਮੋਕਸ਼/ ਮੁਕਤੀ ਹੀ ਸੀ । ਇਹ ਵੀ ਸਵੀਕਾਰ ਕੀਤਾ ਜਾਂਦਾ ਸੀ (ਕਈ ਵਾਰੀ ਹੁਣ ਵੀ ਕੀਤਾ ਜਾਂਦਾ ਹੈ । ਕਿ ਸਾਰੀਆਂ ਸ਼ਾਰੀਰਿਕ, ਮਾਨਸਿਕ ਅਤੇ ਆਤਮਿਕ ਬੀਮਾਰੀਆਂ ਦਾ ਇਲਾਜ ਧਰਮ-ਪਾਲਨ ਵਿਚ ਹੀ ਨਿਹਿਤ ਹੈ । ਉਜ ਵਿਚ ਪਰਮਾਰਥ ਸੋਚ ਅਨੁਸਾਰ ਮੁਕਤੀ/ਨਿਰਵਾਣ ਹੀ ਚਰਮ ਸੀਮਾ ਹੈ ਜਿਸਦੀ ਪ੍ਰਾਪਤੀ ਲਈ ਪ੍ਰਾਚੀਨ ਭਾਰਤੀ ਚਿੰਤਿਕ ਸਲਗਨ ਰਹੇ ਹਨ । ਇੰਜ ਸਾਡਾ ਕਵੀ ਵੀ ਇਸੇ ਪ੍ਰਾਚੀਨ ਪਰੰਪਰਾ ਦਾ ਪਾਲਨ ਕਰਦਾ ਹੋਇਆ ਗੁਰੂ-ਚਰਿਤ੍ਰਾਂ ਦੇ ਅਧਿਐਨ ਲਈ ਪ੍ਰੇਰਣਾ ਦਿੰਦਾ ਹੈ । ਉਸਦਾ ਖਿਆਲ ਹੈ ਕਿ ਪਿਉ ਦਾਦਾ ਦੀਆਂ ਕਹਾਣੀਆਂ ਪੁਤਰਾਂ ਨੂੰ ਸੁਪੁਤਰ ਬਣਾਉਣ ਦੀ ਸਮਰਥਾ ਰਖਦੀਆਂ ਹਨ ।

ਇਸ ਕ੍ਰਿਤੀ ਦਾ ਆਰੰਭ

"ਸਾਖੀਆਂ ਪਾਤਸ਼ਾਹੀ 2"

ਨਾਲ ਹੁੰਦਾ ਹੈ । ਇਸ ਪ੍ਰਕਾਰ ਦੀ ਪਰੰਪਰਾ ਪ੍ਰਧਾਨ ਕ੍ਰਿਤੀਆਂ ਵਿਚ ਉਪਲਬਧ ਹੈ । 'ਦਸਮ ਗ੍ਰੰਥ' ਵਿਚ ਸੰਕਲਿਤ ਪੌਰਾਣਿਕ ਰਚਨਾਵਾਂ ਵਿਚ ਵੀ ਇਸ ਪਰੰਪਰਾ ਦਾ ਅਨੁਸਰਣ ਕੀਤਾ ਗਿਆ ਹੈ । ਹਰ ਖੰਡ ਸਾਖੀ ਦੇ ਅੰਤ ਵਿਚ ਉਸ ਪ੍ਰਸੰਗ ਦਾ ਸਮਾਪਨ ਦਰਸਾਉਂਦੀ ਇਬਾਰਤ ਵੀ ਦਰਜ ਹੈ ਜਿਸ ਵਿਚ ਉਸ ਖੰਡ/ਸਾਖੀ ਦਾ ਕ੍ਰਮ ਅੰਕ ਵੀ ਦਿੱਤਾ ਹੁੰਦਾ ਹੈ; ਜਿਵੇਂ :—

ਇਤਿ ਸ੍ਰੀ ਸਤਿਗੁਰ ਪ੍ਰਥਮ ਪਾਤਸਾਹੀ ਜੀ ਕੀ ਮਹਿਮਾ ਰਤਨ ਚਰਿਤ੍ਰ ਸਾਖੀ ਸਕਲ ਦੁਖ ਹਰਨ, ਅਨੰਦ ਕਰਨ, ਵੈਰਾਗ ਭਗਤ, ਜੋਗ ਗਿਆਨ, ਭ੍ਰਮ ਸਾਰ, ਸੁਧਾ ਸਮੁੰਦਰ, ਪ੍ਰੇਮ ਪ੍ਰਬਲ ਧਾਰ, ਅਤੇ ਆਗਾਧ, ਮਹਿਮਾ ਬਿਸਥਾਰ, ਲੀਲਾ ਪ੍ਰਥਮ ਮਹਲ ਸਤਿਗੁਰ ਜੀ ਕੀ ਸੰਪੂਰਨੰ ।

ਦੋਹਰਾ

ਦਸ ਅਸਟ ਸਹਸ੍ਰ ਬਿਕ੍ਰਮ ਸੰਮਤ ਅਵਰੁ ਅਸ਼ਟ ਤੇਤੀਸ 'ਸਰੂਪ ਦਾਸ' ਸਤਿਗੁਰ ਕਰੀ

ਮਹਿਮਾ-ਪ੍ਰਕਾਸ਼ ਬਖਸ਼ੀਸ । 26 ॥

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ

ਹੋਇ ਦਇਲਾ ਕਰ ਲਏ ਉਧਾਰ ।



www.sikhbookclub.com

## ਛੰਦ ਪ੍ਰਯੋਗ -

"ਮਹਿਮਾ ਪ੍ਰਕਾਸ਼" ਵਿਵਿਧ ਅਤੇ ਵਿਭਿੰਨ ਛੰਦਾਂ ਦਾ ਇਕ ਅਨੂਪਮ ਗੁਲਦਸਤਾ ਹੈ। ਇਸਦੇ ਮਹਾਕਾਵਿ-ਪਰੰਪਰਾ ਦਾ ਗ੍ਰੰਥ ਹੋਣ ਦੀ ਇਹ ਇਕ ਵਡੀ ਨਿਸ਼ਾਨੀ ਹੈ। ਇਸ ਦੀ ਪ੍ਰਧਾਨ ਛੰਦ-ਪੱਧਤੀ ਦੋਹਾ ਚੌਪਈ ਹੈ ਪਰ ਕਿਧਰੇ ਕਿਧਰੇ ਇਸ ਪਧਤੀ ਵਿਚ ਪਰਿਵਰਤਨ ਵੀ ਦ੍ਰਿਸ਼ਟੀ-ਗੋਚਰ ਹੁੰਦਾ ਹੈ। ਜਿਵੇਂ ਦੋਹਾ-ਅੜਲ; ਦੋਹਾ ਛਪੈ; ਦੋਹਾ ਸੋਰਠਾ, ਦੋਹਾ ਤੋਮਰ, ਦੋਹਾ ਮਧਭਾਰ, ਦੋਹਾ ਅਸ਼ਤੋਤਰਾ, ਸੋਰਠਾ ਤ੍ਰਿਭੰਗੀ, ਦੋਹਾਂ ਸਵਈਆ, ਦੋਹਾ ਮਕਰਾ, ਦੋਹਾ ਤੋਟਕ, ਦੋਹਾ ਅਕਰਾ, ਦੋਹਾ ਕਬਿਤ, ਦੋਹਾ ਬੈਂਤ, ਦੋਹਾ ਛੰਦ, ਦੋਹਾ ਬੇਨੰਤੀ, ਦੋਹਾ ਨਰਾਜ, ਰਸਾਵਲ ਚੌਪਈ, ਤੁਲੰਗ ਪ੍ਰਯਾੜ, ਖਾਧੜੀ, ਚਾਰਣੀ ਦੋਹਾ/ਇੰਜ ਕੁਲ ਮਿਲਾਕੇ ਇਸ ਪੁਸਤਕ ਵਿਚ 21 ਛੰਦਾਂ ਦਾ ਪ੍ਰਯੋਗ ਹੋਇਆ ਹੈ।

## ਕਾਵਿ ਸ਼ੈਲੀ

ਕਾਵਿ-ਗ੍ਰੰਥ ਦੀ ਭਾਸ਼ਾ ਪੰਜਾਬੀ ਪ੍ਰਭਾਵਿਤ ਬ੍ਰਜ ਹੈ। ਇਸ ਛੰਦ ਵਿਧਾਨ ਵੀ ਬ੍ਰਜ ਵਾਲਾ ਹੀ ਹੈ। ਬ੍ਰਜ ਅਵਧੀ ਕਾਵਿ ਵਿਚ ਤਿੰਨ ਪ੍ਰਕਾਰ ਦੀਆਂ ਸ਼ੈਲੀਆਂ ਦਾ ਵਿਕਾਸ ਦ੍ਰਿਸ਼ਟੀਗੋਚਰੀ ਹੈ :—ਇਕ ਦੋਹਾ ਚੌਪਈ ਸ਼ੈਲੀ ਜਿਸ ਵਿਚ ਬਿਰਤਾਂਤਿਕ ਕਾਵਿ ਦੀ ਰਚਨਾ ਕੀਤੀ ਜਾਂਦੀ ਰਹੀ ਹੈ। ਗੋਸਵਾਮੀ ਤੁਲਸੀ ਦਾਸ ਦੀ ਜਗਤ ਪ੍ਰਸਿਧ ਕ੍ਰਿਤੀ ਰਾਮ ਚਰਿਤ ਮਾਨਸ ਇਸੇ ਸ਼ੈਲੀ ਵਿਚ ਹੈ। ਮਲਿਕ ਮੁਹੰਮਦ ਜਾਇਸੀ ਨੇ ਵੀ ਆਪਣੀ ਰਚਨਾ 'ਪਦਮਾਵਤ' ਇਸੇ ਸ਼ੈਲੀ ਵਿਚ ਲਿਖੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪ੍ਰਸਿੱਧ ਬਾਣੀ 'ਸੁਖਮਨੀ' ਵੀ ਇਸੇ ਸ਼ੈਲੀ ਵਿਚ ਹੈ। ਦੂਜੀ ਕਬਿਤ ਸਵਈਆ ਸ਼ੈਲੀ ਹੈ। ਇਸ ਦੀ ਵਧੇਰੇ ਵਰਤੋਂ ਹਿੰਦੀ ਦੇ ਰੀਤੀ ਕਾਲੀਨ ਕਵੀਆਂ ਨੇ ਕੀਤੀ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਪ੍ਰੇਮ ਭਾਵਨਾਵਾਂ ਨੂੰ ਪ੍ਰਗਟ ਕਰਨ ਲਈ ਇਸ ਸ਼ੈਲੀ ਨੂੰ ਵਧੇਰੇ ਯੋਗ ਸਮਝਿਆ ਗਿਆ ਹੈ। ਆਦਿ ਗ੍ਰੰਥ ਵਿਚ ਦਰਜ ਭਟਾਂ ਦੀ ਬਾਣੀ ਇਸੇ ਸ਼ੈਲੀ ਦੀ ਪੈਰਵੀ ਕਰਦੀ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਦੀਆਂ ਕ੍ਰਿਤੀਆਂ ਕਬਿਤ ਸਵਈਏ ਇਸੇ ਸ਼ੈਲੀ ਦੀ ਪ੍ਰਤਿਨਿਧਤਾ ਕਰਦੀਆਂ ਹਨ। ਤੀਜੀ ਪੱਧੜੀ ਸ਼ੈਲੀ ਹੈ। ਇਸ ਦਾ ਪ੍ਰਯੋਗ ਵਧੇਰੇ ਕਰਕੇ ਰਾਜਸਥਾਨ ਦੇ ਚਾਰਣਾਂ ਨੇ ਕੀਤੀ ਹੈ। ਯੁਧ ਪ੍ਰਸੰਗਾਂ ਲਈ ਇਹ ਵਧੇਰੇ ਅਨੁਕੂਲ ਮੰਨੀ ਗਈ ਹੈ। ਇਨਾਂ ਤਿੰਨਾਂ ਵਿਚੋਂ ਕਵੀ ਨੇ ਪਹਿਲੀਆਂ ਦੋ ਸ਼ੈਲੀਆਂ ਦੀ ਵਰਤੋਂ ਵਧੇਰੇ ਕੀਤੀ ਹੈ ਬੇਸ਼ਕ ਤੀਜੀ ਦੀ ਝਲਕ ਵੀ ਯੁਧ ਪ੍ਰਸੰਗਾਂ ਵਿਚ ਜ਼ਰੂਰ ਮਿਲ ਜਾਂਦੀ ਹੈ। ਯੁਧ ਪ੍ਰਸੰਗਾਂ ਨੂੰ ਵੀ ਕਬਿੱਤ ਸਵਈਆਂ ਸ਼ੈਲੀ ਵਿਚ ਹੀ ਚਿਤ੍ਰਿਆ ਗਿਆ ਹੈ। ਇਸਦਾ ਕਾਰਣ ਇਹੀ ਹੋ ਸਕਦਾ ਹੈ ਕਿਉਨ੍ਹਾਂ ਦੇ ਸਾਮ੍ਹਣੇ ਦਸਮਗ੍ਰੰਥ ਦੀ ਛੰਦ ਪਧਤੀ ਕਬਿਤ ਸਵਈਆ ਸ਼ੈਲੀ ਸੀ! ਜਿਸ ਨੂੰ ਯੁਧ ਪ੍ਰਸੰਗਾਂ ਲਈ ਵੀ ਉਪਯੋਗੀ ਸਮਝਿਆ ਗਿਆ ਹੈ।

ਉਜ ਪੰਜਾਬੀ ਵਿਚ ਬੈਂਤ ਦਵਈਆ ਸ਼ੈਲੀ ਵਿਸ਼ੇਸ਼ ਮਹੱਤਵ ਦੀ ਧਾਰਣੀ ਹੈ। ਕਿੱਸੇ ਕਾਵਿ ਇਸੇ ਸ਼ੈਲੀ ਵਿਚ ਲਿਖਿਆ ਗਿਆ ਹੈ। ਸ਼ਲੋਕ, ਪਉੜੀ ਸ਼ੈਲੀ ਵੀ ਪੰਜਾਬੀ ਦੀ ਮੌਲਿਕ ਸ਼ੈਲੀ ਹੈ। ਇਸ ਦੀ ਵਰਤੋਂ ਜੰਗ-ਯੁਧ ਸੰਬੰਧੀ ਲਿਖੇ ਗਏ ਵਾਰ ਕਾਵਿ ਲਈ ਵੀ ਉਪਯੋਗੀ ਸਮਝੀ

 www.sikhbookclub.com

ਗਈ ਹੈ। ਨਿਸ਼ਾਨੀ, ਸਿਰਖੰਡੀ ਅਤੇ ਕਰੌੜਾ ਆਦਿ ਛੰਦ ਇਸ ਦੇ ਆਧਾਰ-ਸਤੰਭ ਹਨ। 'ਮਹਿਮਾ ਪ੍ਰਕਾਸ਼ ਬ੍ਰਜ ਭਾਸ਼ਾ ਦੀ ਕ੍ਰਿਤੀ ਹੈ। ਇਸ ਲਈ ਇਸ ਵਿਚ ਬ੍ਰਜ ਭਾਸ਼ਾ ਜਾਂ ਅਵਧੀ ਵਾਲੀਆਂ ਸ਼ੈਲੀਆ ਹੀ ਪ੍ਰਯੁਕਤ ਹੋਈਆਂ ਹਨ।

## ਅਲੰਕਾਰ ਪ੍ਰਯੋਗ

ਆਚਾਰੀਆਂ ਨੇ ਕਾਵਿ ਨੂੰ ਇਕ ਸੁੰਦਰੀ ਦੇ ਰੂਪ ਵਿਚ ਨਿਹਾਰਿਆ ਹੈ ਅਤੇ ਅਲੰਕਾਰ ਉਸ ਸੁੰਦਰੀ ਦੇ ਰੂਪ ਨੂੰ ਹੋਰ ਨਿਖਾਰਨ/ਸੰਵਾਰਨ ਵਾਲੇ ਗਹਿਣੇ ਦਰਸਾਏ ਹਨ। ਅਲੰਕਾਰਾਂ ਨੂੰ ਕਈ ਵਾਰੀ ਸਾਜ ਸਜਾਵਟ ਦੇ ਗਹਿਣਿਆਂ ਨਾਲੋਂ ਵਧ ਮਹਤੱਵ ਵੀ ਦੇ ਦਿਤਾ ਜਾਂਦਾ ਹੈ। ਫਲਸਰੂਪ ਕਾਵਿ, ਸੁੰਦਰੀ ਨੂੰ ਗਹਿਣਿਆਂ ਨਾਲ ਲੱਦ ਦਿੱਤਾ ਜਾਂਦਾ ਹੈ। ਇੰਜ ਉਸਦਾ ਆਪਣਾ ਰੂਪ ਤਾਂ ਗਹਿਣਿਆਂ ਹੇਠਾਂ ਹੀ ਲੁਕ/ਛਿਪ ਜਾਂਦਾ ਹੈ। ਪਰ ਅਜਿਹਾ ਕਰਨਾ ਤਰਕ ਸੰਗਤ ਨਹੀਂ। ਕਿਉਂਕਿ ਕਾਵਿ ਦਾ ਅਸਲੀ ਸੌਂਦਰਯ ਤਾਂ ਕਾਵਿ ਦੀ ਸ੍ਰਿਸ਼ਟੀ ਜਾਂ ਆਤਮਾ ਵਿਚ —ਹੈ" ਨਹੀਂ ਮੁਹਤਾਜ ਜ਼ੇਵਰ ਕਾ ਜਿਸੇ ਖ਼ੂਬੀ ਖ਼ੁਦਾ ਨੇ ਦੀ।" ਇਸ ਲਈ ਇਕ ਪ੍ਰਵੀਨ ਕਵੀ ਦੀ ਕਵਿਤਾ ਵਿਚ ਅਲੰਕਾਰ ਸੁਤੇ ਹੀ ਪ੍ਰਵਿਸ਼ਟ ਹੋ ਜਾਂਦੇ ਹਨ ਜਿਵੇਂ ਰੁਖਾਂ ਨੂੰ ਪੱਤੇ।

ਬਾਬਾ ਸਰੂਪ ਦਾਸ ਭੱਲਾ ਪੰਜਾਬੀ ਅਤੇ ਪੰਜਾਬ ਦੀ ਸਨਾਤਨੀ ਪਰੰਪਰਾ ਦਾ ਕਵੀ ਹੈ। ਉਸ ਕਾਲ ਵਿਚ ਜਾਂ ਕਿਸੇ ਹੋਰ ਕਾਲ ਵਿਚ ਵੀ ਅਲੰਕਾਰਵਾਦੀ ਪਰੰਪਰਾ ਸਾਡੇ ਖਿੱਤੇ ਦੇ ਕਾਵਿ ਵਿਚ ਪ੍ਰਚਲਿਤ ਨਹੀਂ ਰਹੀ। ਤਾਂ ਹੀ ਸਾਡੇ ਖਿੱਤੇ ਦੇ ਕਾਵਿ ਵਿਚ ਪੰਜਾਬ ਤੋਂ ਬਾਹਿਰ ਰਚੇ ਗਏ ਕਾਵਿ ਵਾਂਗੂ ਅਲੰਕਾਰ ਚਾਮਤਕਾਰ ਵਿਖਾਉਣ ਦਾ ਰਿਵਾਜ ਨਹੀਂ। ਇਥੇ ਤਾਂ ਭਾਵਾਂ ਜਾ ਰਸ ਵਿਵੇਚਣ ਨੂੰ ਪ੍ਰਥਮਿਕਤਾ ਦਿੱਤੀ ਜਾਂਦੀ ਹੈ ਅਤੇ ਅਲੰਕਾਰ ਵਿਧਾਨ ਨੂੰ ਕਾਵਿ ਦਾ ਸ਼ੋਭਾਕਾਰੀ ਧਰਮ ਹੀ ਮੰਨਿਆ ਜਾਂਦਾ ਹੈ ਪਰ ਬ੍ਰਜ ਭਾਸ਼ਾ ਵਿਚ ਰਚਨਾ ਕਹਨ ਕਰਕੇ ਉਸਦੇ ਕਾਵਿ ਵਿਚ ਕਾਵਿਗਤ ਚਮਤਕਾਰ ਦਾ ਪ੍ਰਦਰਸ਼ਨ ਜ਼ਰੂਰ ਹੋ ਗਿਆ ਹੈ।

ਅਲੰਕਾਰਾਂ ਨੂੰ ਦੋ ਸ਼ਰੇਣੀਆਂ ਵਿਚ ਵੰਡਿਆ ਜਾਂਦਾ ਹੈ: ਸ਼ਬਦ ਅਲੰਕਾਰ ਅਤੇ ਅਰਥ ਅਲੰਕਾਰ। ਪਹਿਲੀ ਸ਼ਰੇਣੀ ਦੇ ਅਲੰਕਾਰਾਂ ਵਿਚ ਸ਼ਬਦ ਪ੍ਰਯੋਗ ਨਾਲ ਹੀ ਸੌਂਦਰਯ ਵਰਣਨ ਕੀਤਾ ਜਾਂਦਾ ਹੈ ਅਤੇ ਅਰਥ ਅਲੰਕਾਰਾਂ ਵਿਚ ਅਰਥਾਂ ਦੀ ਮਹੱਤਾ ਹੁੰਦੀ ਹੈ।

ਇਸ ਕ੍ਰਿਤੀ ਵਿਚ ਅਲੰਕਾਰਾਂ ਦੇ ਬਹੁਤ ਸਾਰੇ ਨਮੂਨੇ ਮਿਲ ਜਾਂਦੇ ਹਨ। ਇਨ੍ਹਾਂ ਵਿਚ ਸ਼ਬਦ ਅਲੰਕਾਰ ਵੀ ਹਨ ਅਤੇ ਅਰਥ ਅਲੰਕਾਰ ਵੀ। ਹੇਠਾਂ ਕੁਝ ਉਦਾਹਰਣ ਪ੍ਰਸਤੁਤ ਕੀਤੇ ਜਾਂਦੇ ਹਨ :—

1. ਹਰਨ ਭਰਨ ਕਾਰਨ ਕਰਨ ਸਭ ਜੰਗਤ ਤਾਰਨਹਾਰ।
   ਬਾਲ ਮੁਕੰਦ ਸੁਰੂਪ ਧਰ ਸਭ ਜਗਕਰੇਂ ਉਧਾਰ।
2. ਜੈ ਜੈ ਕਾਰ ਜਗਤ ਮਿਲ ਕੀਨਾ।
   ਗੁਰ ਅਦਭੁਤ ਦਰਸ਼ਨ ਨਿਤ ਨਵੀਨਾ।
3. ਮਮ ਸਿਖ ਸੁਨੋ ਸੁਜਾਨ
   ਯਹ ਜਗਮਿਥਿਆ ਜਾਨ।

 www.sikhbookclub.com

4. ਦੇਖਤ ਸਿਧ ਸਭ ਸਭਾ ਸੇ ਹੋਇ ਗਏ ਲੋਪ।
ਸਭ ਸੰਗਤ ਦੇਖ ਵਿਮੇ ਭਈ ਅਚਰਜਲੀਲਾ ਗੋਪ।

ਉਪਰੋਕਤ ਉਦਾਹਰਣਾਂ ਵਿਚ ਅਖਰਾਂ/ਸ਼ਬਦਾਂ ਦਾ ਦੁਹਰਾਓ ਇਕ ਖ਼ਾਸ ਪ੍ਰਕਾਰ ਦਾ ਸੰਗੀਤ (Alletration) ਪੈਦਾ ਕਰਦਾ ਹੈ। ਇਹੀ ਅਨੁਪ੍ਰਾਸ ਅਲੰਕਾਰ ਦੀ ਵਿਸ਼ੇਸ਼ਤਾ ਹੈ।

1. ਨਿਜ ਮਨ ਮੈ ਮਨਸੂਬਾਂ ਕਰਾ।
ਸਤਿਗੁਰ ਕਾ ਮਨ ਭੈ ਨਹੀਂ ਕਰਾ :

2; ਸੁਨ ਸਿਖ ਡੁਬਦੀ ਨਾਉ ਤੁਮ ਹਮ ਕੰਡੇ ਦੀਨ ਲਗਾਇ।
ਕੰਧੇ ਮਹਿ ਘਾਸੀ ਲਗੀ ਕਿਉਂ ਪੂਜਾ ਰਖੋ ਦੁਰਾਇ।

ਸ਼ਲੇਸ਼ (attached) ਸ਼ਬਦ ਦਾ ਅਰਥ ਹੈ ਚਿਪਕਿਆ ਹੋਇਆ। ਇਸ ਅਲੰਕਾਰ ਵਿਚ ਕਿਸੇ ਸ਼ਬਦ ਦੇ ਇਕ ਅਰਥ ਨਾਲ ਦੂਜਾ ਲਕੜੀ ਅਤੇ ਲਾਖ ਵਾਂਗੂੰ ਚਿਪਕਿਆ ਹੋਇਆ ਹੁੰਦਾ ਹੈ।

ਜਿਥੇ ਕਿਸੇ ਇਕ ਸ਼ਬਦ ਦੇ ਇਕ ਤੋਂ ਵਧ ਅਰਥਾਤ ਅਨੇਕ ਅਰਥ ਨਿਕਲਦੇ ਹੋਣ, ਉਥੇ ਇਸ ਦੀ ਹੋਂਦ ਹੁੰਦੀ ਹੈ। ਉਪਰਲੀਆ ਮਿਸਾਲਾਂ ਵਿਚ ਮਨਸੂਬਾਂ ਦੇ ਅਰਥ ਸੋਚ ਵਿਚਾਰ, ਯੋਜਨਾ, ਸਕੀਮ ਆਦਿ ਹਨ ਅਤੇ 'ਘਾਸੀ' ਘਾਉ, ਜ਼ਖ਼ਮ ਜਾਂ ਚਿੰਨ੍ਹ ਆਦਿ ਹਨ।

1. ਤਬ ਬੀਬੀ ਚਲੀ ਸਾਹਿਬ ਸੰਗ ਚਲੇ।
ਜਿਵ ਗੰਗ ਸਾਗਰ ਚੂਲ ਮਿਲੇ।
ਪਹੁਚੇ ਜਾਇ ਸਤਿਗੁਰ ਕੇ ਦੁਆਰ।
ਮਿਲ ਸਾਗਰ ਗੰਗਾ ਛੋੜ੍ਰ ਸੁਚਾਰ।

2. ਸਿੰਘਾਸਨ ਪੁਰ ਗੁਰ ਭਏ ਲੋਪ
ਜਿਮ ਛੀਰ ਸਮੁੰਦਰ ਰਹੇ ਪ੍ਰਭ ਗੋਪ।

3. ਲੰਗਰ ਮਾਹਿ ਦਇਆਲ ਗੁਰ ਛਾਜੈ।
ਜਿਉਂ ਤਾਰਾ ਮੰਡਲ ਚੰਦ ਬਿਰਾਜੈ।

4. ਗੁਰ ਸੰਗਤ ਕੋ ਕਰ ਪ੍ਰੀਤ ਖਿਲਾਵੈ
ਜਿਉਂ ਰਮਚੰਦ੍ਰ ਰਿਖੀ ਭੋਗ ਭੁਗਾਵੈ।

ਉਪਮਾ (Simile) ਅਲੰਕਾਰ ਵਿਚ ਕਿਸੇ ਵਸਤੂ ਦੇ ਰੂਪਗੁਣ ਦੀ ਵਿਸ਼ੇਸ਼ਤਾ ਪ੍ਰਗਟ ਕਰਨ ਲਈ ਕਿਸੇ ਵਾਧੂ ਉਤਕਰਸ਼ ਵਾਲੀ ਵਸਤੂ ਨਾਲ ਇਸਦੀ ਸਮਾਨਤਾ ਕੀਤੀ ਜਾਂਦੀ ਹੈ। ਉਪਰ ਦਿਤੀਆਂ ਗਈਆਂ ਸਾਰੀਆ ਮਿਸਾਲਾਂ ਵਿਚ ਇਹ ਸਮਾਨਤਾ ਜਿਸ, ਜਿਸ, ਜਿਉਂ ਆਦਿ ਸ਼ਬਦ ਲਗਾ ਕੇ ਦਰਸਾਈ ਗਈ ਹੈ।

ਪਨ ਪਾਰੋ ਪ੍ਰਭ ਚਰਚਾ ਕਰੀ
ਲਾਲ ਭਏ ਲਾਲੂ ਇਹ ਘਰੀ

ਤਬ ਲਾਲੂ ਸਤਿਗੁਰ ਚਰਨਨਪਰਾ
ਕਰ ਕ੍ਰਿਪਾ ਹਾਥ ਮਸਤਕ ਗੁਰ ਧਰਾ ।

ਯਮਕ (Repetition) ਸ਼ਬਦ ਦਾ ਅਰਥ ਹੈ ਜੋੜਾ (Pair)ਅਰਥਾਤ ਸ਼ਬਦਾਂ ਦਾ ਜੋੜਾ । ਇੰਜ ਇਥੇ ਇਕੋ ਸ਼ਬਦ ਅਨੇਕ ਵਾਰੀ ਪ੍ਰਯੋਗ ਕੀਤਾ ਜਾਂਦਾ ਹੈ । ਪਰ ਉਸਦਾ ਅਰਥ ਹਰ ਵਾਰੀ ਵਖਰਾ ਹੁੰਦਾ ਹੈ । ਉਪਰ ਉਦਾਹਰਣ ਵਜੋਂ ਪੇਸ ਕੀਤੇ ਗਏ ਬੰਦ ਵਿਚ ਲਾਲ (ਲਾਲੂ) ਦੇ ਬਾਰ ਬਾਰ ਆਉਣ ਨਾਲ ਅਰਥਾਂ ਵਿਚ ਕੀ ਪਰਿਵਰਤਨ ਆਖਿਆ ਹੈ ਜੋ ਪਹਿਲਾਂ ਕੀਮਤੀ ਪਥਰ/ਹੀਰਾ ਹੈ ਤੇ ਬਾਅਦ ਵਿਚ ਮਹਿਲਾ ਕਾਲੂ ਜੀ ਦਾ ਭਰਾ ਮਹਿਤਾ ਲਾਲੂ ਅਤੇ ਫਿਰ ਹਰਿ ਰੰਗ ਵਿਚ ਰੰਗਿਆ ਸਰਸ਼ਾਰ ਵਿਅਕਤੀ ਜਿਸ ਤੇਹਰਿ ਲਾਲ ਦੀ ਲਾਲੀ (ਮਜੀਠ ਰੰਗ ਹੋਈ ਹੋਵੇ ।

1) ਬਲਵੰਡ ਰਬਾਬੀ ਸਤਿਗੁਰ ਦੇ ਸਨਮੁਖ ਰਹੇ ।
ਚੌਕੀ ਸ਼ਬਦ ਸੁਨਾਇ ਸਦਾ ਸੁਖ ਮੋਂ ਰਹੇ ।
ਗੁਰੂ ਬਾਬੇ ਕਹੀ ਸੁ ਪਾਸ ਇਸੇ ਇਮ ਰਾਖੀਏ ।
ਹੋ ਜਿਮ ਦਾਤਨ ਮੋਂ ਜੀਭ ਵਚਨ ਸੁਖ ਭਾਸੀਏ ।

2) ਅਨਿਨ ਭਗਤ ਸਿੰਘਾਸਨ ਸਤਿਗੁਰ ਕੋ ਸਜੇ ।
ਵੈਰਾਗ ਜੋਗ ਤਤ, ਗਿਆਨ ਰਤਨ ਸੁੰਦਰ ਖਚੇ ।
ਅਭੇਦ ਤਤਾਵੀਚਾਰ ਛਤ੍ਰ ਤਾ ਪਰ ਢੂਲੇ ।
ਹੋ ਸਰਬ ਦਇਆਲ ਚਮਰ ਸੁੰਦਰ ਝੂਲੇ ।

ਰੂਪਕ (Metaphor) ਸ਼ਬਦ ਦਾ ਅਰਥ ਹੈ ਰੂਪ ਧਾਰਨਾ, ਜਿਵੇਂ ਨਾਟਕ ਅੰਦਰ ਕੋਈ ਅਭਿਨੇਤਾ ਮੂਲ ਪਾਤਰ ਦਾ ਰੂਪ ਧਾਰਨ ਕਰਕੇ ਉਸੇ ਵਰਗ ਬਣ ਜਾਂਦਾ ਹੈ, ਉਸੇ ਉਸੇ ਤਰ੍ਹਾਂ ਕਵਿਤਾ ਅੰਦਰ ਕਈ ਵਾਰੀ ਉਪਮਾਨ ਦਾ ਰੂਪ ਧਾਰ ਲੈਂਦਾ ਹੈ । ਅਰਥਾਤ ਦੋਵੇਂ ਇਕ ਰੂਪ ਜਾਪਦੇ ਹਨ । ਇਥੇ ਸਮਾਨਤਾ ਦਰਸਾਉਣ ਲਈ ਕੋਈ ਸ਼ਬਦ ਜਿਵੇਂ ਆਦਿ ਨਹੀਂ ਲਗਾਇਆ ਜਾਂਦਾ । ਉਪਰੋਕਤ ਤਿੰਨੇ ਉਦਾਹਰਣ ਰੂਪਕ ਦੀਆਂ ਝਾਕੀਆਂ ਪ੍ਰਸਤੁਤ ਕਰਦੀਆਂ ਹਨ ।

ਕਈ ਵਾਰੀ ਦ੍ਰਿਸ਼ਟਾਂਤ (Example) ਦੇ ਕੇ ਕੋਈ ਗਲ ਸਮਝਾਈ ਜਾਂਦੀ ਹੈ। ਅਜਿਹੀ ਸਥਿਤੀ ਵਿਚ ਦ੍ਰਿਸ਼ਟਾਂਤ ਅਲੰਕਾਰ ਹੁੰਦਾ ਹੈ ਜਿਵੇਂ :—

(ੳ) ਗੁਰੂ ਬਾਬੇ ਕਹੀ ਸੁ ਪਾਸ ਇਸੇ ਇਮ ਰਾਖੀਏ ।
ਹੋ ਜਿਮ ਦਾਤ ਨਮੋ ਜੀਭ ਵਚਨ ਸੁਖ ਭਾਸੀਏ ।

ਇੰਜ ਇਹ ਦ੍ਰਿਸ਼ਟਾਂਤ ਅਲੰਕਾਰ ਦੀ ਬਹੁਤ ਸੁੰਦਰ ਮਿਸਾਲ ਬਣ ਨਿਬੜੀ ਹੈ ।

(ਖ) ਤਬ ਬੀਬੀ ਚਲੀ ਸਾਹਿਬ ਸੰਗ ਚਲੇ ।
ਜਿਮ ਗੰਗਾ ਸਾਗਰ ਢੂਲ ਮਿਲੇ ।
ਪਹੁੰਚ ਜਾਇ ਸਤਿਗੁਰ ਕੇ ਦੁਆਰ ।
ਮਿਲ ਸਾਗਰ ਗੰਗਾ ਛੇਕ੍ਰ ਸੁਚਾਰ । 47 ।
ਜੋ ਤਿਸ ਸੰਗਮ ਕਰੇ, ਸਨਾਨ ।

 www.sikhbookclub.com

ਹੋਇ ਮੁਕਤ ਨਹੀਂ ਆਵਨ ਜਾਨ ।
ਜਿਸ ਆਤਮ ਜਾਇ ਮਿਲੇ ਪਰਮਾਤਮ
ਸੋਹੀ ਪਰਮ ਪਦ ਮੁਕਤ ਮਹਾਤਮ । 48 ।

2. ਬੈਠੇ ਸਭਾ ਸੰਗਤ ਗੁਰ ਸੋਹੇ ।
ਜਿਮ ਰਿਖ ਮੁਨ ਸਭ ਰਘੁਪਤਿ ਮਨ ਮੋਹੇ ।
ਪ੍ਰਭੁ ਕਰੇ ਉਪਦੇਸ ਗਿਆਨ ਰਸ ਭਰੇ ।
ਜਿਮ ਲਛਮੀ ਪ੍ਰੀਤ ਰਘੁਬੰਸ ਮਨ ਕਰੇ ।
ਗੁਰ ਬਚਨ ਹੀਐ ਗੁਰਮੁਖ ਸਿਖ ਧਾਰੇ ।
ਜਿਮ ਰਾਮ-ਰਜਾਇ ਹਨੂ ਅਨਸਰੇ ।
ਸਤਿਗੁਰ ਦੇਖ ਸੰਗਤ ਬਿਗਸਾਇ ।
ਜਿਮ ਚੰਦ ਚਕੋਰ ਨਿਰਖਤ ਟਕ ਲਾਇ ।
ਗੁਰ ਸਿਖਨ ਕੇ ਮਨ ਅਨਭੈ ਲੇਖਾ ।
ਜਿਮ ਅਕ੍ਰੂਰ ਜਲ ਮੇਂ ਹਰਿ ਦੇਖਾ ।
ਗੁਰ ਦਰਸਨ ਫਲ ਸੰਗਤ ਕੋ ਭਇਆ ।
ਜਿਮ ਦਰਸਨ ਕਿਸਣ ਸੁਦਾਮਾ ਲਇਆ ।
ਕ੍ਰਿਪਾ ਦ੍ਰਿਸ਼ਟ ਜਿਹ ਪਰ ਹੋਇ ਪਾਇ ।
ਜਿਮ ਰਵਿ ਦ੍ਰਿਸ਼ਟ ਰਤਨ ਪ੍ਰਗਟਾਇ ।
ਗੁਰ ਪਰਸਤ ਚਰਨ ਮਨ ਤਨ ਆਪ ਜਾਤ ।
ਜਿਮ ਪਾਰਸ ਛੁਹਤ ਹੇਮ ਹੋਇ ਜਾਤ ।

ਕ੍ਰਮ ਅੰਕ ਪਹਿਲੇ ਵਿਚ ਬੀਬੀ ਅਮਰੋ ਜੀ (ਗੁਰੂ ਅਮਰਦਾਸ ਜੀ ਦੇ ਨਾਲ ਸਤਿਗੁਰੂ ਜੀ ਕੋਲ ਜਾ ਰਹੇ ਹਨ । ਉਨ੍ਹਾਂ ਦੋਹਾਂ ਬਜ਼ੁਰਗਾਂ ਦਾ ਪਰਸਪਰ ਮਿਲਾਪ ਕਵੀ ਨੇ ਇੰਜ ਦਰਸਾਇਆ ਹੈ ਜਿਵੇਂ ਸਾਧਾਰਣ ਪਾਣੀ ਅਤੇ ਗੰਗਾ ਦੇ ਪਾਣੀ ਦਾ ਮਿਲਾਪ ਹੋਵੇ । ਉਸਦਾ ਅਜਿਹਾ ਕਰਨਾ ਪ੍ਰਭਾਵ ਦੀ ਤੀਬ੍ਰਤਾ ਵਿਚ ਵਾਧਾ ਕਰਦਾ ਹੈ ਅਤੇ ਨਾਲ ਦੀ ਨਾਲ ਉਪਮਾਨਾ ਦੀ ਜਾਣਕਾਰੀ ਅਤੇ ਸਾਡੀ ਪ੍ਰਾਚੀਨ ਪਰੰਪਰਾ ਵਿਚ ਉਨ੍ਹਾਂ ਦੇ ਰੂੜ ਹੋ ਚੁਕੇ ਅਰਥਾ ਦੀ ਵੀ ਜਾਣਕਾਰੀ ਦਿੰਦਾ ਹੈ ।

ਕ੍ਰਮ ਅੰਕ ਦੂਜੇ ਵਿਚ ਰਿਸ਼ੀਆਂ ਮੁਨੀਆਂ ਦਾ ਸ੍ਰੀ ਰਾਮਚੰਦ੍ਰ ਜੀ ਨਾਲ ਆਤਮਕ ਸੰਬੰਧ, ਸ੍ਰੀ ਰਾਮ ਚੰਦ੍ਰ ਜੀ ਅਤੇ ਲਛਮਣ ਜੀ ਦਾ ਸਸਨੇਹ ਰਿਸ਼ਤਾ, ਚੰਦ੍ਰਮਾ ਅਤੇ ਚਕੋਰ ਦੀ ਪ੍ਰੀਤ-ਰੀਤ, ਸ੍ਰੀ ਕ੍ਰਿਸ਼ਣ ਅਤੇ ਸੁਦਾਮਾ ਜੀ ਦਾ ਪਿਆਰ; ਸੂਰਜੀ ਕਿਰਣਾਂ ਦਾ ਰਤਨਾਂ ਨੂੰ ਪ੍ਰਗਟ ਕਰਨਾ ਅਤੇ ਪਾਰਸ ਦਾ ਆਮ ਧਾਤਾਂ ਨੂੰ ਸੋਨਾ ਬਣਾ ਦੇਣਾ ਆਦਿ ਉਸਦੀ ਉਪਮਾਨ ਸੋਝੀ ਦਾ ਜੀਵੰਤ ਉਦਾਹਰਣ ਪ੍ਰਸਤੁਤ ਕਰਦੇ ਹਨ ।

ਕੁਲ ਮਿਲਾ ਕੇ ਆਖਿਆ ਜਾ ਸਕਦਾ ਹੈ ਕਿ ਕਵੀ ਦੀ ਅਲੰਕਾਰ ਯੋਜਨਾ ਦੇ ਰਚਨਾ ਰੂਪ ਨੂੰ ਜ਼ੋਰ ਵਧਾਉਣ/ਚਮਕਾਉਣ ਹਿਤ ਕੀਤੀ ਗਈ ਹੈ । ਕਵੀ ਭਾਵਾਂ ਨੂੰ ਪ੍ਰਾਥਮਿਕਤਾ ਦਿੰਦਾ ਹੈ ਅਤੇ ਨਿਰੋਲ ਅਲੰਕਾਰ ਪ੍ਰਦਰਸ਼ਨ ਕਰਨਾ ਉਸਦਾ ਵਿਸ਼ੈ ਨਹੀਂ ਹੈ ।


www.sikhbookclub.com

## ਭਾਸ਼ਾ

ਭਾਈ ਸਰੂਪ ਦਾਸ ਭੱਲਾ ਰਚਿਤ ਪੁਸਤਕ 'ਮਹਿਮਾ ਪ੍ਰਕਾਸ਼' ਦਾ ਪੰਜਾਬ ਦੀ ਭਾਸ਼ਾ ਪਰੰਪਰਾ ਦੇ ਵਿਕਾਸ ਵਿਚ ਮਹਤਵਪੂਰਣ ਯੋਗਦਾਨ ਹੈ ਪਰ ਅਜ ਇਸ ਗ੍ਰੰਥ ਦੀ ਭਾਸ਼ਾ ਦਾ ਜਿਹੜਾ ਰੂਪ ਸਾਡੇ ਸਾਮ੍ਹਣੇ ਹੈ ਉਸ ਵਿਚ ਉਤਾਰਾ ਕਰਨ ਵਾਲਿਆਂ ਦਾ ਮਿਸ਼ਰਨ ਇੰਨਾ ਅਧਿਕ ਹੈ ਕਿ ਉਸ ਨੂੰ ਮੂਲ ਨਾਲੋਂ ਨਖੇੜਨਾ ਅਸੰਭਵ ਹੈ। ਫਿਰ ਵੀ ਇਕ ਗਲ ਬੜੀ ਸਪੱਸ਼ਟ ਹੈ ਕਿ ਇਸ ਗ੍ਰੰਥ ਦੀ ਭਾਸ਼ਾ ਬ੍ਰਜ ਹੈ ਜਿਸਤੇ ਪੰਜਾਬੀ ਭਾਸ਼ਾ ਦਾ ਜ਼ਬਰਦਸਤ ਪ੍ਰਭਾਵ ਹੈ। ਇੰਜ ਇਸ ਗ੍ਰੰਥ ਦੀ ਭਾਸ਼ਾ ਪੰਜਾਬੀ ਪ੍ਰਭਾਵਿਤ ਬ੍ਰਜ ਹੈ। ਇਸ ਲਈ ਇਸ ਦੀ ਸਾਂਝ ਗੁਰਬਾਣੀ ਅਤੇ ਸਿਖ ਸਾਹਿਤ ਦੀ ਭਾਸ਼ਾ ਨਾਲ ਬੜੀ ਨਿਕਟਵਰਤੀ ਹੈ।

ਕਿਸੇ ਵੀ ਭਾਸ਼ਾ, ਵਿਸ਼ੇਸ਼ ਦੇ ਸਰੂਪ ਵਿਵੇਚਣ ਲਈ ਉਸਦੇ ਤਿੰਨ ਗੁਣ ਵਿਸ਼ੇਸ਼ ਤੌਰ ਤੇ ਮਹੱਤਵ ਸ਼ੀਲ ਹਨ :— (1) ਭਾਸ਼ਾ ਦੀ ਸਮ੍ਰਿਧੀ, (2) ਭਾਸ਼ਾ ਦੀ ਸ਼ੁੱਧੀ ਅਤੇ (3) ਭਾਸ਼ਾ ਦੀ ਸ਼ਕਤੀ।

### (1) ਭਾਸ਼ਾ ਦੀ ਸਮ੍ਰਿਧੀ

ਕਿਸੇ ਵੀ ਭਾਸ਼ਾ ਦੀ ਸਮ੍ਰਿਧੀ ਦਾ ਆਧਾਰ ਉਸ ਦਾ ਸ਼ਬਦਕੋਸ਼ ਹੈ। ਇਸ ਲਈ ਕੋਈ ਵੀ ਚੰਗਾ ਲੇਖਕ ਹਮੇਸ਼ਾ ਚੰਗੇ ਅਤੇ ਉਚਿਤ ਸ਼ਬਦਾਂ ਦੀ ਤਲਾਸ਼ ਵਿਚ ਰਹਿੰਦਾ ਹੈ। ਪੰਜਾਬ ਪੰਜਾਬੀਅਤ ਅਤੇ ਪੰਜਾਬੀ ਭਾਸ਼ਾ ਦੇ ਸਾਹਿਤਕਾਰ ਸ਼ਬਦ ਅਰਜਿਤ ਕਰਨੇ ਦੇ ਅਮਲੇ ਵਿਚ ਸਾਮੀ ਅਤੇ ਆਰੀਆ ਭਾਸ਼ਾਵਾਂ ਦੇ ਸ਼ਬਦ ਕੋਸ਼ਾਂ ਦਾ ਸਹਾਰਾ ਲੈਂਦੇ ਹਨ। ਉਹ ਇਸ ਗਲ ਦਾ ਵੀ ਉਚਿਤ ਧਿਆਨ ਰਖਦੇ ਹਨ ਕਿ ਸ਼ਬਦ ਤਤਸਮ ਰੂਪ ਵਿਚ ਲੈਣੇ ਹਨ ਜਾਂ ਤਦਭਵ ਰੂਪ ਵਿਚ। ਲਿਹਾਜ਼ਾ ਸਾਡੇ ਸਾਹਿਤਕਾਰਾਂ ਨੇ ਤਦਭਵ ਅਤੇ ਤਤਸਮ ਦੋਹਾਂ ਰੂਪਾਂ ਵਿਚ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ।

'ਮਹਿਮਾ ਪ੍ਰਕਾਸ਼' ਦਾ ਕਰਤਾ ਬਾਬਾ ਸਰੂਪ ਦਾਸ ਭੱਲਾ ਇਕ ਬਹੁ-ਭਾਸ਼ੀ ਵਿਦਵਾਨ ਹੈ। ਉਹ ਅਜਿਹੇ ਮਹਾਪੁਰਖਾਂ ਦੇ ਚਰਿਤ ਕਾਵਿ ਉਲੀਕ ਰਿਹਾ ਹੈ ਜਿਨਾਂ ਨੂੰ ਪ੍ਰਾਂਤਿਕ ਜਾਂ ਦੇਸ਼ਾਂ ਦੀ ਸੀਮਾਵਾਂ ਜਕੜ ਨਹੀਂ ਸਕੀਆਂ। ਇਸ ਲਈ ਉਸ ਦਾ ਸੁਚੇਤ ਯਤਨ ਰਿਹਾ ਹੈ ਕਿ ਸ਼ਬਦ ਭਾਰਤੀ ਭਾਸ਼ਾ ਦੇ ਵਿਰਸੇ ਵਿਚੋਂ ਆਉ। ਇਸ ਲਈ ਉਸਦੀ ਬਹੁਤਾ ਸ਼ਬਦ ਭੰਡਾਰ ਸੰਸਕ੍ਰਿਤ ਸੋਮੇ ਤੋਂ ਹੀ ਗ੍ਰਹਿਣ ਕੀਤਾ ਗਿਆ ਹੈ। ਇਹ ਸ਼ਬਦ ਤਤਸਮ ਅਤੇ ਤਦਭਵ ਦੋਹਾਂ ਰੂਪਾਂ ਵਿਚ ਹਨ।

ਕਿਉਂਕਿ ਇਸਲਾਮੀ ਧਰਮ, ਇਤਿਹਾਸ ਅਤੇ ਸੰਸਕ੍ਰਿਤੀ ਦਾ ਵਰਣਨ ਯੋਗ ਪ੍ਰਭਾਵ ਪੰਜਾਬੀ ਸਭਿਆਚਾਰ ਤੇ ਪੈ ਚੁਕਿਆ ਸੀ। ਇਸ ਲਈ ਇਸਲਾਮ ਦੇ ਨਾਲ ਆਈਆਂ ਭਾਸ਼ਾਵਾਂ ਅਰਬੀ ਅਤੇ ਫ਼ਾਰਸੀ ਦੀ ਸ਼ਬਦਾਵਲੀ ਦਾ ਪ੍ਰਭਾਵ ਵੀ ਲੇਖਕ ਨੇ ਗ੍ਰਹਿਣ ਕੀਤਾ ਹੈ। ਇਨ੍ਹਾਂ ਦੋਹਾਂ ਪ੍ਰਭਾਵਾਂ ਤੋਂ ਇਲਾਵਾ ਦੇਸੀ ਸ਼ਬਦਾਵਲੀ ਵੀ ਉਸਨੇ ਗ੍ਰਹਿਣ ਕੀਤੀ ਹੈ। ਇਸ ਨੂੰ ਅਸੀਂ ਹੇਠਾਂ ਸਪਸ਼ਟ ਕਾਰਨ ਦਾ ਉਪਰਾਲਾ ਕਰਾਂਗੇ :—

### ਸੰਸਕ੍ਰਿਤ ਸ਼ਬਦਾਵਲੀ

ਘਰ, ਸੁੰਨ, ਅੰਤਰ, ਸ੍ਰੀ, ਸਤਿਗੁਰੂ, ਉਸਾਸ, ਪ੍ਰਗਟ, ਸ਼ਬਦ, ਸਲੋਕ, ਬਿਓਗ, ਪ੍ਰਭੂ,

 www.sikhbookclub.com

ਹਰਿਲੋਕ, ਪਿਆਰਾ, ਬਖਾਨ, ਬਚਨ, ਦੁਆਰ, ਮਾਸ, ਬਤੀਤ, ਸੁਧ, ਪ੍ਰਬੰਧ, ਸਰੂਪ, ਸਨਮੁਖ, ਵਿਆਕੁਲ, ਕ੍ਰਿਪਾ-ਸਿੰਧੁ, ਪੂਰਨ, ਆਸਾ, ਅਗਾਧ, ਮਹਿਮਾ, ਰਤਨ, ਚਰਿਤ੍ਰ, ਖਾਨ-ਪਾਨ, ਅੰਤਰਜਾਮੀ, ਪ੍ਰੇਮ- ਵਿਹੀਨ, ਬਿਸਨ ਪਦ, ਇਸਨਾਨ, ਪਰਸਨ, ਸਰਸਨ, ਇੰਦਰੀ, ਗੋਚਰ, ਅਗਿਆਨ ਤਿਮਰ, ਅਦਭੁਤ, ਉਸਤਤ, ਨੇਤ੍ਰ, ਮੇਰੂ, ਮਧਾਨ, ਦਰਸ-ਪ੍ਰਤਾਪ, ਸੰਛੇਪ, ਜੋਤ, ਗੁਪਤ, ਭਵ ਸਾਗਰ, ਪ੍ਰਸਾਦਿ, ਪੁਰਸਾਰਥ, ਅਮ੍ਰਿਤ, ਪਾਰਬ੍ਰਹਮ ਆਦਿ ।

### ਫ਼ਾਰਸੀ ਸ਼ਬਦਾਵਲੀ

ਗ਼ਰੀਬ-ਨਿਵਾਜ਼, ਮਾਲ-ਅਸਬਾਬ, ਫ਼ਕੀਰ, ਖ਼ਜ਼ਾਨੇ, ਜ਼ਖ਼ਮ, ਜ਼ਹਿਰ, ਜਗਹ, ਜ਼ਿੰਦਗੀ, ਨਿਸਸਤਨ, ਪੇਸ਼ਤਰ, ਬਖ਼ਸ਼ੰਦ, ਪੇਸ਼ਵਾ, ਬਖਤ, ਬੁਲੰਦ, ਫ਼ਿਜ਼ਾ, ਪੰਜ, ਖ਼ਾਨ, ਖ਼ਾਲਸਾ, ਮਤਲਬ, ਮੁਹਬਤ, ਰਹਿਮ, ਫ਼ਕੀਰ, ਹਿੰਦ, ਦੁਨੀਆ, ਸਲਤਨਤ, ਸ਼ੋਅਰਤ,

### ਅਰਬੀ ਸ਼ਬਦਾਵਲੀ

ਰਜ, ਹੁਕਮ, ਬਾਬਾ, ਆਲਮ, ਮੋਮਿਨ, ਅਮੀਰ, ਆਹਿਦ, ਤੋਅਫ਼ਾ, ਪ੍ਰਸਤਿਸ਼, ਖੀਰ, ਮੁਸਲਮਾਨ, ਕਿਆਮਤ, ਸੂਰਾ, ਆਲਮ, ਮਿਹਰ, ਮਦੀਨਾ, ਗੈਬੀ, ਖ਼ਬਰ, ਸ਼ਰੀਅਤ, ਕਲਮਾ, ਨਿਮਾਜ਼, ਕਾਜ਼ੀ, ਮਜ਼ਬ, ਤਦਬੀਰ, ਜ਼ਹੀਨ, ਜਹਨਮ, ਦੋਜ਼ਖ, ਜ਼ਖ਼ੀਰਾ, ਜਨਾਬ, ਮਸੀਤਿ, ਮਜ਼ਹਰ, ਬਾਦਸ਼ਾਹ, ਆਲਮਗੀਰ, ਅਕਬਰ ।

### ਦੇਸ਼ੀ ਸ਼ਬਦਾਵਲੀ

ਸ਼ੇਖ਼ੀ, ਚਾਚਾ, ਬਾਦ-ਬਿਬਾਦ, ਬਲ ਬਲ ਜਾਊ, ਭਾਂਡ, ਭੰਡ, ਸਚੜਾ, ਕੂੜਾ, ਬਿਗੜ, ਬੋਹਿਥਾ, ਮਾਥਾ-ਟੇਕਾ, ਸਹਿਜ ਭਾਇ,

### ਸਮਾਸ ਬਣਤਰ

ਸਿਧਹਸਤ ਕਵੀ ਢੁਕਵੇਂ ਸਮਾਸ ਬਣਾਉਣ ਵਿਚ ਵੀ ਪ੍ਰਵੀਨ ਹੁੰਦਾ ਹੈ । ਇਹ ਗੁਣ ਸਰੂਪਦਾਸ ਭੱਲਾ ਦੀ ਸਾਹਿਤਕਤਾ ਦਾ ਵੀ ਇਕ ਅੰਗ ਹੈ, ਵੇਖੋ :—

ਅਖੇੜ-ਭੂਮ, ਹਰਿ-ਧਨ, ਸੁਤਹ-ਪ੍ਰਕਾਸ਼ੀ, ਹੁਕਮ-ਨਾਮਾ, ਗੁਰ-ਦਰਸਨ, ਗੁਰ-ਬਚਨ, ਨਾਨਕ-ਮਤਾ, ਸਿਧ-ਪਤਮ ਅਘ-ਨਾਸਨ, ਪ੍ਰੇਮ-ਪਵਨ ।

## 2, ਭਾਸ਼ਾ ਦੀ ਸ਼ੁੱਧੀ

ਵਿਆਕਰਣ ਹੀ ਭਾਸ਼ਾ ਦੀ ਸ਼ੁੱਧੀ ਨੂੰ ਪਰਖਣ ਦਾ ਇਕੋ ਇੱਕ ਮਾਪਦੰਡ ਹੈ । ਭਾਸ਼ਾ ਵਹਿੰਦਾ ਨੀਰ ਹੈ ਜਦੋਂ ਕਿ ਸੰਸਕ੍ਰਿਤ ਨੂੰ ਕੂਪ ਜਲ ਆਖਿਆ ਗਿਆ ਹੈ । ਇਸੇ ਲਈ ਭਾਸ਼ਾ (ਲੋਕ ਬੋਲੀਆਂ) ਵਿਚ ਨਵੇਂ ਸ਼ਬਦ ਆਉਂਦੇ ਰਹਿੰਦੇ ਹਨ ਅਤੇ ਮ੍ਰਿਤ ਸ਼ਬਦ ਖ਼ਾਰਿਜ ਹੁੰਦੇ ਰਹਿੰਦੇ ਹਨ । ਵਿਚਾਰਾਧੀਨ ਗ੍ਰੰਥ ਦੀ ਭਾਸ਼ਾ ਪੰਜਾਬੀ ਪ੍ਰਭਾਵਿਤ ਬ੍ਰਜ ਹੈ । ਉਜ ਇਸ ਉਤੇ ਸਾਧ ਭਾਸ਼ਾ ਅਤੇ ਇਲਾਕਾਈ ਭਾਸ਼ਾਵਾਂ ਦਾ ਪ੍ਰਭਾਵ ਵੀ ਸਪੱਸ਼ਟ ਹੈ ਕਿਉਂਕਿ ਗੁਰੂ ਵਿਅਕਤੀ ਜਿਥੇ ਜਿਥੇ ਵੀ ਜਾਂਦੇ ਰਹੇ, ਉਥੋਂ ਦਾ ਭਾਸ਼ਾਈ ਪ੍ਰਭਾਵ ਗ੍ਰਹਿਣ ਕਰਦੇ ਰਹੇ ਅਤੇ ਉਨ੍ਹਾਂ ਲੋਕਾਂ ਤੇ ਪ੍ਰਭਾਵ ਪਾਉਂਦੇ ਵੀ ਰਹੇ ।

## 3. ਭਾਸ਼ਾ ਦੀ ਸ਼ਕਤੀ

ਕਿਸੇ ਵੀ ਭਾਸ਼ਾ, ਵਿਸ਼ੇਸ਼, ਦੀ ਸ਼ਕਤੀ ਉਸਦੇ ਸਫਲ ਭਾਵ ਪ੍ਰੇਸ਼ਣ ਵਿਚ ਹੈ। ਇਸ ਸਫਲਤਾ ਲਈ ਸ਼ਬਦ ਚੋਣ, ਵਾਕ ਬਣਤਰ, ਮੁਹਾਵਰੇ, ਅਖਾਉਤਾਂ, ਸਤਿ ਕਥਨ, ਪਾਤਰ, ਸਥਿਤੀ, ਅਤੇ ਪ੍ਰਸੰਗ ਅਨੁਕੂਲ ਭਾਸ਼ਾ-ਪ੍ਰਯੋਗ ਆਦਿ ਸਹਾਇਕ ਕਾਰਕ ਹਨ। ਇਸ ਸੰਦਰਭ ਵਿਚ ਮਹਿਮਾ ਪ੍ਰਕਾਸ਼ ਦੀ ਸਥਿਤੀ ਨਿਮਨ ਅਨੁਸਾਰ ਹੈ :—

**ਵਾਕ ਰਚਨਾ :—**

ਵਿਚਾਰਾਧੀਨ ਪੁਸਤਕ ਵਿਚ ਜਿਥੇ ਜਿਥੇ ਵੀ ਵਾਰਤਕ ਆਈ ਹੈ, ਉਸਦੀਆਂ ਪ੍ਰਵਿਰਤੀਆਂ ਵਿਚ ਛੋਟੇ ਛੋਟੇ ਵਾਕ, ਕਾ, ਕੇ, ਕੀ, ਸੰਬੰਧਕਾਂ ਦੀ ਵਰਤੋਂ, ਕਰਤਾ ਅਤੇ ਕਰਮ ਦੀ ਸਥਿਤੀ ਅਨਿਸਚਿਤ, ਸ਼ਬਦ ਜੋੜਾਂ ਦੇ ਵਿਭਿੰਨ ਰੂਪ ਆਦਿ ਸ਼ਾਮਿਲ ਹਨ, ਵੇਖੋ :-

"ਅਉਰ ਕੋਈ ਬੋਲਾ ਨਹੀਂ ਪਰ ਇਰਾਦਾ ਬੁਰਾ ਚਾਹਾ, ਤਦ ਏਕ ਪਠਾਨ ਮਲੇਰ ਕੋਟਲੇ ਕਾ ਉਹਾ ਬੈਠਾ ਥਾ ਉਸਨੇ ਕਹਾ ਜੋ ਇਹ ਸ਼ੀਰ ਖੋਰ ਲੜਕੇ ਹਨ। ਇਨ ਕੀ ਬਦੀ ਚਾਹਨਾ ਬੜਾ ਅਜ਼ਾਬ ਹੈ। ਇਹ ਬਾਤ ਸੁਨਕੇ ਸੂਬੇਦਾਰ ਨੇ ਖ਼ੌਫ਼ ਖ਼ੁਦਾਏ ਕਾ ਹੂਆ ਏਤੇ ਮੇਂ ਸੁਚਾ ਨੰਦ ਜਿਸ ਕੋ ਸਿਖ ਝੂਠਾ ਨੰਦ ਕਹੇਂ। ਅਉਰ ਦਰਗਾਹ ਦੀ ਮਾਰ ਉਸ ਪਰ ਹੂਈ ਉਹ ਬੋਲਾ ਜੋ ਇਹ ਸ਼ੇਰ ਕੇ ਬਚੇ ਹੈਂ ਜਬ ਸਿਆਨੇ ਹੋਇਗੇ ਤਬ ਇਹ ਤੂਫ਼ਾਨ ਉਠਾਇਗੇ ਅਰ ਇਨ ਸੋ ਸਲਾਮ ਕਰਵਾਈ ਤੋਂ ਇਹ ਨਾ ਕਰੇਂਗੇ, ਤਬ ਸੂਬੇਦਾਰ ਨੇ ਕਹਾ ਜੋ ਤੁਮ ਕਹੋ ਤਦ ਝੂਠਾ ਨੰਦ ਨੇ ਕਹਾ ਜੋ ਸੂਬੇ ਕੋ ਸਲਾਮ ਕਰੋ ਤਦ ਸਾਹਿਬਜ਼ਾਦਿਆਂ ਬਚਨ ਕੀਤਾ ਜੋ ਹਮ ਨੇ ਸਚੇ ਪਾਤਸ਼ਾਹ ਕੋ ਸਲਾਮ ਕੀਆ ਹੈ ਅਉਰ ਕੋ ਸਲਾਮ ਨਹੀਂ ਕਰਤੇ ਤਦ ਝੂਠਾ ਨੰਦ ਨੇ ਸੂਬੇਦਾਰ ਕੋ ਕਹਾ। ਜੋ ਮੈਂ ਅਰਜ਼ ਕੀਆ। ਸੋ ਆਪ ਨੇ ਦੇਖਾ ਇਸ ਬਾਤ ਕੋ ਚਿਤ ਮੈਂ ਦੇਖ ਉਸ ਕੋ ਝੂਠਾ ਨੰਦ ਕਾ ਕਹਿਨਾ ਦ੍ਰਿੜ੍ਹ ਭਇਆ। ਤਦ ਉਸਨੇ ਜਲਾਂਦਾ ਕਉ ਕਹਾ ਇਸ ਤਰਹ ਕਰਕੇ ਇਹ ਕਾਰਨ ਹੂਆ।"

ਉਪਰੋਕਤ ਤੋਂ ਸਪਸ਼ਟ ਹੈ ਕਿ ਵਾਕ ਰਚਨਾ ਕਿਸੇ ਵੀ ਮਰਯਾਦਾ/ਬੰਧਨ ਦਾ ਪਾਲਨ ਨਹੀਂ ਕਰਦੀ।

### ਮੁਹਾਵਰੇ, ਅਖਾਉਤਾਂ ਅਤੇ ਸਤਿ ਕਥਨ

ਬਾਬਾ ਸਰੂਪ ਦਾਸ ਭਲਾ ਨੇ ਥਾਂ ਥਾਂ ਮੁਹਾਵਰੇ, ਸਤਿ ਕਥਨ ਅਤੇ ਅਖਾਉਤਾਂ ਦੀ ਵਰਤੋਂ ਕੀਤੀ ਹੈ ਜਿਵੇਂ :—

ਅਬ ਤੇਰੀ ਆਸਾ ਪੂਰਨ ਭਈ। ਜ਼ੁਲਮ ਜਲਾਮੀ ਰਬ ਨਾ ਭਾਵੇ। ਜਬ ਕਾਹੂ ਕਾ ਆਵੈ ਕਾਲ, ਤਬ ਮਤਿ ਬੁਸਤਾ ਕੀ ਹੋਇ ਬਿਹਾਲ। ਜਬ ਚੀਟੀ ਕੋ ਪਰ ਹੱਥਿ ਆਵੈ, ਤਬ ਵੈ ਤੁਰਤ ਮੌਤ ਕੋ ਪਾਵੈ।

ਬਡਭਾਗੀ ਦਰਸ਼ਨ ਗੁਰ ਕੀਨਾ, ਸਹਿਜੇ ਆਵੇ ਸਹਿਜੇ ਜਾਓ। ਪਰ ਸੁਆਰਥ ਨਹੀਂ ਛੋਡ ਹੰਕਾਰ, ਭਗਤ ਵੈਰਾਗ ਜੋਗ ਤਤ ਗਿਆਨ, ਨਾ ਲਾਇਕ ਫ਼ਕਰ ਕੋ ਕਰਾਮਾਤ ਕਰਨਾ, ਹਿਰਦੇ ਸੁਧ ਭਗਤ ਮਨ ਲਾਗਾ, ਤੁਰਕ ਮਿਤ ਨਹੀਂ ਕੀਜੀਏ ਖ਼ਿਸਟ ਸਗਲ ਗਲ ਜਾਇ। ਰਵਿ ਪ੍ਰਕਾਸ ਰਵਿ ਮਾਹਿ ਸਮਾਏ,

ਬੈਠ ਤਖਤ ਹੂਏ ਬਾਦਸ਼ਾਹ,<br>
ਦੁਨੀਆ ਕਾਰਨ ਦੀਨ ਤਬਾਹ।

 www.sikhbookclub.com

## ਪ੍ਰਸੰਗ, ਸਥਿਤੀ ਅਤੇ ਪਾਤਰ ਅਨੁਕੂਲ

## ਭਾਸ਼ਾ ਸ਼ੈਲੀ :—

ਸਰੂਪ ਦਾਸ ਭਲਾ ਦੀ ਸ਼ਕਤੀ ਇਸ ਗਲ ਵਿਚ ਹੈ ਕਿ ਉਹ ਸ਼ਬਦਾਂ ਅਤੇ ਵਾਕੰਸ਼ਾਂ ਦੇ ਬਾਰੇ ਉਹ ਤਸਵੀਰ ਘੜ ਲੈਂਦਾ ਹੈ ਜਿਸ ਦੇ ਫਲ ਸਰੂਪ ਉਹ ਚਿਤ੍ਰ, ਵਿਸ਼ੇਸ਼, ਸਾਕਾਰ ਹੋ ਜਾਂਦਾ ਹੈ ਜਿਸ ਪਰਿਪੇਖ ਵਿਚ ਉਹ ਗਲ ਕਰ ਰਿਹਾ ਹੈ।

## ਪ੍ਰਸਤੁਤੀਕਰਣ

ਕਵੀ ਸਰੂਪ ਦਾਸ ਭੱਲਾ ਕੋਲ ਇਕ, ਵਿਸ਼ੇਸ਼ ਸੰਦੇਸ਼ ਹੈ ਜਿਹੜਾ ਯੁਗ ਪੁਰਸ਼ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿਤਾ ਸੀ ਅਤੇ ਜਿਸਦਾ ਪ੍ਰਚਾਰ, ਪ੍ਰਸਾਰ ਬਾਅਦ ਵਿਚ ਕ੍ਰਮ ਅਨੁਸਾਰ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹੀ ਤਕ ਨੇ ਕੀਤਾ। ਗੁਰੂ ਸਾਹਿਬਾਨ ਨੂੰ ਲੋਕਾਂ ਤਕ ਆਪਣੀ ਗਲ ਪਹੁੰਚਾਉਣ ਲਈ ਕਦੀ ਆਮ੍ਹੋ ਸਾਮ੍ਹਣੇ ਗਲ ਬਾਤ ਕਰਨੀ ਪਈ, ਕਦੀ ਇਕਠ ਨੂੰ ਸੰਬੋਧਨ ਕਰਨਾ ਪਿਆ, ਕਦੀ ਸੰਦੇਸ਼ ਨੂੰ ਕ੍ਰਿਆਤਮਕ ਰੂਪ ਦੇ ਕੇ ਪੇਸ਼ ਕਰਨਾ ਪਿਆ ਅਤੇ ਕਦੀ ਸ਼ਹਾਦਤ ਦਾ ਜਾਮ ਪੀ ਕੇ ਸੰਦੇਸ਼ ਦੀ ਸਦਾਕਤ ਨੂੰ ਸਾਬਿਤ ਕਰਨਾ ਪਿਆ। ਗਲ ਕੀ ਹਰ ਗਲ ਵਿਚ ਉਸ ਸੰਦੇਸ਼ ਦੀ ਸੰਪ੍ਰੇਸ਼ਣ ਵਿਧੀ ਨੂੰ ਸ਼ਕਤੀ ਪ੍ਰਦਾਨ ਹੋਈ ਅਤੇ ਉਹ ਕਾਰਾਮਦ ਸਾਬਿਤ ਹੋਇਆ। ਇੰਜ ਕਵੀ ਨੇ ਉਸ ਸੰਦੇਸ਼ ਨੂੰ ਇਕ ਸ਼ਕਤੀਸ਼ਾਲੀ ਢੰਗ ਨਾਲ ਪ੍ਰਸਤੁਤ ਕੀਤਾ ਹੈ। ਇਹੀ ਉਸਦੀ ਵਿਸ਼ੇਸ਼ਤਾ ਹੈ।

## ਸਾਰੰਸ਼

ਉਪਰੋਕਤ ਸਾਰੀ ਪਰਿਚਰਚਾ ਦੇ ਆਧਾਰ ਤੇ ਆਖਿਆ ਜਾ ਸਕਦਾ ਹੈ ਕਿ ਬਾਬਾ ਸਰੂਪ ਦਾਸ ਭੱਲਾ ਨੇ ਇਸ ਲਘੂ-ਚਰਿਤ ਕਾਵਿ ਸੰਗ੍ਰਹਿ ਦੁਆਰਾਂ ਦਸ਼ਾਂ ਪਾਤਸ਼ਾਹੀਆਂ ਦੇ ਜੀਵਨ ਵ੍ਰਿਤ ਦੀਆਂ ਕੁਝ ਸੁਪ੍ਰਸਿਧ ਘਟਨਾਵਾਂ ਨੂੰ ਆਧਾਰ ਬਣਾ ਕੇ ਉਨ੍ਹਾਂ ਦਾ ਚਰਿਤ੍ਰ ਚਿਤ੍ਰਣ ਕੀਤਾ ਹੈ। ਜਨਮ ਸਾਖੀ ਪਰੰਪਰਾ ਅਨੁਸਾਰ ਯਥਾਰਥ ਅਤੇ ਕਲਪਣਾ ਦਾ ਸੁੰਦਰ ਸਮਾਵੇਸ਼ ਪੇਸ਼ ਕਰਦਿਆਂ ਪਾਠਕ/ਸਰੋਤੇ ਦੀ ਰੁਚੀ ਦਾ ਖਿਆਲ ਰਖਿਆ ਹੈ ਅਤੇ ਉਸ ਦੀ ਉਤਸੁਕਤਾ ਨੂੰ ਕਾਇਮ ਰਖਿਆ ਹੈ ਅਤੇ ਗੁਰ ਬਿਲਾਸ ਪਰੰਪਰਾ ਅਨੁਸਾਰ ਯੁਧ ਪ੍ਰਸੰਗਾਂ ਦਾ ਸਜੀਵ ਚਿਤ੍ਰਣ ਪੇਸ਼ ਕੀਤਾ ਹੈ। ਉਸ ਦੀ ਛੰਦ ਸ਼ਾਸਤ੍ਰੀ ਸੋਝੀ ਵਿਦਵਤਾ ਪੂਰਣ ਹੈ। ਅਲੰਕਾਰਾਂ ਦੀ ਬੜੀ ਸੁੰਦਰ/ਢੁਕਵੀਂ ਵਰਤੋਂ ਹੋਈ ਹੈ। ਉਸਨੂੰ ਭਾਰਤੀ ਅਤੇ ਸਾਮੀ ਮਿਥਿਹਾਸ ਦੀ ਵੀ ਚੰਗੀ ਜਾਣਕਾਰੀ ਹੈ। ਉਸਨੇ ਕਾਵਿ ਅਤੇ ਵਾਰਤਕ ਦੋਹਾਂ ਸਾਹਿਤ-ਵਿਧਾਵਾਂ ਦਾ ਪ੍ਰਯੋਗ ਕੀਤਾ ਹੈ ਏਸ਼ਕ ਉਹ ਬ੍ਰਜ ਭਾਸ਼ਾ ਦੀ ਸੁਚਜੀ ਸੋਝੀ ਦਾ ਪ੍ਰਮਾਣ ਪ੍ਰਸਤੁਤ ਕਰਦਾ ਹੈ ਫਿਰ ਵੀ ਸੁਤੇ ਹੀ ਇਸ ਗਲ ਦਾ ਪ੍ਰਮਾਣ ਮਿਲ ਜਾਂਦਾ ਹੈ ਕਿ ਉਸਦੀ ਭਾਸ਼ਾ ਸ਼ੁਧ ਬ੍ਰਜ ਨਹੀਂ ਸਗੋਂ ਪੰਜਾਬੀ ਪ੍ਰਭਾਵਿਤ ਬ੍ਰਜ ਹੈ। ਇਹ ਕੋਈ ਔਗੁਣ ਨਹੀਂ।

 www.sikhbookclub.com

# ਭੂਮਿਕਾ

## 1. ਮਹਿਮਾ ਪ੍ਰਕਾਸ਼ ਦੇ ਹੱਥ–ਰਿਖਤ ਖਰੜੇ

### (ੳ) ਮੂਲ ਖਰੜਾ (ਭਾਸ਼ਾ ਵਿਭਾਗ ਦੀ ਹੱਥ ਲਿਖਣ ਨੰ: 176)

ਜਿਸ ਮੂਲ ਖਰੜੇ ਨੂੰ ਇਸ ਪੁਸਤਕ ਦਾ ਆਧਾਰ ਬਣਾਇਆ ਗਿਆ ਹੈ, ਉਹ ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਦੀ ਲਾਇਬਰੇਰੀ ਵਿਚ ਪਇਆ ਹੈ। ਇਸ ਹੱਥ ਲਿਖਤ ਖਰੜੇ ਦਾ ਨੰ : 176 ਹੈ। ਇਸ ਦੀ ਲਿਖਾਈ ਸਾਫ ਅਤੇ ਸਪਸ਼ਟ ਹੈ। ਅੱਜ ਤਕ ਪ੍ਰਾਪਤ ਹੋਏ ਨੁਸਖਿਆਂ ਵਿਚੋਂ ਇਹ ਸਭ ਤੋਂ ਵਧ ਮੁਕੰਮਲ ਅਤੇ ਪ੍ਰਮਾਣਿਕ ਹੈ। ਇਸ ਵਿਚ ਜਿਥੇ ਜਿਥੇ ਕੁਝ ਉਤਾਰੇ ਦੀਆਂ ਗਲਤੀਆਂ ਮਿਲਦੀਆਂ ਹਨ ਉਹ ਦੂਜੇ ਨੁਸਖਿਆਂ ਨਾਲ ਮੇਲ ਕੇ ਸੌਖੇ ਰੂਪ ਵਿਚ ਪੇਸ਼ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਵਿਚ ਕਿਤੇ ਕਿਤੇ ਸ਼ਬਦਾਂ ਦੀਆਂ ਅਸ਼ੁੱਧੀਆਂ ਤੋਂ ਇਲਾਵਾ ਕਈ ਸ਼ਬਦ ਅਤੇ ਵਾਕ ਉਤਾਰਾ ਕਰਨ ਵਾਲੇ ਪਾਸੋਂ ਰਹਿ ਗਏ ਸਨ, ਜੋ ਇਸ ਪੁਸਤਕ ਵਿਚ ਸੰਮਿਲਤ ਕਰ ਲਏ ਗਏ ਹਨ। ਇਹ ਲਿਖਤ ਆਰਕਾਈਵਜ਼ ਵਿਭਾਗ ਵਾਲੇ ਨੁਸਖੇ ਨਾਲ ਮਿਲਦੀ ਜੁਲਦੀ ਹੈ। ਇਸ ਦੇ ਸਬੂਤ ਵਜੋਂ ਇਕ ਦੋ ਉਦਾਹਰਣਾਂ ਦੇਣੀਆਂ ਯੋਗ ਰਹਿਣਗੀਆ :—

1. ਸਾਖੀ ਨੰ: 199 ਵਿਚ ਬੰਦ ਨੰ: 8 ਤੋਂ ਮਗਰੋਂ 10 ਲਿਖਿਆ ਹੈ ਅਤੇ 9 ਲਿਖਣਾ ਰਹਿ ਗਿਆ ਹੈ ਜੋ ਹੂ-ਬ-ਹੂ ਇਸੇ ਤਰ੍ਹਾਂ ਭਾਸ਼ਾ ਵਿਭਾਗ ਵਾਲੀ ਹੱਥ-ਲਿਛਤ ਵਿਚ ਵੀ ਹੈ।
2. ਆਰਕਾਈਵਜ਼ ਵਾਲੇ ਖਰੜੇ ਦੇ ਪੰਨਾ 633 ਉਤੇ ਸਤਿਗੁਰ ਸ਼ਬਦ ਦਾ ਗੁਰ ਰਹਿ ਗਿਆ ਸੀ ਜੋ ਮਗਰੋਂ ਸੋਧਿਆ ਪ੍ਰਤੀਤ ਹੁੰਦਾ ਹੈ। ਇਹੀ ਅਸੁਦੀ ਭਾਸ਼ਾ ਵਿਭਾਗ ਵਾਲੀ ਲਿਖਤ ਵਿਚ ਵੀ ਹੈ।
3. ਮੂਲ ਦੀ ਸਾਖੀ ਵਿਚ ਇਕ ਥਾਂ ਚੌਪਾਈ ਸ਼ਬਦ ਪਾਉਣਾ ਰਹਿ ਗਿਆ ਹੈ ਜੋ ਭਾਸ਼ਾ ਵਿਭਾਗ ਵਾਲੀ ਲਿਖਤ ਵਿਚ ਵੀ ਇਸੇ ਤਰ੍ਹਾਂ ਹੈ। ਇਨ੍ਹਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਉਦਾਹਰਣਾਂ ਅਜਿਹੀਆਂ ਮਿਲਦੀਆਂ ਹਨ ਜਿਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਭਾਸ਼ਾ ਵਿਭਾਗ ਵਾਲੇ ਖਰੜੇ ਅਤੇ ਆਰਕਾਈਵਜ਼ ਵਾਲੇ ਖਰੜੇ ਦਾ ਉਤਾਰਾ ਇਕੋ ਨੁਸਖੇ ਤੋਂ ਕੀਤਾ ਗਿਆ ਹੈ। ਆਰਕਾਈਵਜ਼ ਵਾਲੇ ਖਰੜੇ ਵਿਚ ਪਹਿਲੇ ਦੋ ਗੁਰੂ ਸਾਹਿਬਾਨ ਦਾ ਹਾਲ ਨਹੀਂ। ਇਉਂ ਜਾਪਦਾ ਹੈ ਕਿ ਇਹ ਮਗਰੋਂ ਉਤਾਰਿਆ ਗਿਆ ਹੈ, ਕਿਉਂਕਿ ਖਰੜਾ ਸਾਖੀ ਨੰ: 82 ਅਰਥਾਤ ਪੰਨਾ 359 ਤੋਂ ਸੁਰੂ ਹੁੰਦਾ ਹੈ। ਇਸ ਲਈ, ਨਾ ਮੁਕੰਮਲ ਹੋਣ ਕਾਰਣ, ਇਹ ਖਰੜਾ ਆਧਾਰ ਨਹੀਂ ਬਣਾਇਆ ਜਾ ਸਕਦਾ ਸੀ।

ਇਨ੍ਹਾਂ ਦੋਹਾਂ ਖਰੜਿਆਂ ਦੇ ਮੇਲ ਤੋਂ ਇਕ ਹੋਰ ਵੱਡੀ ਭੁਲ ਦਾ ਪਤਾ ਲਗਦਾ ਹੈ। ਭਾਸ਼ਾ


www.sikhbookclub.com

ਵਿਭਾਗ ਵਾਲੇ ਖਰੜੇ ਵਿਚ ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਣ ਦਾ ਸੰਮਤ ਇਸ ਤਰ੍ਹਾਂ ਦਿੱਤਾ ਗਿਆ ਹੈ :—

"ਸੋਲਹ ਸੈ ਆਠ ਸੰਮਤ ਰਹਾ
ਭਾਦੋਂ ਸੁਦੀ ਤ੍ਰਿਤੀਆ ਤਿਥ ਮਾਹਾ
ਪਹਿਰ ਰਾਤ ਪਿਛਲੀ ਜਬ ਰਹੀ
ਤਬ ਸਤਿਗੁਰ ਦਇਆਲ ਸਿਖਨ ਸੋਂ ਕਹੀ।

ਪਰ ਆਰਕਾਈਵਜ਼ ਵਾਲੇ ਖਰੜੇ ਵਿਚ ਸੋਲਾ ਸੈ ਅਠਾਸਨ ਹੈ। ਇਹ ਉਤਾਰੇ ਦੀ ਭੁੱਲ ਹੋ ਸਕਦੀ ਹੈ। ਪਰ ਇਸ ਨਾਲ ਇਤਿਹਾਸਕਾਰਾਂ ਲਈ ਕਈ ਉਲਝਣਾਂ ਖੜੀਆਂ ਹੋ ਸਕਦੀਆਂ ਸਨ ਇਸ ਲਈ ਪਾਠ ਦਾ ਇਹ ਅੰਤਰ ਫੁਟ ਨੋਟ ਵਿਚ ਦੇ ਦਿੱਤਾ ਗਿਆ ਹੈ। ਇਹ ਖਰੜਾ 1857 ਦੀ ਲਿਖਤ ਹੈ ਜੋ ਕਾਸ਼ੀ ਵਿਚ ਸ਼ੁਰੂ ਕੀਤਾ ਗਿਆ ਅਤੇ ਅਮ੍ਰਿਤਸਰ ਵਿਖੇ ਸੰਪੂਰਨ ਕੀਤਾ ਗਿਆ ਸੀ।

## (ਅ) ਆਰਕਾਈਵਜ਼ ਵਿਭਾਗ, ਪੰਜਾਬ ਦਾ ਖਰੜਾ

ਇਸ ਪੁਸਤਕ ਦੀ ਦੂਜੀ ਕਾਪੀ ਸਟੇਟ ਆਰਕਾਈਵਜ਼ ਡੀਪਾਰਟਮੈਂਟ ਪਟਿਆਲਾ ਦੀ ਲਾਇਬ੍ਰੇਰੀ ਵਿਚ ਪਈ ਹੈ। ਇਸ ਪੋਥੀ ਦਾ ਨੰ: 792/M ਹੈ ਅਤੇ ਇਸ ਦੇ ਅੰਤ ਉਤੇ ਇਕ ਕ੍ਰਿਪਾ-ਦਿਆਲ ਜੀ ਜੋ ਬਾਬਾ ਸਰੂਪ ਚੰਦ ਭੱਲਾ ਜੀ ਦੇ ਪੁੱਤਰ ਸਨ, ਦਾ ਲਿਖਿਆ ਹੋਇਆ 1853 ਬਿ: ਦਾ "ਫ਼ਤਹਨਾਮਾ ਸ੍ਰੀ ਗੁਰੂ ਜੀ ਕੇ ਪੰਥ ਦਾ" ਦਰਜ ਹੈ। ਇਸ ਫ਼ਤਹਨਾਮਾ ਦੀ ਬੋਲੀ ਉਰਦੂ ਹੈ ਅਤੇ ਇਸ ਦੇ ਆਰੰਭ ਵਿਚ ਇਹ ਤੁਕਾਂ ਦਰਜ ਹਨ :—

"ਸੰਮਤ ਅਠਾਰਹ ਸੈ ਤਿਰਪਨ ਮਾਘ ਸੁਦੀ ਪੰਚਮੀ ਕੋ ਕਹਾ। ਗੁਰੂ ਅਮਰ ਜੀ ਦੀ ਅਉਲਾਦ, ਬੇਟਾ ਸ੍ਰੀ ਬਾਬਾ ਸਰੂਪ ਚੰਦ ਜੀ ਕਾ ਕ੍ਰਿਪਾ ਦਿਆਲ ਨਾਮੇ ਤਖਲਸ ਦਾਸ।"

ਇਸ ਤੋਂ ਸੁਪਸ਼ਟ ਹੈ ਕਿ ਇਹ ਪੋਥੀ 1853 ਬਿ: ਜਾਂ ਇਸ ਤੋਂ ਪਹਿਲਾਂ ਦੀ ਹੈ। ਇਹ ਪੋਥੀ ਕਈ ਹੱਥਾਂ ਦੀ ਲਿਖਤ ਹੈ ਅਤੇ ਪੰਨਾ 359 ਤੋਂ ਸ਼ੁਰੂ ਹੁੰਦੀ ਹੈ। ਇਸ ਵਿਚ, ਜਿਵੇਂ ਕਿ ਉਪਰ ਦਸਿਆ ਗਿਆ ਹੈ, ਪਹਿਲੀਆਂ ਦੋ ਪਾਤਸ਼ਾਹੀਆਂ ਦਾ ਅਰਥਾਤ ਗੁਰੂ ਅੰਗਦ ਦੇਵ ਜੀ ਦਾ ਹਾਲ ਨਹੀਂ। ਪੁਸਤਕ ਦੀ ਲਿਖਤ ਵਧੇਰੇ ਕਰਕੇ ਵਿਭਾਗ ਦੀ ਹੱਥ-ਲਿਖਤ ਨਾਲ ਮਿਲਦੀ ਹੈ। ਕਈ ਕਈ ਥਾ ਤੇ ਬਾਣੀ ਦੀਆਂ ਤੁਕਾਂ ਦੀ ਥਾਂ ਪਹਿਲੇ ਲੇਖਕ ਨੇ ਛੱਡੀ ਹੋਈ ਸੀ ਜੋ ਬਾਅਦ ਵਿਚ ਕਿਸੇ ਹੋਰ ਹੱਥ ਨਾਲ ਮੁਕੰਮਲ ਕੀਤੀ ਗਈ ਹੈ। ਸ਼ਬਦ-ਜੋੜਾਂ ਨੂੰ ਮਗਰੋਂ ਸੋਧਿਆ ਗਿਆ ਹੈ ਅਰਥਾਤ ਬਹੁਤ ਥਾਵਾਂ ਉਤੇ ਪੀਲੀ ਸਿਆਹੀ ਫੇਰ ਕੇ ਸ਼ਬਦ ਮੁੜ ਲਿਖੇ ਹੋਏ ਹਨ।

ਇਸ ਹੱਥ-ਲਿਖਤ ਤੇ ਭਾਸ਼ਾ ਵਿਭਾਗ ਦੀ ਹੱਥ-ਲਿਖਤ ਵਿਚ ਵੱਡਾ ਫ਼ਰਕ ਇਹ ਹੈ ਕਿ ਭਾਸ਼ਾ ਵਿਭਾਗ ਵਾਲੀ ਹੱਥ-ਲਿਖਤ ਵਿਚ ਹਰੇਕ ਗੁਰੂ ਸਾਹਿਬ ਦੇ ਜੋਤੀ-ਜੋਤ ਸਮਾਉਣ ਦੀ ਸਾਖੀ ਤੋਂ ਮਗਰੋਂ ਉਨ੍ਹਾਂ ਦੇ ਮਾਤਾ ਪਿਤਾ ਦਾ ਨਾਂ ਅਤੇ ਜਿੰਨੇ ਸਾਲ ਉਨ੍ਹਾਂ ਨੇ ਗੁਰਿਆਈ ਵਿਚ ਸਰੀਰ ਰਖਿਆ ਦਰਜ ਹੈ। ਜਿਵੇਂ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤ ਸਮਾਉਣ ਦੀ ਸਾਖੀ ਦੇ ਉਪਰੰਤ ਨਿਮਨ ਇਬਾਰਤ ਮਿਲਦੀ ਹੈ :—


www.sikhbookclub.com

"ਤੇਗ ਬਹਾਦੁਰ ਗੁਰ ਪਿਤਾ ਗੁਜਰੀ ਮਾਤ ਅਨੰਦ ।
ਜੀਤੋ ਅਰੁ ਸਾਹਿਬ ਦੇਵੀ ਸੁੰਦਰੀ ਪਤਿ ਗੁਬਿੰਦ ਸਿੰਘ ।

ਸੰਮਤ 1765 ਕਤਕ ਸੁਦੀ ਪੰਚਮੀ ਵੀਰਵਾਰ ਸਵਾ ਪਹਿਰ ਰਾਤ ਗੁਜਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਮਾਣੇ—ਨਦੇੜ ਸ਼ਹਿਰ ਵਿਚ ਦਖਨ ਦੇਸ 32 ਬਰਸ 27 ਮਹੀਨੇ ਗੁਰਿਆਈ ਵਿਚ ਸਰੀਰ ਰਖਿਆ ।';

ਇਸੇ ਤਰ੍ਹਾਂ ਦੀ ਇਬਾਰਤ ਸਾਰੇ ਗੁਰੂ ਸਾਹਿਬਾਨ ਦੇ ਜੋਤੀ-ਜੋਤ ਸਮਾਉਣ ਦੀ ਸਾਖੀ ਉਪਰੰਤ ਦਰਜ ਹੈ ਪਰੰਤੂ ਇਹ ਵੇਰਵਾ ਆਰਕਾਈਵਜ਼ ਵਾਲੇ ਖਰੜੇ ਵਿਚ ਮੌਜੂਦ ਨਹੀਂ । ਆਰਕਾਈਵਜ਼ ਵਿਭਾਗ ਵਾਲਾ ਖਰੜਾ ਜਿਵੇਂ ਕਿ ਪਹਿਲਾਂ ਜ਼ਿਕਰ ਕੀਤਾ ਗਿਆ ਹੈ 1853 ਬਿ: ਜਾਂ ਉਸ ਤੋਂ ਪਹਿਲਾਂ ਦਾ ਹੈ ਅਤੇ ਭਾਸ਼ਾ ਵਿਭਾਗ ਦਾ ਖਰੜਾ 1857 ਬਿ: ਦਾ ਅਰਥਾਤ ਚਾਰ ਸਾਲ ਮਗਰੋਂ ਦਾ ਲਿਖਿਆ ਹੋਇਆ ਹੈ । ਦੋਵੇਂ ਕ੍ਰਿਪਾ ਦਿਆਲ ਜਾ ਕਿਰਪਾ ਦਿਆਲ ਸਿੰਘ ਜੋ ਕਿ ਬਾਬਾ ਸਰੂਪ ਦਾਸ ਜੀ ਦੇ ਪੁੱਤਰ ਸਨ ਦੇ ਹੱਥਾਂ ਦੀਆਂ ਲਿਖਤਾਂ ਜਾਪਦੀਆਂ ਹਨ । ਹੋ ਸਕਦਾ ਹੈ ਕਿ ਸਾਖੀਆਂ ਦੇ ਅੰਤ ਉਤੇ ਦਿਤੇ ਇਹ ਵਾਧ ਬਾਬਾ ਕਿਰਪਾ ਦਿਆਲ ਸਿੰਘ ਨੇ ਕੀਤੇ ਹੋਣ । ਪੁਸਤਕ ਦਾ ਪਾਠ ਸੁਧ ਕਰਨ ਲਈ ਆਰਕਾਈਵਜ਼ ਵਿਭਾਗ ਦੀ ਇਸ ਹੱਥ-ਲਿਖਤ ਦੀ ਸਹਾਇਤਾ ਲਈ ਗਈ ਹੈ । ਤੀਜੀ ਪਾਤਸ਼ਾਹੀ ਦੇ ਹਾਲ ਤੋਂ ਲੈ ਕੇ ਬੰਦੇ ਦੇ ਹਾਲ ਤਕ ਪਾਠ ਦੀ ਸੁਧਾਈ ਇਸੇ ਹੱਥ-ਲਿਖਤ ਨਾਲ ਮੇਲ ਕੇ ਕੀਤੀ ਗਈ ਹੈ । ਜਿਹੜੇ ਸ਼ਬਦ ਵਾਕ ਜਾਂ ਪੂਰੇ ਬੰਦ ਇਸ ਹੱਥ-ਲਿਖਤ ਵਿਚੋਂ ਸੰਕਲਿਤ ਕੀਤੇ ਹਨ ਉਨ੍ਹਾਂ ਉਤੇ ਨਿਸ਼ਾਨ (X) ਦਿਤਾ ਗਿਆ ਹੈ ਅਤੇ ਜੋ ਪਾਠ ਉਸ ਵਿਚ ਵਾਧੂ ਮਿਲਿਆਂ ਹੈ ਉਹ ਵੀ ਲਿਖ ਦਿਤਾ ਗਿਆ ਹੈ ਅਤੇ ਉਸ ਦਾ ਹਵਾਲਾ ਫੁਟ ਨੋਟ ਵਿਚ ਦੇ ਦਿਤਾ ਗਿਆ ਹੈ । ਕਈ ਥਾਵਾਂ ਤੇ ਮਾਮੂਲੀ ਪਾਠੰਤਰ ਵੀ ਜਿਸ ਦੀ ਕਿ ਕੁਝ ਮਹਾਨਤਾ ਦਿਸੀ ਹੈ । ਫੁਟ ਨੋਟ ਵਿਚ ਦੇ ਦਿਤਾ ਗਿਆ ਹੈ ।

## (ੲ) ਸਿੱਖ ਰੈਫਰੈਂਸ ਲਾਇਬ੍ਰੇਰੀ ਅਮ੍ਰਿਤਸਰ

ਇਕ ਖਰੜਾ ਸਿੱਖ ਰੈਫਰੈਂਸ ਲਾਇਬ੍ਰੇਰੀ ਅਮ੍ਰਿਤਸਰ ਵਿਚ ਵੀ ਮੌਜੂਦ ਹੈ । ਇਸ ਪੋਥੀ ਦਾ ਲੇਖਕ ਭਾਈ ਬੁਧ ਸਿੰਘ ਸਸਿਕ ਮ੍ਰਿਗਿੰਦ ਹੈ ਅਤੇ ਇਹ ਗੁਰੂ ਅੰਗਦ ਸਾਹਿਬ ਜੀ ਦੇ ਦਿਹੁਰੇ ਅਰਥਾਤ ਖਡੂਰ ਸਾਹਿਬ ਵਿਚ ਲਿਖੀ ਗਈ । ਇਸ ਦੀਆਂ ਆਖਰੀ ਤੁਕਾਂ ਇਹ ਹਨ :—

ਵਾਰ ਨਾਥ ਵਸ ਸੋਮ ਪੁਨਿ
ਸੰਮਤ ਬਿਕ੍ਰਮ ਰਾਇ
ਦਸਮੀ ਬਿਜੈ ਪ੍ਰਸਿਧ ਦਿਨ
ਭੌਮ ਵਾਰ ਸੁਖਦਾਇ
ਦਸੋਂ ਮਹਲੇ ਕੀ ਜੋ ਕਥਾ ਸਾਖੀ ਕਹੀ ਬਖਾਨ
ਲੇਖਕ ਸਸਕ ਮ੍ਰਿਗਿੰਦ ਹੈ ਭੁਲ ਚੁਕ ਬਖਸਾਨ ।
ਗੁਰੂ ਅੰਗਦ ਦੇ ਦੇਹਰੇ ਪੋਥੀ ਲਿਖੀ ਸੁਧਾਰ ।
ਪਠੇ ਸੁਨੈ ਚਿਤ ਲਾਇਕੈ ਪਾਵੇ ਮੁਕਤ ਦੁਆਰ ।

ਇਸ ਤਰ੍ਹਾਂ ਇਸ ਦਾ ਸੰਮਤ 1897 ਬਿ: ਬਣਦਾ ਹੈ । ਇਸ ਖਰੜੇ ਦੀ ਲਿਖਾਈ ਸਾਫ

ਸੁਥਰੀ ਹੈ। ਪਰ ਹੋਰ ਖਰੜਿਆਂ ਵਾਂਗ ਨਕਲ ਕਰਦਿਆਂ ਇਸ ਵਿਚ ਵੀ ਕਈ ਅਸ਼ੁਧੀਆਂ ਰਹਿ ਗਈਆਂ ਹਨ। ਭਾਸ਼ਾ ਵਿਭਾਗ ਵਾਲੇ ਖਰੜੇ ਦੀਆਂ ਕਈ ਅਸ਼ੁੱਧੀਆਂ ਇਸ ਵਿਚ ਵੀ ਮੌਜੂਦ ਹਨ, ਜਿਵੇਂ :—

1. ਭਾਸ਼ਾ ਵਿਭਾਗ ਵਾਲੇ ਖਰੜੇ ਵਿਚ ਨਿਮਨ ਬੰਦ ਦੀ ਦੂਜੀ ਤੁਕ ਰਹਿ ਗਈ ਹੈ ਅਰਥਾਤ :—

   ਦੂਜਾ ਪੂਛੇ ਜਮਾਲ ਦੀਂ ਕਹੋ ਹੇ ਨਾਨਕ ਸ਼ਾਹ

   ... ... ... ...

   ਇਹੋ ਗਲ ਹੂਬਹੂ ਇਸ ਖਰੜੇ ਦੀ ਹੈ।

   ਸਾਖੀ ਨੰ: 58 ਦੇ ਦੂਜੇ ਬੰਦ ਦੀਆਂ ਦੋ ਤੁਕਾਂ ਹਨ। ਇਹੋ ਹਾਲਤ ਇਸ ਖਰੜੇ ਵਿਚਲੇ ਬੰਦ ਦੀ ਹੈ।

2. ਸਾਖੀ ਨੰ: 79 ਦਾ ਸਿਰਲੇਖ ਭਾਸ਼ਾ ਵਿਭਾਗ ਵਾਲੇ ਖਰੜੇ ਵਿਚ ਨਹੀਂ, ਉਹ ਇਸ ਵਿਚ ਵੀ ਨਹੀਂ ਦਿਤਾ ਹੋਇਆ।

3. ਜੋ ਵਾਧੇ ਜੋਤੀ-ਜੋਤ ਸਮਾਉਣ ਦੀਆਂ ਮਿਤੀਆਂ ਦੇ ਭਾਸ਼ਾ ਵਿਭਾਗ ਦੇ ਖਰੜੇ ਵਿਚ ਹਨ ਅਤੇ ਆਰਕਾਈਵਜ਼ ਵਾਲੇ ਖਰੜੇ ਵਿਚ ਨਹੀਂ ਉਹ ਇਸ ਵਿਚ ਵੀ ਹਨ ਜਿਵੇਂ :—

   "ਦੋਹਰਾ :—ਬੇਦੀ ਕੁਲ ਕਾਲੂ ਪਿਤਾ ਮਾਤਾ ਤ੍ਰਿਪਤੋ ਤਾਸ।

   ਗੁਰੂ ਨਾਨਕ ਘੁਮੀ ਪਤੇ, ਸੁਤ ਸ੍ਰੀ ਚੰਦ ਲਖਮੀ ਦਾਸ।

   ਸੰਮਤ 1596 ਅੱਸੂ ਸੁਦੀ ਦਸਮੀਂ 10 ਸ੍ਰੀ ਬਾਬਾ ਨਾਨਕ ਦੇਵ ਜੀ ਸਮਾਣੇ 10 ਬਰਖ 4 ਮਾਸ 22 ਦਿਨ ਗੁਰਆਈ ਵਿਚ ਸਰੀਰ ਰਖਿਆ।"

ਭਾਵੇਂ ਇਹ ਲਿਖਤ ਭਾਸ਼ਾ ਵਿਭਾਗ ਦੇ ਖਰੜੇ ਤੋਂ 40 ਸਾਲ ਮਗਰੋਂ ਉਤਾਰੀ ਗਈ ਹੈ, ਪਰ ਫਿਰ ਵੀ ਇਹ ਪਾਠ ਦੀ ਸੁਧੀ ਵਿਚ ਸਹਾਈ ਹੋਈ ਹੈ। ਮੂਲ ਖਰੜੇ ਵਿਚ ਰਹਿ ਗਈਆਂ ਕਈ ਤੁਕਾਂ ਨੂੰ ਪੂਰਾ ਕਰਨ ਵਿਚ ਇਸ ਦੀ ਸਹਾਇਤਾ ਲਈ ਗਈ ਹੈ।

ਇਸ ਖਰੜੇ ਵਿਚ ਕਈ ਥਾਵਾਂ ਉਤੇ ਪਾਠ ਦਾ ਵੀ ਫਰਕ ਮਿਲਿਆ ਹੈ ਅਤੇ ਇਸ ਵਿਚ ਵੀ ਕਈ ਤੁਕਾਂ ਰਹੀਆਂ ਹੋਈਆਂ ਹਨ ਪਰ ਅਸਾਂ ਆਪਣੇ ਮੇਲਾਣ ਨੂੰ ਉਥੋਂ ਤਕ ਹੀ ਸੀਮਤ ਰਖਿਆ ਹੈ ਜਿਥੋਂ ਤਕ ਮੂਲ ਖਰੜੇ ਦੇ ਪਾਠ ਦੀ ਸੋਧ ਦਾ ਸੰਬੰਧ ਸੀ।

ਮੂਲ ਖਰੜੇ ਦੀਆਂ ਪਹਿਲੀ 82 ਸਾਖੀਆਂ ਜੋ ਆਰਕਾਈਵਜ਼ ਵਿਭਾਗ ਵਾਲੇ ਖਰੜੇ ਵਿਚ ਨਹੀਂ ਹਨ, ਦੇ ਪਾਠ ਸ਼ੰਕਿਆਂ ਦੀ ਨਵਿਰਤੀ ਇਸ ਖਰੜੇ ਨਾਲ ਮੇਲ ਕੇ ਕੀਤੀ ਗਈ ਹੈ ਜਿਹੜੀਆਂ ਤੁਕਾਂ ਅਤੇ ਵਾਕ ਇਸ ਵਿਚੋਂ ਲੈ ਕੇ ਪਾਏ ਹਨ, ਉਨ੍ਹਾਂ ਦਾ ਹਵਾਲਾ ਵੀ ਫੁਟ ਨੋਟਾਂ ਵਿਚ ਦੇ ਦਿਤਾ ਗਿਆ ਹੈ।

## (ਸ) ਗਿਆਨੀ ਪਰਾਕਰਮ ਸਿੰਘ ਸੰਗਰੂਰ

ਸ੍ਰੀ ਸ਼ਮਸ਼ੇਰ ਸਿੰਘ ਅਸ਼ੋਕ ਪਾਸ ਉਨ੍ਹਾਂ ਦਾ ਆਪਣਾ ਉਤਾਰਾ ਕੀਤਾ ਹੋਇਆ ਇਕ ਸੰਖੇਪ ਖਰੜਾ ਹੈ ਜੋ ਉਨ੍ਹਾਂ ਨੇ ਗਿਆਨੀ ਪਰਾਕਰਮ ਸਿੰਘ ਸੰਗਰੂਰ ਦੇ ਖਰੜੇ ਤੋਂ ਉਤਾਰਾ

 www.sikhbookclub.com

ਕੀਤਾ ਦਸਿਆ ਹੈ। ਇਸ ਪੁਸਤਕ ਦੀ ਸੰਪਾਦਨਾ ਆਰੰਭ ਕਰਨ ਸਮੇਂ ਉਨ੍ਹਾਂ ਨੇ ਇਸੇ ਖਰੜੇ ਨੂੰ ਅਧਾਰ ਬਣਾਇਆ ਸੀ। ਅਸਾ ਪਹਿਲੀਆਂ ਸਾਖੀਆਂ ਦਾ ਉਤਾਰਾ ਇਥੋਂ ਹੀ ਕੀਤਾ ਸੀ ਪਰ ਮਗਰੋਂ ਇਕਸਾਰਤਾ ਨੂੰ ਮੁਖ ਰਖਦੇ ਹੋਏ ਇਨ੍ਹਾਂ ਸਤਰਾਂ ਦੇ ਲੇਖਕ ਨੇ ਇਸ ਦਾ ਪਾਠ ਮੂਲ-ਖਰੜੇ ਨਾਲ ਮੇਲ ਕੇ ਉਸ ਅਨੁਸਾਰ ਕਰ ਦਿਤਾ ਹੈ। ਇਸ ਖਰੜੇ ਦੀਆਂ ਅੰਤਲੀਆਂ ਤੁਕਾਂ ਬਿਲਕੁਲ ਉਹੀ ਹਨ ਜੋ ਭਾਸ਼ਾ ਵਿਭਾਗ ਵਾਲੇ ਮੂਲ ਖਰੜੇ ਦੇ ਅੰਤ ਵਿਚ ਦਿਤੀਆਂ ਹੋਈਆਂ ਹਨ :—

"ਸੰਮਤ 1857 ਬਿਕ੍ਰਮੀ ਮਿਤੀ ਮਾਘ ਸੁਦੀ 13 ਪੋਥੀ ਮਹਿਮਾ ਪ੍ਰਕਾਸ਼ ਸੰਪੂਰਨ ਹੋਈ। ਹੋਰ ਆਰੰਭ ਕੀਤਾ ਕਾਂਸੀ ਜੀ ਅਮ੍ਰਿਤਸਰ ਜੀ ਸੰਪੂਰਨ ਹੋਈ ਟਹਿਲ ਕੀਤੀ ਬਾਬਾ ਕ੍ਰਿਪਾ ਸਿੰਘ ਕੁਲ ਗੁਰੂ ਅਮਰਦਾਸ ਸਾਹਿਬ ਜੀ ਪਰਵਾਰ ਇਸ ਬਾਬੇ ਮੋਹਰੀ ਜੀ ਦੇ ਵਿਚੋਂ। ਭੇਟ ਬਾਬੇ ਪੰਜਾਬ ਸਿੰਘ ਜੋਗ ਕੀਤੀ। ਸ੍ਰੀ ਬਾਂਵਲੀ ਜੀ ਉਪਰੇ।"

ਅਤੇ ਇਸ ਦੇ ਨਾਲ ਨਿਮਨ ਇਬਾਰਤ ਹੋਰ ਸ਼ਾਮਲ ਹੈ :—

"ਅਤੇ ਇਨ੍ਹਾਂ ਸਾਖੀਆਂ ਦਾ ਉਤਾਰਾ ਭਾਈ ਗੁਰਦਿਆਲ ਸਿੰਘ ਜੀ ਗਿਆਨੀ ਤਖਤ ਅਨੰਦਪੁਰ ਜੀ ਨੇ ਸੰਮਤ 1879 ਬਿਕਰਮੀ ਵਿਖੇ ਜਦੋਂ ਕਿ ਆਪ ਭਾਈ ਸੰਤ ਸਿੰਘ ਗਿਆਨੀ ਜੀ ਤੋਂ ਪੜ੍ਹਦੇ ਸਨ ਸ੍ਰੀ ਅਮ੍ਰਿਤਸਰ ਜੀ ਵਿਖੇ ਕੀਤਾ। ਸਤਿ ਸ੍ਰੀ ਅਕਾਲ ਮਹਿਮਾ ਪ੍ਰਕਾਸ ਸੰਪੂਰਨ, ਸੰਮਤ 1879 ਬਿ:।"

ਇਹ ਖਰੜਾ ਮੁਕੰਮਲ ਨਹੀਂ। ਇਸ ਵਿਚ ਕੇਵਲ ਚੋਣਵੀਆਂ ਸਾਖੀਆਂ ਹੀ ਲਿਖੀਆਂ ਹੋਈਆਂ ਹਨ। ਜਿਸ ਤਰ੍ਹਾਂ ਮੂਲ ਖਰੜੇ ਵਿਚ ਹਰੇਕ ਗੁਰੂ ਜੀ ਦੇ ਮੁਕੰਮਲ ਹਾਲ ਦੇਣ ਉਪਰੰਤ ਉਨ੍ਹਾਂ ਦੇ ਮਾਤਾ ਪਿਤਾ ਤੇ ਪਰਿਵਾਰ ਦੇ ਨਾਂ ਦੇ ਨਾਲ ਗੁਰਿਆਈ ਵਿਚ ਸਰੀਰ ਰੱਖਣ ਦਾ ਸਮਾਂ ਦਰਜ ਹੈ, ਉਹ ਇਸ ਖਰੜੇ ਵਿਚ ਨਹੀਂ।

## (ਹ) ਸਾਹਿਤ ਅਕਾਡਮੀ ਲੁਧਿਆਣਾ

ਭਾਸ਼ਾ ਵਿਭਾਗ ਪੰਜਾਬ ਦੁਆਰਾ ਪ੍ਰਕਾਸ਼ਿਤ, ਪੰਜਾਬੀ ਹੱਥ-ਲਿਖਤਾਂ ਦੀ ਸੂਚੀ, ਜਿਲਦ ਦੂਜੀ ਅਨੁਸਾਰ ਇਸ ਦੀ ਇਕ ਮੁੰਤਖਿਬ (ਅਧੂਰੀ ਨਕਲ) ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਪਾਸ ਵੀ ਹੈ। ਇਹ ਖਰੜਾ ਸੰਪਾਦਕ ਨੂੰ ਵੇਖਣ ਦਾ ਮੌਕਾ ਨਹੀਂ ਮਿਲਿਆ। ਪਰ ਉਕਤ ਸੂਚੀ ਵਿਚ ਦਿਤੀਆਂ ਅੰਤਲੀਆਂ ਤੁਕਾਂ ਤੋਂ ਪਤਾ ਲਗਦਾ ਹੈ ਕਿ ਇਸ ਦੀਆਂ ਸਾਖੀਆਂ ਵਿਚ ਕਾਫ਼ੀ ਵਾਧਾ ਘਾਟਾ ਕੀਤਾ ਗਿਆ ਹੈ। ਸੂਚੀ ਵਿਚ ਇਸ ਦੀ ਅੰਤੋਲੀ ਸਾਖੀ ਜਿਸ ਦਾ ਨੰ: 237 ਹੈ, ਦੀਆਂ ਅੰਤਲੀਆਂ ਤੁਕਾਂ ਇਸ ਪ੍ਰਕਾਰ ਹਨ :—

"ਫਿਰ ਗੁਰੂ ਜੀ ਸਾਹਿਬ ਸ੍ਰੀ ਮੁਖ ਬਚਨ ਕੀਆ ਕਿ ਜੋ ਕੋਈ ਕਿਸੀ ਕੋ ਕਹੈ ਕਿ ਜਨੇਊ ਉਤਾਰ, ਉਸ ਸੇ ਤਨਖਾਹ ਲੇਨਾ ਪਚੀਸ ਰੁਪੀਏ ਅਰ ਪਚੀਸ ਕੋਰੜੇ ਮਾਰਨੇ ਅਰ ਜੋ ਕੋਈ ਕਹੇ ਜਨੇਊ ਪਾਸ ਉਸ ਕੋ ਭੀ ਪਚੀਸ ਚਾਬਕ ਮਾਰਨੇ ਪਚੀਸ ਰੁਪਏ ਤਨਖਾਹ ਲੇਨਾ। ਸਿਖ ਕੀ ਖੁਸ਼ੀ ਜੋ ਚਾਹੈ ਰਖੈ ਜਿ ਚਾਹੇ ਲਾਹੇ। ਸਾਖੀ ਪੂਰੀ ਹੋਈ।"

ਮੂਲ ਖਰੜੇ ਦੀ ਇਸੇ ਨੰ: ਦੀ ਸਾਖੀ ਦੇ ਅੰਤਲੇ ਸ਼ਬਦ ਇਸ ਪ੍ਰਕਾਰ ਹਨ :—

"ਫਿਰ ਗੁਰੂ ਜੀ ਸਾਹਿਬ ਬਚਨ ਕੀਆ ਕਿ ਜੋ ਕੋਈ ਕਿਸੀ ਕੋ ਕਹੈ ਕਿ ਜਨੇਊ ਉਤਾਰ

 www.sikhbookclub.com

ਉਸ ਕੋ ਭੀ ਤਨਖਾਹ ਅਰ ਜੋ ਕੋਈ ਕਹੈ ਜਨੇਊ ਪਾਉ ਉਸ ਕੋ ਭੀ ਤਨਖਾਹ ।"

ਸਪੱਸ਼ਟ ਹੈ ਕਿ ਪਚੀਸ ਰੁਪਏ ਅਤੇ ਪਚੀਸਾ ਕੋਰੜੇ ਜਾਂ ਚਾਬਕ ਮਾਰਨੇ ਦੰਡ ਬਾਦ ਵਿਚ ਮਿਲਾਇਆ ਗਿਆ ਹੈ ।

## (ਕ) ਖਾਲਸਾ ਕਾਲਜ ਅੰਮ੍ਰਿਤਸਰ

ਇਸ ਦਾ ਇਕ ਹੋਰ ਉਤਾਰਾ ਖਾਲਸਾ ਕਾਲਜ ਅਮ੍ਰਿਤਸਰ ਦੀ ਲਾਇਬ੍ਰੇਰੀ ਵਿਚ ਪਿਆ ਹੈ ਜਿਸ਼ ਦਾ ਨੰ: 3200 ਹੈ ਇਹ ਪੋਥੀ 1891 ਬਿ. ਦੀ ਲਿਖਤ ਹੈ ਅਤੇ ਮੁਕੰਮਲ ਹੈ ਅਤੇ ਇਸ ਦੀ ਲਿਖਤ ਬਾਬਾ ਦਲ ਸਿੰਘ ਅਜਗਰ ਵਾਸੀ ਨੇ ਕੀਤੀ ਹੈ । ਲਿਖਤ ਸ਼ੁਧ ਅਤੇ ਸਪਸ਼ਟ ਹੈ । ਕੁਝ ਸ਼ੰਕੇ ਜੋ ਆਰਕਾਈਵਜ ਤੇ ਰੈਫਰੈਂਸ਼ ਲਾਇਬ੍ਰੇਰੀ ਵਾਲੇ ਖਰੜਿਆਂ ਦੇ ਮੇਲਾਨ ਤੋਂ ਨਵਿਰਤ ਨਹੀਂ ਸਨ ਹੋਏ, ਇਸ ਨਾਲ ਮੇਲ ਕੇ ਨਵਿਰਤ ਕੀਤੇ ਗਏ ਹਨ ।

# ਮਹਿਮਾ ਪਰਕਾਸ਼ (ਵਾਰਤਕ)

ਇਸੀ ਨਾਂ ਦਾ ਇਕ ਗ੍ਰੰਥ ਵਾਰਤਕ ਵਿਚ ਵੀ ਮਿਲਦਾ ਹੈ । ਜਿਸ ਦਾ ਇਕ ਉਤਾਰਾ ਖਾਲਸਾ ਕਾਲਜ ਅਮ੍ਰਿਤਸਰ ਵਿਚ ਪਿਆ ਹੈ । ਡਾ. ਕਿਰਪਾਲ ਸਿੰਘ ਜੀ ਨੇ ਇਸ ਦੇ ਕਰਤਾ ਦਾ ਨਾਂ ਕਿਰਪਾਲ ਸਿੰਘ ਭੱਲਾ ਦਸਿਆ ਹੈ *1

ਇਸ ਗ੍ਰੰਥ ਵਿਚੋਂ ਗੁਰੂ ਨਾਨਕ ਸਾਹਿਬ ਸਬੰਧੀ ਸਾਖੀਆਂ ਡਾਕਟਰ ਕਿਰਪਾਲ ਸਿੰਘ ਹੋਰਾਂ ਨੇ ਸੰਪਾਦਨ ਕਰਕੇ ਇਕ ਛੋਟੇ ਜਿਹੇ ਟ੍ਰੈਕਟ ਦੇ ਰੂਪ ਵਿਚ ਛਾਪੀਆਂ ਹਨ, ਭਾਵੇਂ ਵਾਰਤਕ ਮਹਿਮਾ ਪ੍ਰਕਾਸ਼ ਦੀਆਂ ਕੁਝ ਸਾਖੀਆਂ ਕਵਿਤਾ ਵਾਲੇ ਮਹਿਮਾ ਪ੍ਰਕਾਸ਼ ਨਾਲੋਂ ਭਿੰਨ ਵੀ ਹਨ ਜਿਵੇਂ ਜਨਮ ਧਾਰਨ ਦੀ ਸਾਖੀ ਅਤੇ ਨਾਮ ਰਖਣ ਦੀ ਸਾਖੀ ਜੋ ਡਾ. ਕਿਰਪਾਲ ਸਿੰਘ ਦੇ ਸੰਪਾਦਿਤ ਮਹਿਮਾਂ ਪ੍ਰਕਾਸ਼ ਵਿਚ ਨੰ: 3, ਹੈ ਤੇ ਸਰੂਪ ਦਾਸ ਰਚਿਤ ਕਵਿਤਾ ਵਾਲੇ ਮਹਿਮਾਂ ਪ੍ਰਕਾਸ ਵਿਚ ਨਹੀਂ, ਪਰ ਬਹੁਤ ਸਾਰੀਆਂ ਸਾਖੀਆਂ ਅਜਿਹੀਆਂ ਵੀ ਹਨ ਜੋ ਇਕ ਦੂਜੇ ਨਾਲ ਮੇਲ ਖਾਂਦੀਆਂ ਹਨ ਜਿਵੇਂ 'ਪਾਂਧੇ ਦੀ ਸਾਖੀ' ਤੇ 'ਗੋਰਖ ਦੀ ਸਾਖੀ' ਆਦਿ ।

ਪਰ ਕਵਿਤਾ ਵਾਲੇ ਮਹਿਮਾ ਪ੍ਰਕਾਸ਼ ਵਿਚ ਹਰੇਕ ਘਟਨਾ ਕਾਫੀ ਵਿਸਤਾਰ ਨਾਲ ਬਿਆਨ ਕੀਤੀ ਹੋਈ ਹੈ, ਜਿਥੇ ਕਿ ਵਾਰਤਕ ਮਹਿਮਾਂ ਪ੍ਰਕਾਸ਼ ਵਿਚ ਸੰਖੇਪ ਤੌਰ ਤੇ । ਵਾਰਤਕ ਮਹਿਮਾ ਪ੍ਰਕਾਸ਼ ਦੀ 'ਪਾਂਧੇ ਵਾਲੀ ਸਾਖੀ' ਵਿਚ ਕੇਵਲ ਗੁਰਬਾਣੀ ਦਾ ਸ਼ਬਦ ਹੀ ਦਰਜ ਹੈ ਪਰ ਕਵਿਤਾ ਵਾਲੇ ਖਰੜੇ ਵਿਚ ਇਸ ਸ਼ਬਦ ਦੇ ਹਰੇਕ ਬੰਦ ਤੋਂ ਮਗਰੋਂ ਉਸਦਾ ਪਰਮਾਰਥ ਵੀ ਦਸਿਆ ਹੋਇਆ ਹੈ ।

ਇਸ ਤਰ੍ਹਾਂ ਸਪਸ਼ਟ ਨੂੰ ਹੈ ਕਿ ਇਹ ਪੁਸਤਕ ਲਿਖਣ ਸਮੇਂ ਲੇਖਕ ਦੇ ਸਾਹਮਣੇ ਬਾਬਾ ਕਿਰਪਾਲ ਸਿੰਘ ਜੀ ਭਲਾ ਰਚਿਤ ਮਹਿਮਾ ਪ੍ਰਕਾਸ਼ ਮੌਜੂਦ ਸੀ ਪਰ ਇਨ੍ਹਾਂ ਸਤਰਾਂ ਦਾ ਲੇਖਕ ਬਾਵਜੂਦ ਕੋਸ਼ਸ਼ ਕਰਨ ਦੇ ਖਾਲਸਾ ਕਾਲਜ ਵਾਲਾ ਅਸਲ ਖਰੜਾ ਵੇਖਣ ਵਿਚ ਸਫਲ ਨਹੀਂ ਹੋ ਸਕਿਆ ।

---

1 Catalogue of Manuscripts—Khalsa College, Amritsar.


www.sikhbookclub.com

## 3. ਮਹਿਮਾ ਪ੍ਰਕਾਸ਼ ਦੀ ਸੰਪਾਦਨਾ

ਇਸ ਪੁਸਤਕ ਦੀ ਸੰਪਾਦਨਾ ਸਮੇਂ ਉਪਰ ਦਰਜ ਕਈ ਹਥ ਲਿਖਤ ਖਰੜਿਆਂ ਦੀ ਸਹਾਇਤਾ ਲਈ ਗਈ ਹੈ :—

ਪਰ ਇਤਨੀ ਵੱਡੀ ਪੁਸਤਕ ਦਾ ਹਰੇਕ ਸ਼ਬਦ ਮਿਲਾਉਣਾ ਸੰਭਵ ਨਹੀਂ ਸੀ ਕੇਵਲ ਉਹ ਪਾਠ ਜੋ ਮੂਲ ਖਰੜੇ ਦੇ ਨਕਲ ਕਰਤਾ ਪਾਸੋਂ ਨਕਲ ਕਰਦਿਆਂ ਰਹਿ ਗਿਆ ਜਾਂ ਉਹ ਵਾਕ ਜਿਸਦੇ ਕੁਝ ਸ਼ਬਦ ਸਪਸ਼ਟ ਨਹੀਂ ਸਨ ਜਾਂ ਉਤਾਰਾ ਕਰਨੋਂ ਰਹਿ ਗਏ ਸਨ ਇਨ੍ਹਾਂ ਖਰੜਿਆਂ ਨਾਲ ਮੇਲ ਕੇ ਸੋਧੇ ਗਏ ਹਨ।' ਇਨਾਂ ਸੰਬੰਧੀ ਵੇਰਵੇ ਫੁਟ ਨੋਟਾਂ ਵਿਚ ਦੇ ਦਿੱਤੇ ਗਏ ਹਨ। ਸੰਪਾਦਨ ਵਿਚ ਸਾਖੀਆਂ ਦੇ ਨਾਉਂ ਅਤੇ ਬਾਣੀ ਦੇ ਹਿਜੇ ਉਹੀ ਰਖੇ ਗਏ ਹਨ ਜੋ ਲੇਖਕ ਨੇ ਲਿਖੇ ਹਨ। ਇਸ ਵਿਚ ਸਾਖੀਆਂ ਨਿਮਨ ਅਨੁਸਾਰ ਹਨ :—

(1) ਗੁਰੂ ਨਾਨਕ ਦੇਵ ਜੀ—65
(2) ਗੁਰੂ ਅੰਗਦ ਦੇਵ ਜ—16
(3) ਗੁਰੂ ਅਮਰ ਦਾਸ ਜੀ—32
(4) ਗੁਰੂ ਰਾਮ ਦਾਸ ਜੀ—8
(5) ਗੁਰੂ ਅਰਜਨ ਦੇਵ ਜੀ—22
(6) ਗੁਰੂ ਹਰਿਗੋਬਿੰਦ ਸਾਹਿਬ—22
(7) ਗੁਰੂ ਹਰਿ ਰਾਏ ਜੀ—21
(8) ਗੁਰੂ ਹਰਿ ਕ੍ਰਿਸ਼ਨ ਸਾਹਿਬ—4
(9) ਗੁਰੂ ਤੇਗ ਬਹਾਦਰ ਸਾਹਿਬ—19
(10) ਗੁਰੂ ਗੋਬਿੰਦ ਸਿੰਘ ਜੀ—27
(11) ਬਾਬਾ ਬੰਦਾ ਬਹਾਦਰ—1

SIKHBOOKCLUB.COM

## 4. ਮੋਹਰੀ ਪਰਿਵਾਰ ਤੇ ਸਰੂਪ ਦਾਸ ਭੱਲਾ

ਤਬ ਸ੍ਰੀ ਅਮਰ ਦਾਸ ਕੁਲ ਚਾਰ
ਮੋਹਰੀ ਸੁਤ ਮੁਖ ਪਰਵਾਰ
ਦਸੋਂ ਸਰੂਪ ਕੀ ਮਹਿਮਾਂ ਕੀਨਾ
ਸਰੂਪ ਚੰਦ ਗੁਰ ਚਰਨ ਅਧੀਨਾ

ਬਾਬਾ ਸ਼ਰੂਪ ਚੰਦ ਜੀ ਗੁਰੂ ਅਰਜਨ ਦੇਵ ਦੇ ਪੁਤਰ ਬਾਬਾ ਮੋਹਰੀ ਜੀ ਦੀ ਅੰਸ ਵਿਚੋਂ ਸਨ। ਗੁਰੂ ਰਾਮ ਦਾਸ ਜੀ ਨੂੰ ਗੁਰੂ—ਗਦੀ ਦੇਣ ਸਮੇਂ ਜਦੋਂ ਗੁਰੂ ਅਮਰ ਦਾਸ ਜੀ ਦੇ ਦੋਹਾਂ ਪੁਤਰਾਂ ਨੂੰ ਉਨ੍ਹਾਂ ਅੱਗੇ ਮੱਥਾ ਟੇਕਣ ਲਈ ਕਿਹਾ ਤਾਂ ਮੋਹਨ ਜੀ ਨੇ ਮੱਥਾ ਟੇਕਨ ਤੋਂ ਇਨਕਾਰ ਕਰ ਦਿਤਾ ਸੀ ਅਤੇ ਕਿਹਾ ਸੀ ਕਿ ਸਾਡੇ ਘਰ ਦੀ ਮਾਲਕੀ ਲਈ ਜਾ ਰਹੇ ਹਨ :—

"ਮੋਹਨ ਬੋਲਿਆ ਵੈ ਨਾ ਆਗੇ
ਹਮਰੀ ਵਸਤਾ ਦੇਨ ਇਨ ਲਾਗੇ।*1

ਪਰੰਤੂ ਮੋਹਰੀ ਜੀ ਨੇ ਪਿਤਾ ਦਾ ਕਹਿਣਾ ਮੰਨ ਕੇ ਸਿਰ ਨਿਵਾ ਦਿਤਾ ਜਿਸ ਦਾ ਜ਼ਿਕਰ ਗੁਰਬਾਣੀ ਵਿਚ ਵੀ ਆਉਂਦਾ ਹੈ।

ਮੋਹਰੀ ਪੁਤ ਸਨਮੁਖ ਹੋਆ
ਰਾਮ ਦਾਸੈ ਪੈਰੀ ਪਾਇ ਜੀਉ 2

ਬਾਬਾ ਸਰੂਪ ਦਾਸ ਭੱਲਾ ਜੀ ਨੇ ਮੋਹਰੀ ਜੀ ਨੂੰ ਗੁਰੂ ਅਮਰ ਦਾਸ ਜੀ ਦਾ ਵਡਾ ਪੁਤਰ ਲਿਖਿਆ ਹੈ। ਇਸ ਦੀ ਪੁਸ਼ਟੀ ਕੇਸਰ ਸਿੰਘ ਛਿਬਰ ਦੇ ਬੰਸਾਵਲੀ ਨਾਮੇ ਤੋਂ ਵੀ ਹੋ ਜਾਂਦੀ ਹੈ ਜੋ ਮੋਹਰੀ ਜੀ ਦਾ ਜਨਮ 1596 ਅਤੇ ਮੋਹਨ ਜੀ ਦਾ ਜਨਮ 1611 ਬਿਕ੍ਰਮੀ ਲਿਖਦਾ ਹੈ, ਪਰੰਤੂ ਸਾਖੀ ਬੀਬੀ ਭਾਨੀ ਜੀ ਵਿਚ ਮੋਹਰੀ ਜੀ ਦਾ ਨਾਂ ਦੂਜੇ ਨੰਬਰ ਤੇ ਲਿਖਿਆ ਹੋਇਆ ਹੈ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵੀ।

ਮੋਹਣ ਕਮਲਾ ਹੋਇਆ
ਚਉਬਾਰਾ ਮੋਹਰੀ ਮਨਾਇਆ। 3

ਭਾਈ ਕਾਨ੍ਹ ਸਿੰਘ ਨਾਭਾ ਵੀ ਆਪ ਨੂੰ ਗੁਰੂ ਜੀ ਦਾ ਛੋਟਾ ਪੁਤਰ ਹੀ ਲਿਖਦੇ ਹਨ। *4

"ਮਹਿਮਾ ਪ੍ਰਕਾਸ਼" ਵਿਚ ਮੋਹਨ ਜੀ ਦੇ ਪਰਿਵਾਰ ਦੇ ਕੇਵਲ ਦੋ ਵਿਅਕਤੀਆਂ ਦਾ ਹੀ ਜ਼ਿਕਰ ਆਉਂਦਾ ਹੈ; ਇਕ ਬਾਬਾ ਮੋਹਨ ਜੀ ਦਾ ਅਤੇ ਦੂਜਾ ਉਨ੍ਹਾਂ ਦੇ ਪੁਤਰ ਸਹੰਸ ਰਾਮ ਜੀ ਦਾ, ਪਰੰਤੂ ਮੋਹਰੀ ਜੀ ਦੇ ਪਰਿਵਾਰ ਦੇ ਕਈ ਵਿਅਕਤੀਆਂ ਦਾ ਜ਼ਿਕਰ ਆਉਂਦਾ ਹੈ ਅਰਥਾਤ ਬਾਬਾ ਮੋਹਰ ਜੀ, ਅਨੰਦ ਜੀ, ਅਰਥ ਮਲ ਜੀ ਅਤੇ ਦੁਆਰਕਾ ਦਾਸ ਜੀ। ਇਸ ਰਚਨਾ ਤੋਂ ਪਤਾ ਲਗਦਾ ਹੈ ਕਿ ਗੋਇੰਦਵਾਲ ਉਤੇ ਅਧਿਕਾਰ ਮੋਹਰੀ ਜੀ ਦੇ ਪਰਿਵਾਰ ਦਾ ਹੀ ਰਿਹਾ ਹੈ ਅਤੇ ਉਨ੍ਹਾਂ ਦਾ ਗੁਰੂ ਘਰ ਨਾਲ ਬਹੁਤ ਨਿਕਟੀ ਸਬੰਧ ਸੀ। ਗੁਰੂ ਸਾਹਿਬਾਨ ਨੂੰ ਗਦੀ ਤੇ ਬਿਠਾਉਣ ਲਈ ਇਨ੍ਹਾਂ ਮਹਾਂ ਪੁਰਸ਼ਾਂ ਦਾ ਵਿਸ਼ੇਸ਼ ਹਥ ਹੁੰਦਾ ਸੀ ਅਤੇ ਇਨ੍ਹਾਂ ਦਾ ਫੈਸਲਾ ਹੀ ਅੰਤਮ ਸਮਝਿਆਂ ਜਾਂਦਾ ਸੀ, ਜਿਵੇਂ ਪ੍ਰਿਥੀ ਚੰਦ ਮਹਾਂ ਦੇਵ ਤੇ ਗੁਰੂ ਅਰਜਨ ਜੀ ਵਿਚ ਫੈਸਲਾ ਬਾਬਾ ਮੋਹਰੀ ਜੀ ਕਰਦੇ ਹਨ। ਧੀਰ ਮਲ ਤੇ ਗੁਰੂ ਤੇਗ ਬਹਾਦਰ ਜੀ ਵਿਚਕਾਰ ਬਾਬਾ ਦੁਆਰਕਾ ਦਾਸ ਜੀ। ਇਸ ਤੋਂ ਛੁੱਟ ਗੁਰੂ ਹਰਿ ਗੋਬਿੰਦ ਜੀ ਦਾ ਅਰਥ ਮਲ ਦੀ ਪਾਲਕੀ ਚੁਕਣਾ ਅਤੇ ਮਾਤਾ ਨਾਨਕੀ ਜੀ ਦਾ ਦੁਆਰਕਾ ਦਾਸ ਜੀ ਦੀ ਪੂਜਾ ਕਰਨਾ ਇਸ ਗਲ ਦਾ ਪਰਮਾਣ ਹੈ ਕਿ ਗੁਰੂ ਘਰ ਵਿਚ ਇਨ੍ਹਾਂ ਦਾ ਕਾਫੀ ਸਤਿਕਾਰ ਸੀ। ਪਰ ਭਾਈ ਗੁਰਦਾਸ ਨੇ

---

1. (ਸਾਖੀ ਬੀਬੀ ਭਾਨੀ ਜੀ)
ਸਿਖ ਰੈ. ਲਾ. ਹਥ-ਲਿਖਤ ਖਰੜਾ ਨੰ: 5981

2385

2. ਸਦ ਬਾਬਾ ਸੁੰਦਰ
3. (ਭਾਈ ਗੁਰਦਾਸ)
4. *ਗੁਰ ਸ਼ਬਦ ਰਤਨਾਕਰ ਮਹਾਨ ਕੋਸ਼


www.sikhbookclub.com

ਮੋਹਰੀ ਜੀ ਦਾ ਜ਼ਿਕਰ ਕੋਈ ਬਹੁਤੇ ਸਤਿਕਾਰ ਨਾਲ ਨਹੀਂ ਕੀਤਾ। ਗੁਰੂ ਘਰ ਦੇ ਵਿਰੋਧੀਆਂ ਦਾ ਜ਼ਿਕਰ ਕਰਦੇ ਹੋਏ ਉਹ ਮੋਹਰੀ ਜੀ ਦਾ ਨਾਂ ਵੀ ਲਿਖਦੇ ਹਨ।

ਬਾਬਾ ਸਰੂਪ ਦਾਸ ਜੀ ਭੱਲਾ ਦੇ ਪਿਤਾ ਦਾ ਨਾਂ ਬਾਬਾ ਬਾਹੜ ਮਲ ਸੀ। ਆਪ ਦਾ ਜਨਮ ਕਦੋਂ ਹੋਇਆ ਇਸ ਬਾਰੇ ਕੁਝ ਪਤਾ ਨਹੀਂ ਲਗ ਸਕਿਆ, ਹਾਂ ਉਨ੍ਹਾਂ ਨੇ ਮਹਿਮਾ ਪ੍ਰਕਾਸ਼ ਸੰਮਤ 1833 ਬਿ. ਵਿਚ ਸੰਪੂਰਨ ਕੀਤਾ ਆਪ ਲਿਖਦੇ ਹਨ :—

ਦਸ ਅਸਟ ਸਹਸ੍ਰ ਬਿਕ੍ਰਮ ਸੰਮਤ ਅਧਿਕ ਤੇਤੀਸ
ਸਰੂਪ ਦਾਸ ਸਤਿਗੁਰ ਕਰੀ ਮਹਿਮਾ ਪ੍ਰਕਾਸ਼ ਬਖਸ਼ੀਸ਼

ਇਸ ਤੋਂ ਆਪ ਦਾ ਜਨਮ 1800 ਬਿ. ਦੇ ਲਗ ਭਗ ਮਿਥਿਆ ਜਾ ਸਕਦਾ ਹੈ। ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ ਮਹਿਮਾ ਪ੍ਰਕਾਸ਼ ਦਾ ਇਕ ਥਾਂ ਜ਼ਿਕਰ ਕੀਤਾ ਹੈ ਉਹ ਲਿਖਦੇ ਹਨ :—

"ਆਪ ਨੇ ਮਹਿਮਾ ਪ੍ਰਕਾਸ਼ ਸੰਮਤ 1833 ਬਿ. ਵਿਚ ਪੂਰਾ ਕੀਤਾ ਸੀ।

ਅਰੰਭਿਆ ਕਦੋਂ ਸੀ ਇਸ ਦਾ ਕੁਝ ਪਤਾ ਨਹੀਂ। ਸਤਿਗੁਰ ਨਾਨਕ ਦੇਵ ਜੀ ਦਾ ਬਿਰਤਾਂਤ 1833 ਵਿਚ ਮੁਕਦਾ ਹੈ। ਬਾਕੀ ਪਾਤਸ਼ਾਹੀਆਂ ਦਾ ਬਿਰਤਾਂਤ ਸੰਮਤ 1857 ਬਿ. ਵਿਚ ਪੂਰਾ ਹੁੰਦਾ ਹੈ ਗੁਰੂ ਨਾਨਕ ਦੇਵ ਜੀ ਦੇ ਬਿਰਤਾਂਤ ਲਈ ਆਪ ਨੇ ਪੁਰਾਤਨ ਜਨਮ ਸਾਖੀ ਨੂੰ ਹੀ ਲਿਆ ਹੈ ਪਰ ਪਿਛਲੇ ਹਿੱਸੇ ਦੇ ਸਮਾਚਾਰ ਆਪਣੀ ਯਾਦ ਤੋਂ ਹੀ ਲਿਖੇ ਹਨ.........ਮਹਿਮਾ ਪ੍ਰਕਾਸ਼ ਦਾ ਅਰੰਭ ਤਾਂ ਬਨਾਰਸ ਵਿਚ ਹੋਇਆ ਸੀ, ਪਰ ਸਮਾਪਤੀ ਸ੍ਰੀ ਅਮ੍ਰਿਤਸਰ ਜੀ ਆਕੇ ਹੋਈ।"1

ਸਰਦਾਰ ਕਰਮ ਸਿੰਘ ਹੋਰਾਂ ਨੂੰ ਟਪਲਾ ਲਗਾ ਜਾਪਦਾ ਹੈ—1833 ਬਿਕਰਮੀ ਵਿਚ ਕੇਵਲ ਗੁਰੂ ਨਾਨਕ ਸਾਹਿਬ ਦਾ ਹਾਲ ਮੁਕਣ ਦਾ ਜ਼ਿਕਰ ਨਹੀਂ ਸਮੁਚੇ ਮਹਿਮਾ ਪ੍ਰਕਾਸ਼ ਦਾ ਹੈ ਅਤੇ 1857 ਬਿ. ਵਿਚ ਇਸ ਦੀ ਨਕਲ ਬਾਬਾ ਕ੍ਰਿਪਾ ਸਿੰਘ ਜੀ ਨੇ ਸੰਪੂਰਨ ਕੀਤੀ ਸੀ।

ਆਪ ਗੁਰੂ ਅਮਰ ਦਾਸ ਜੀ ਦੀ ਨੌਵੀਂ ਪੀੜ੍ਹੀ ਵਿਚੋਂ ਸਨ। ਪੂਰੀ ਬੰਸਾਵਲੀ ਅੰਤਕਿਆਂ ਵਿਚ ਦੇ ਦਿਤੀ ਗਈ ਹੈ।

ਆਪ ਨੇ ਪੁਸਤਕ ਵਿਚ ਆਪਣਾ ਨਾਂ ਕ੍ਰਿਧਰੇ ਸਰੂਪ ਚੰਦ ਵਰਤਿਆ ਹੈ : ਜਿਵੇਂ :—

ਦਸੋਂ ਸਰੂਪ ਕੀ ਮਹਿਮਾ ਕੀਨਾ
ਸਰੂਪ ਚੰਦ ਗੁਰ ਚਰਨਨ ਅਸੀਨਾ 2

ਅਤੇ ਕਿਧਰੇ ਸਰੂਪ ਦਾਸ ਜਿਵੇਂ :—

ਹੇ ਸਤਿਗੁਰ ਸਦਾ ਕਿਰਪਾਲ ਰਾਖ ਲਾਜ ਨਿਜ ਬਿਰਦ ਕੀ
ਸਰੂਪ ਦਾਸ ਹੋਇ ਦਿਆਲ ਸਦਾ ਚਰਨ ਹਿਰਦੇ ਬਸੈ 3

---

1. ਕਰਮ ਸਿੰਘ ਹਿਸਟੋਰੀਅਨ, ਕਤਕ ਕਿ ਵਿਸਾਖ, ਪੰਨਾ 220-222
2. (ਖਰੜਾ ਪੰਨਾ—2)
3. (ਖਰੜਾ ਪੰਨਾ—198)

 www.sikhbookclub.com

# 5. ਆਪ ਦੇ ਖਾਨਦਾਨ ਦੇ ਹੋਰ ਲੇਖਕ

## 1. ਬਾਬਾ ਤੋਲਾ ਸਿੰਘ ਜੀ

ਸਰੂਪ ਦਾਸ ਜੀ ਦੇ ਖਾਨਦਾਨ ਨੇ ਕਈ ਲੇਖਕ ਪੈਦਾ ਕੀਤੇ। ਬਾਬਾ ਤੋਲਾ ਸਿੰਘ ਜੀ ਭੱਲਾ ਆਪ ਦੇ ਸਕੇ ਭਰਾ ਸਨ ਜਿਨ੍ਹਾਂ ਨੇ ਗੁਰੂ-ਰਤਨਾਵਲੀ ਲਿਖੀ। ਇਸ ਪੁਸਤਕ ਵਿਚ ਵੀ ਦਸਾਂ ਗੁਰੂਆਂ ਦੀ ਉਸਤਤ ਬੜੀ ਸੁੰਦਰ ਕਵਿਤਾ ਵਿਚ ਬਿਆਨ ਕੀਤੀ ਹੋਈ ਹੈ। ਪੁਸਤਕ ਦੇ ਅੰਤ ਵਿਚ ਆਪ ਲਿਖਦੇ ਹਨ :—

> ਗੁਰੂ ਅਮਰ ਕੁਲ ਕੂਕਰੋਂ, ਤੋਲੈ ਕਹਿ ਦੀਓ ਨਾਮ
> ਸਿੰਘ ਲੈ ਕਹਿ ਰਤਨਾਵਲੀ ਗੁਰੂ ਬਹਿਤਾ...
> ਪੂਰਨਿ ਕੀਰਿਤ ਜਗਤ ਮੇਂ ਪੂਰਨ ਪਰਮਾ ਨੰਦ
> ਪੂਰਨ ਪਦ ਦਾਤਾਰ ਗੁਰ ਗੁਰ ਨਾਨਕ ਨਮੋ ਗੋਬਿੰਦ
> ਗੁਰ ਹਰਿ ਹਰਿ ਜਨ ਦੋਊ ਏਕ ਹੈ ਬਿਬਿ ਬਿਚਾਰ ਕਛੁ ਨਾਹਿ
> ਜਲ ਤੇ ਉਪਜ ਤਰੰਗ ਜਿਵ, ਜਲ ਹੀ ਬਿਖੈ ਸਮਾਹਿ।

ਇਸ ਦਾ ਇਕ ਹੱਥ ਲਿਖਤ ਉਤਾਰਾ ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਿਚ ਵੀ ਪਿਆ ਹੈ।

SIKHBOOKCLUB.COM

## 2. ਬਾਬਾ ਕਿਰਪਾ ਦਿਆਲ ਸਿੰਘ ਜੀ

ਬਾਬਾ ਕਿਰਪਾ ਦਿਆਲ ਸਿੰਘ ਜੀ ਆਪ ਦੇ ਪੁਤਰ ਸਨ, ਤੇ ਇਕ ਚੰਗੇ ਕਵੀ ਸਨ। ਆਪ ਦੀ ਇਕ ਕਵਿਤਾ "ਫਤਹ ਨਾਮਾ ਗੁਰੂ ਜੀ ਦੇ ਪੰਥ ਕਾ" ਪ੍ਰਾਪਤ ਹੋਈ ਹੈ ਜੋ ਆਰਕਾਈਵਜ਼ ਵਿਭਾਗ, ਪਟਿਆਲਾ ਦੀ ਹੱਥ ਲਿਖਤ 792/ਐੱਮ. ਵਿਚ ਦਰਜ ਹੈ। ਕਵਿਤਾ ਭਾਵੇਂ ਗੁਰਮੁਖੀ ਅੱਖਰਾਂ ਵਿਚ ਲਿਖੀ ਹੋਈ ਹੈ ਪਰੰਤੂ ਇਸ ਦੀ ਬੋਲੀ ਉਰਦੂ ਹੈ। ਇਸ ਵਿਚੋਂ ਉਸ ਸਮੇਂ ਦੇ ਸਿਖਾਂ ਦੀ ਚੜ੍ਹਦੀ ਕਲਾ ਵਾਲੀ ਮਾਨਸਕ-ਅਵਸਥਾ ਦਾ ਪਤਾ ਲਗਦਾ ਹੈ ਜਦੋਂ ਉਹ ਵੇਲੇ ਦੀ ਹਾਕਮ ਸ਼੍ਰੇਣੀ ਨਾਲ ਟੱਕਰ ਲੈ ਰਹੇ ਸਨ। ਕਵਿਤਾ ਦਾ ਨਮੂਨਾ ਇਸ ਪ੍ਰਕਾਰ ਹੈ :—

> ਕਹ ਜੋ ਚੁਬਾਂ ਸੇ ਕਿ ਆਤਾ ਹੈ ਸ਼ਾਹ
> ਨਿਕਾਲੋ ਚੁਬਾਂ ਉਸ ਕੀ ਗਰਦਨ ਕੇ ਰਾਹ।

## 3. ਬਾਬਾ ਸਾਧੂ ਸਿੰਘ ਜੀ

ਬਾਬਾ ਸਾਧੂ ਸਿੰਘ ਜੀ ਬਾਬਾ ਸਰੂਪ ਚੰਦ ਜੀ ਦੀ ਅੰਸ਼ ਵਿਚੋਂ ਸਨ ਤੇ ਬਾਬਾ ਪ੍ਰੇਮ ਸਿੰਘ ਜੀ ਦੇ ਪੁੱਤਰ ਸਨ। ਭਾਈ ਕਾਨ੍ਹ ਸਿੰਘ ਨਾਭਾ ਨੇ ਆਪ ਦੇ ਪਿਤਾ ਦਾ ਨਾਂ ਬਾਬਾ ਸੋਭਾ ਸਿੰਘ ਲਿਖਿਆ ਹੈ। 1 ਜੋ ਠੀਕ ਨਹੀਂ। 2 ਆਪ ਸੰਸਕ੍ਰਿਤ ਤੇ ਹਿੰਦੀ ਦੇ ਵਿਦਵਾਨ ਅਤੇ ਗੁਰਬਾਣੀ ਦੇ

---

1. *ਮਹਾਨ ਕੋਸ਼ ਦੂਜੀ ਐਡੀਸ਼ਨ—1960 ਪੰਨਾ 137
2. ਵੇਖੋ ਬੰਸਾਵਲੀ ਅੰਤਿਕਾ II


www.sikhbookclub.com

ਖੋਜੀ ਸਨ। ਆਪ ਨੇ ਗੁਰ. ਸਿਖਿਆ ਪ੍ਰਭਾਕਰ ਅਤੇ ਸ੍ਰੀ ਮੁਖਵਾਕਯ ਸਿਧਾਂਤ ਜਯੋਤਿ ਆਦਿ ਕਈ ਗ੍ਰੰਥ ਲਿਖੇ। ਆਪ ਦਾ ਜਨਮ ਸੰਮਤ 1897 ਬਿ. ਵਿਚ ਤੇ ਦੇਹਾਂਤ 1964 ਬਿ. ਵਿਚ ਹੋਇਆ। *।

## 4. ਬਾਬਾ ਸੁਮੇਰ ਸਿੰਘ ਜੀ

ਆਪ ਬਾਬਾ ਸਾਧੂ ਸਿੰਘ ਦੇ ਪੁੱਤਰ ਅਤੇ ਬਾਬਾ ਸਰੂਪ ਚੰਦ ਜੀ ਦੀ ਪੰਜਵੀਂ ਪੀੜ੍ਹੀ ਵਿਚੋਂ ਸਨ। ਆਪ ਨੇ ਖਾਲਸਾ ਸ਼ਤਕ, ਗੁਰੂ ਪਦ ਪ੍ਰੇਮ ਪ੍ਰਕਾਸ਼ ਆਦਿ ਕੋਈ ਗ੍ਰੰਥ ਲਿਖੇ ਹਨ। ਆਪ ਕੁਝ ਸਮਾਂ ਪਟਨਾ ਸਾਹਿਬ ਦੇ ਮਹੰਤ ਵੀ ਰਹੇ।

## ਮਹਿਮਾ ਪ੍ਰਕਾਸ਼ ਲਿਖਣ ਦਾ ਮਨੋਰਥ ਤੇ ਸੋਮੇ

ਦਿਵਸ ਏਕ ਮਨ ਭਇਆ ਉਮਾਹ
ਗੁਰ ਮਹਿਮਾਂ ਲਿਖ ਲੀਜੈ ਲਾਹ
ਸਤਿਗੁਰ ਮਹਿਮਾ ਪਤਤ ਉਧਾਰਨ
ਮਹਾਂ ਭੈ-ਸਾਗਰ ਪਾਰ ਉਤਾਰਨ
ਜਨਮ ਸਾਖੀ ਤੇ ਆਦਿ ਜ ਸਾਖੀ
ਗੁਰਮੁਖ ਸਿਖਨ ਜੋ ਮਨ ਭਾਖੀ
ਗੁਰੂ ਕੁਲ ਪੁਰਖਨ ਜੋ ਮੁਖ ਕਹੀ
ਤਾਂ ਮੋਹ ਰਤਨ ਚੂਕਿ ਹਿਰ ਗਹੀ।

ਉਪਰੋਕਤ ਬਿਆਨ ਤੋਂ ਪਤਾ ਲਗਦਾ ਹੈ ਕਿ ਆਪ ਨੇ ਇਸ ਪੁਸਤਕ ਨੂੰ ਲਿਖਣ ਲਈ ਤਿੰਨ ਥਾਵਾਂ ਤੋਂ ਸਹਾਇਤਾ ਲਈ ਤੇ ਸਮਗਰੀ ਇਕੱਤਰ ਕੀਤੀ ਅਰਥਾਤ :—

1. ਜਨਮ ਸਾਖੀ ਤੇ ਆਦਿ ਸਾਖੀ ;
2. ਗੁਰੂ-ਕੁਲ ਦੇ ਵਿਅਕਤੀਆਂ ਤੋਂ; ਅਤੇ
3. ਗੁਰਮੁਖ ਸਿਖਾਂ ਤੋਂ ਸੁਣੀਆਂ ਸਾਖੀਆਂ ਤੋਂ।

ਇਹ ਜਨਮ ਸਾਖੀ, ਜਿਸ ਦਾ ਉਪਰ ਜ਼ਿਕਰ ਹੈ ਪੁਰਾਤਨ ਜਨਮ ਸਾਖੀ ਹੈ, ਭਾਈ ਬਾਲੇ ਵਾਲੀ ਨਹੀਂ। ਕਿਉਂਕਿ ਇਸ ਦੀਆ ਵਧੇਰੀਆਂ ਸਾਖੀਆਂ ਪੁਰਾਤਨ ਜਨਮ ਸਾਖੀ ਨਾਲ ਮੇਲ ਖਾਂਦੀਆਂ ਹਨ ਅਤੇ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਨਹੀਂ ਹਨ। ਦੂਜਾ ਆਧਾਰ "ਗੁਰੂ ਕੁਲ ਪੁਰਖਨ ਜੋ ਮੁਖ ਕਹੀ" ਇਹ ਗੁਰੂ ਕੁਲ ਵਿਸ਼ੇਸ਼ ਤੌਰ ਤੇ ਭੱਲਾ ਖਾਨਦਾਨ ਦੇ ਬਜ਼ੁਰਗ ਸਨ। ਅਤੇ ਇਸ ਦੇ ਨਾਲ ਸੋਢੀਆਂ ਅਤੇ ਬੇਦੀਆਂ ਪਾਸੋਂ ਵੀ ਸਹਾਇਤਾ ਲਈ ਗਈ ਜਾਪਦੀ ਹੈ। ਇਹੀ ਕਾਰਣ ਹੈ ਕਿ ਇਸ ਪੁਸਤਕ ਵਿਚ ਭੱਲਾ ਕੁਲ ਦੀ ਵਿਸ਼ੇਸ਼ ਮਹਾਨਤਾ ਦੱਸੀ ਗਈ ਹੈ। ਅਰਥਾਤ ਲੇਖਕ ਦੇ ਕਥਨ ਅਨੁਸਾਰ ਜਦੋਂ ਤਕ ਗੋਇੰਦਵਾਲ ਦੇ ਵਾਰਸ ਭੱਲੇ ਬਾਬੇ ਮੁਹਰ ਨਹੀਂ ਸਨ ਲਾਉਂਦੇ ਉੱਨੀ ਦੇਰ ਤਕ ਕੋਈ ਗੁਰੂ ਸਹੀ ਰੂਪ ਵਿਚ ਗੁਰੂ ਨਹੀਂ ਸੀ ਬਣ ਸਕਦਾ।

1. ਮਹਿਮਾ ਪ੍ਰਕਾਸ਼ ਪੰਨਾ 2


www.sikhbookclub.com

ਸੋਢੀਆਂ ਸਬੰਧੀ ਭੀ ਇਤਿਹਾਸਕ ਘਟਨਾਵਾਂ ਨੂੰ ਜਾਣ ਬੁਝ ਕੇ ਮੋੜਿਆ ਗਿਆ ਜਾਪਦਾ ਹੈ ਜਿਵੇਂ ਪ੍ਰਿਥੀ ਚੰਦ ਦੇ ਵੈਰ ਨੂੰ ਲੁਕਾਉਣਾ ਤੇ ਇਹ ਕਹਿਣਾ ਕਿ ਗੁਰ ਗਦੀ ਗੁਰੂ ਅਰਜਨ ਸਾਹਿਬ ਨੂੰ ਗੁਰੂ ਰਾਮ ਦਾਸ ਜੀ ਨੇ ਆਪ ਨਹੀਂ ਸੀ ਦਿਤੀ ਸਗੋਂ ਬਾਬਾ ਮੋਹਰੀ ਜੀ ਨੇ ਪ੍ਰਿਥੀ ਚੰਦ ਤੇ ਮਹਾਂ ਦੇਵ ਜੀ ਦੀ ਸੰਮਤੀ ਨਾਲ ਦਿਤੀ ਹੈ; ਇਸ ਤੋਂ ਛੁਟ ਬਾਬਾ ਰਾਮ ਰਾਏ ਅਤੇ ਧੀਰ ਮਲ ਦੀਆ ਗੁਰੂ ਘਰ ਵਿਰੁੱਧ ਸਾਜ਼ਸ਼ਾਂ ਤੇ ਵੀ ਪਰਦਾ ਪਾਉਣ ਦਾ ਜਤਨ ਕੀਤਾ ਹੋਇਆ ਹੈ। ਇਨ੍ਹਾਂ ਗਲਾਂ ਤੋਂ ਇਸ ਗੱਲ ਦਾ ਸ਼ੱਕ ਪੈਂਦਾ ਹੈ ਕਿ ਇਸ ਪੁਸਤਕ ਦੀ ਸਮੱਗਰੀ ਵਿਚ ਜਿਥੇ ਭੱਲੇ ਬਜ਼ੁਰਗਾਂ ਪਾਸੋਂ ਸੁਣੀਆਂ ਸਾਖੀਆਂ ਸ਼ਾਮਲ ਹਨ ਉਥੇ ਸੋਢੀਆਂ ਅਰਥਾਤ ਪ੍ਰਿਥੀ ਮਲ ਦੀ ਔਲਾਦ, ਰਾਮ ਰਾਏ ਦੀ ਉਲਾਦ ਤੇ ਧੀਰਮਲ ਦੀ ਔਲਾਦ ਵੀ ਸ਼ਾਮਲ ਹੈ।

ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ, ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਹੀਦੀ ਸਬੰਧੀ ਵੀ ਗਲਤ ਬਿਆਨੀ ਕੀਤੀ ਗਈ ਹੈ ਜਿਸ ਦਾ ਜ਼ਿਕਰ ਅਗੇ ਜਾ ਕੇ ਕੀਤਾ ਜਾਵੇਗਾ।

ਪੁਸਤਕ ਦੇ ਅਧਿਐਨ ਤੋਂ ਇਕ ਗੱਲ ਜ਼ਰੂਰ ਸਪੱਸ਼ਟ ਹੁੰਦੀ ਹੈ ਕਿ ਇਹ ਪੁਸਤਕ ਇਕ ਵਿਸ਼ੇਸ਼ ਨਿਸ਼ਾਨੇ ਨੂੰ ਸਾਮ੍ਹਣੇ ਰੱਖ ਕੇ ਲਿਖੀ ਗਈ ਹੈ। ਭਾਵੇਂ ਬਾਬਾ ਸਰੂਪ ਦਾਸ ਅਤੇ ਉਨ੍ਹਾਂ ਦੇ ਪੁੱਤਰ ਬਾਬਾ ਕਿਰਪਾ ਦਿਆਲ ਸਿੰਘ ਜੀ ਦੀ ਗੁਰੂ ਘਰ ਵਿਚ ਸ਼ਰਧਾ ਪੁਸਤਕ ਦੇ ਹਰੇਕ ਸ਼ਬਦ ਤੋਂ ਟਪਕਦੀ ਹੈ ਪਰੰਤੂ ਸਿਖ ਇਤਿਹਾਸ ਦੀਆਂ ਪ੍ਰਚਲਤ ਮਹਾਨ ਘਟਨਾਵਾਂ ਨੂੰ ਮੋੜ ਤੋੜ ਕੇ ਪੇਸ਼ ਕਰਨਾ ਅਤੇ ਭੱਲੇ ਖਾਨਦਾਨ ਦੀ ਥਾਂ ਪਰ ਥਾਂ ਬੇਲੋੜੀ ਵਡਿਆਈ ਕਰਨਾ,–ਇਸ ਬਾਰੇ ਸ਼ਕ ਵੀ ਜ਼ਰੂਰ ਪੈਂਦਾ ਹੈ। ਇਥੇ ਭੱਲਾ ਖਾਨਦਾਨ ਦੀਆਂ ਜੋ ਵਿਸ਼ੇਸ਼ ਘਟਨਾਵਾਂ ਆਈਆਂ ਹਨ ਉਨ੍ਹਾਂ ਉਤੇ ਇਕ ਨਜ਼ਰ ਸੁਟ ਲੈਣੀ ਬੇਲੋੜੀ ਨਹੀਂ ਹੋਵੇਗੀ :—

1. ਬਾਬਾ ਅਰਥ ਮਲ ਦੀ ਜੋ ਸ੍ਰੀ ਬਾਬਾ ਮੋਹਰੀ ਜੀ ਦੇ ਪੁਤਰ ਸਨ, ਦੀ ਪੈਦਾਇਸ਼ ਉਤੇ ਗੁਰੂ ਅਮਰ ਦਾਸ ਜੀ ਉਨ੍ਹਾਂ ਦਾ ਨਾਂ ਅਨੰਦ ਪੁਰਖ ਰਖਦੇ ਹਨ ਅਤੇ ਅਨੰਦ ਸਾਹਿਬ ਦੀ ਬਾਣੀ ਉਸ ਸਮੇਂ ਉਚਾਰਦੇ ਹਨ।

2. ਸਿਧ ਜਦੋਂ ਗੁਰੂ ਸਾਹਿਬ ਨੂੰ ਮਿਲਣ ਆਉਂਦੇ ਹਨ ਤਾਂ ਉਹ ਬਾਬਾ ਅਨੰਦ ਜੀ ਦੀ ਸਿਫਤ ਕਰਦੇ ਹਨ ਕਿ ਉਹ ਬੜੇ ਜਤੀ ਪੁਰਸ਼ ਹਨ।

3. ਗੁਰੂ ਅਰਜਨ ਦੇਵ ਜੀ ਨੂੰ ਗਦੀ ਦੇ ਵਾਰਸ ਗੁਰੂ ਰਾਮਦਾਸ ਜੀ ਆਪ ਨਹੀਂ ਥਾਪਦੇ, ਸਗੋਂ ਬਾਬਾ ਮੋਹਰੀ ਜੀ ਆ ਕੇ ਪ੍ਰਿਥੀ ਚੰਦ ਅਤੇ ਮਹਾਂਦੇਵ ਜੀ ਦੀ ਸਲਾਹ ਨਾਲ ਉਨ੍ਹਾਂ ਨੂੰ ਗੁਰੂ ਦੇ ਤੌਰ ਤੇ ਪ੍ਰਗਟ ਕਰਦੇ ਹਨ। ਅਰਥਾਤ :—

> "ਸ੍ਰੀ ਮੋਹਰੀ ਜੀ ਜਾਨ ਪ੍ਰਬੀਨ।
> ਗੁਰ ਪ੍ਰਗਟ ਕਰਨ ਅਰੰਭ ਮਨ ਕੀਨ
> ਸਭ ਸੰਗਤ ਇਕਤ੍ਰ ਹੋਇ ਆਇ
> ਤੀਨੋ ਸਾਹਿਬ ਲੀਏ ਬੁਲਾਏ ।

 www.sikhbookclub.com

ਪ੍ਰਿਥੀ ਚੰਦ ਮਹਾਦੇਵ ਸੁਜਾਨ
ਅਰਜਨ ਦੇਵ ਅਲਖ ਮਹਾਨ
ਸ੍ਰੀ ਮੋਹਰੀ ਸਾਹਿਬ ਬਾਤ ਚਲਾਈ
ਸੰਗਤ ਕਿਸ ਕੇ ਲਾਗ ਪਾਈ
ਸ੍ਰੀ ਗੁਰ ਰਾਮ ਦਾਸ ਕਾਹੂ ਤਿਲਕ ਨਾ ਦੀਨਾ
ਤੁਮ ਤੀਨੋ ਸੁਤ ਹੌ ਪੂਰਨ ਪਰਬੀਨ ।"

ਅਤੇ ਇਸ ਦੇ ਉਤਰ ਵਿਚ ਪ੍ਰਿਥੀਚੰਦ ਜੀ ਅਤੇ ਮਹਾਂਦੇਵ ਜੀ ਆਪ ਗੁਰੂ ਅਰਜਨ ਦੇਵ ਜੀ ਨੂੰ ਯੋਗ ਸਮਝ ਕੇ ਗੁਰਿਆਈ ਦੀ ਗੱਦੀ ਤੇ ਬਿਠਾਉਂਦੇ ਹਨ ।

4. ਸ੍ਰੀ ਗੁਰੂ ਅਰਜਨ ਦੇਵ ਜੀ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸ੍ਰੀ ਅਰਥ ਮਲ ਜੀ ਨੂੰ ਸੱਦਾ ਪੱਤਰ ਭੇਜ ਕੇ ਬੁਲਾਉਂਦੇ ਹਨ ਅਤੇ ਆਪਣੇ ਜੋਤੀ ਜੋਤ ਸਮਾਉਣ ਸਬੰਧੀ ਆਪਣਾ ਵਿਚਾਰ ਉਨ੍ਹਾਂ ਨੂੰ ਦੱਸਦੇ ਹਨ ।

5. ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਅਰਥ ਮਲ ਜੀ ਦੀ ਪਾਲਕੀ ਆਪ ਚੁਕਦੇ ਹਨ ਅਤੇ ਉਨ੍ਹਾਂ ਦੀ ਪੂਜਾ ਕਰਾਉਂਦੇ ਹਨ ।

6. ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਜਦੋਂ ਗਦੀ ਦੇ ਵਾਰਸ ਬਾਰੇ ਕੇਵਲ "ਬਾਬਾ ਬਕਾਲੇ" ਕਹਿ ਕੇ ਜੋਤੀ ਜੋਤ ਸਮਾ ਜਾਂਦੇ ਹਨ ਅਤੇ ਬਾਬਾ ਧੀਰ ਮਲ ਆਪਣੀ ਗੱਦੀ ਸਥਾਪਤ ਕਰ ਲੈਂਦਾ ਹੈ ਤਾਂ ਉਸ ਸਮੇਂ ਵੀ ਬਾਬਾ ਦੁਆਰਕਾ ਦਾਸ ਜੀ ਆ ਕੇ ਗੁਰੂ ਤੇਗ ਬਹਾਦਰ ਨੂੰ ਗੁਰੂ ਪ੍ਰਗਟ ਕਰਦੇ ਹਨ । ਮਾਤਾ ਨਾਨਕੀ ਜੀ ਉਨ੍ਹਾਂ ਦੀ ਪੂਜਾ ਕਰਦੇ ਹਨ ਅਤੇ ਬਹੁਤ ਧਨ ਦੇ ਕੇ ਟੋਰਦੇ ਹਨ ।

7. ਗੁਰਿਆਈ ਦੀ ਗਦੀ ਦੇਣ ਸਮੇਂ ਸ੍ਰੀ ਗੁਰੂ ਅਮਰਦਾਸ ਜੀ ਸ੍ਰੀ ਗੁਰੂ ਰਾਮਦਾਸ ਨੂੰ ਸੁਣਾ ਕੇ ਕਹਿੰਦੇ ਹਨ ਕਿ ਇਹ ਹਕ ਮੇਰੇ ਪੁਤਰਾਂ ਦਾ ਸੀ ਜੋ ਅਸੀਂ ਤੈਨੂੰ ਦੇ ਰਹੇ ਹਾਂ ਆਦਿ ।

ਇਸ ਤੋਂ ਇਲਾਵਾ ਬਹੁਤ ਸਾਰੀਆਂ ਥਾਵਾਂ ਤੇ ਬਾਬਾ ਮੋਹਰੀ ਜੀ ਅਨੰਦ ਜੀ ਅਤੇ ਭੱਲੇ ਖਾਨਦਾਨ ਦੀ ਸਿਫਤ ਅਤੇ ਵਡਿਆਈ ਕੀਤੀ ਹੋਈ ਹੈ ਅਤੇ ਗੁਰੂ ਸਾਹਿਬਾਨ ਨੂੰ ਗੁਰੂ ਅਮਰ ਦਾਸ ਜੀ ਦੀ ਅੰਸ਼ ਦਾ ਵਿਸ਼ੇਸ਼ ਤੌਰ ਤੇ ਮਾਨ ਕਰਦੇ ਦਰਸਾਇਆ ਹੈ । ਇਸ ਨੇ ਇਹ ਵੀ ਲਿਖਿਆ ਹੈ ਕਿ ਗੁਰੂ ਅਮਰ ਦਾਸ ਜੀ ਨੇ ਭੱਲਾ ਖਾਨਦਾਨ ਦੀਆਂ 49 ਕੁਲਾਂ ਦਾ ਉਧਾਰ ਕਰ ਦਿਤਾ ਸੀ । ਇਸ ਕਿਸਮ ਦੀਆਂ ਗੱਲਾਂ ਉਸ ਵੇਲੇ ਦੇ ਕਿਸੇ ਹੋਰ ਇਤਿਹਾਸ ਵਿਚ ਨਜ਼ਰ ਨਹੀਂ ਆਉਂਦੀਆਂ ।

## 7. - ਸਮਕਾਲੀ ਸਿਖ ਇਤਿਹਾਸ

ਜਿਵੇਂ ਕਿ ਪਿਛੇ ਦੱਸਿਆ ਜਾ ਚੁਕਾ ਹੈ ਬਾਬਾ ਸਰੂਪ ਚੰਦ ਜੀ ਨੇ 1833 ਬਿ: ਵਿਚ ਮਹਿਮਾ ਪ੍ਰਕਾਸ਼ ਦੀ ਸਿਰਜਣਾ ਕੀਤੀ । ਇਸ ਸਮੇਂ ਦੇ ਤਿੰਨ ਹੋਰ ਪ੍ਰਸਿੱਧ ਇਤਿਹਾਸ


www.sikhbookclub.com

ਲੇਖਕਾਂ ਦੀਆਂ ਹੱਥ ਲਿਖਤ ਪੋਥੀਆਂ ਸਿਖ ਰੈਫਰੈਂਸ ਲਾਇਬ੍ਰੇਰੀ, ਅਮ੍ਰਿਤਸਰ ਵਿਚ ਮੌਜੂਦ ਹਨ।

### 1. ਬਾਬਾ ਤੋਲਾ ਸਿੰਘ ਜੀ 'ਭੱਲਾ'

ਜਿਵੇਂ ਕਿ ਅੱਗੇ ਇਕ ਥਾਂ ਤੇ ਜ਼ਿਕਰ ਕੀਤਾ ਜਾ ਚੁਕਾ ਹੈ ਬਾਬਾ ਤੋਲਾ ਸਿੰਘ ਜੀ 'ਭੱਲਾ' ਬਾਬਾ ਬਾਹੜ ਮਲ ਜੀ ਦੇ ਪੁੱਤਰ ਅਤੇ ਬਾਬਾ ਸਰੂਪ ਦਾਸ ਜੀ ਦੇ ਭਰਾ ਸਨ। ਇਨ੍ਹਾਂ ਨੇ ਗੁਰ ਰਤਨਾਵਲੀ ਲਿਖੀ ਜਿਸ ਵਿਚ ਦਸਾਂ ਗੁਰੂਆਂ ਦੀ ਮਹਿਮਾ ਹੈ। ਇਸ ਦੀ ਇਕ ਹੱਥ-ਲਿਖਤ ਕਾਪੀ ਸਿਖ ਰੈਫਰੈਂਸ ਲਾਇਬ੍ਰੇਰੀ, ਅਮ੍ਰਿਤਸਰ ਵਿਚ ਮੌਜਦ ਹੈ।

### 2. ਬਾਬਾ ਸੰਤ ਦਾਸ ਛਿੱਬਰ

ਸੰਤ ਦਾਸ ਛਿੱਬਰ ਨੇ ਵੀ 1834 ਬਿ: ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨ-ਕਥਾ ਲਿਖੀ। ਇਹ ਜੀਵਨ-ਕਥਾ ਭਾਈ ਬਾਲੇ ਵਾਲੀ ਜਨਮ ਸਾਖੀ ਤੇ ਅਧਾਰਤ ਹੈ। ਫਰਕ ਇਹ ਹੈ ਕਿ ਜਿਥੇ ਜਨਮ ਸਾਖੀ ਵਾਰਤਕ ਵਿਚ ਹੈ ਉਥੇ ਛਿਬਰ ਜੀ ਨੇ ਇਸ ਨੂੰ ਛੰਦਾ ਬੰਦੀ ਵਿਚ ਬਿਆਨ ਕੀਤਾ ਹੈ। ਇਸ ਦਾ ਹੱਥ-ਲਿਖਤ ਖਰੜਾ ਵੀ ਸਿਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ ਵਿਚ ਪਿਆ ਹੈ।

### 3. ਕੇਸਰ ਸਿੰਘ ਛਿੱਬਰ

ਭਾਈ ਕੇਸਰ ਸਿੰਘ ਛਿਬਰ ਨੇ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' 1826 ਬਿ. ਵਿਚ ਲਿਖਿਆ ਜਿਸ ਵਿਚ ਦਸਾਂ ਗੁਰੂਆਂ ਦੇ ਜੀਵਨ ਦੀਆਂ ਅਤੇ ਉਨ੍ਹਾਂ ਤੋਂ ਮਗਰੋਂ ਦੀਆਂ ਵਿਸ਼ੇਸ਼ ਘਟਨਾਵਾਂ ਸਮੇਤ ਮਿਤੀਆਂ ਦੇ ਦਰਜ ਹਨ। ਇਥੇ ਇਹ ਦੱਸ ਦੇਣਾ ਅਨੁਚਿਤ ਨਹੀਂ ਹੋਵੇਗਾ ਕਿ ਛਿਬਰ ਘਰਾਣੇ ਦਾ ਸੰਬੰਧ ਗੁਰੂ ਹਰਿ ਰਾਏ ਜੀ ਦੇ ਸਮੇਂ ਤੋਂ ਗੁਰੂ ਘਰ ਨਾਲ ਰਿਹਾ ਹੈ ਅਤੇ ਇਨ੍ਹਾਂ ਦੇ ਵਡੇਰੇ ਭਾਈ ਦੁਰਗਾ ਮਲ ਛਿਬਰ ਗੁਰੂ ਹਰਿ ਰਾਏ ਜੀ ਦੇ ਦੀਵਾਨ ਸਨ। ਮਤੀ ਦਾਸ ਤੇ ਸਤੀ ਦਾਸ ਜੋ ਸ਼ਹੀਦੀ ਸਮੇਂ ਗੁਰੂ ਤੇਗ ਬਹਾਦਰ ਜੀ ਦੇ ਨਾਲ ਸਨ ਦੁਰਗਾ ਮਲ ਦੇ ਭਤੀਜੇ ਸਨ। ਇਸ ਪੁਸਤਕ ਦੀ ਸੋਧ ਉਤੇ ਕੇਸਰ ਸਿੰਘ ਜੀ ਨੇ 70 ਸਾਲ ਲਾਏ ਅਤੇ ਇਸ ਦੇ ਅੰਤ ਵਿਚ ਇਸ ਪੁਸਤਕ ਉਤੇ ਕੀਤੀ ਮਿਹਨਤ ਬਾਰੇ ਆਪ ਲਿਖਦੇ ਹਨ :—

> "ਸੰਮਤ ਮਿਤੀ ਭੁਲ ਕੇ ਨਹੀਂ ਲਿਖੇ
> ਮਤ ਕਿਛ ਅੱਗੇ ਪਿਛੇ ਕਰ ਬਹਿ
> ਉਸ ਦਾ ਕੁਛ ਜਾਣਾ ਨਹੀਂ ਲੋਕ
> ਮੈਨੂੰ ਝੂਠਾ ਕਹੇ .....
> ਸਤਰ ਬਰਸ ਸੋਧ ਮੈਂ ਕੀਤੀ ਤਾਂ ਇਹ ਕਥਾ ਬਣਾਈ
> ਦਿਲੀ ਦਰਬਾਰ ਮਾਤਾ ਜੀ ਦੇ ਜਾਇ ਬੈਠਾ
> ਕੁਝ ਉਥੇ ਸੁਣ ਮਨ ਵਸਾਈ......।"

## 8. ਸਰੂਪ ਦਾਸ ਭੱਲਾ ਦਾ ਧਾਰਮਿਕ ਦ੍ਰਿਸ਼ਟੀਕੋਣ

ਇਸ ਵਿਚ ਸ਼ੱਕ ਨਹੀਂ ਕਿ ਪੁਸਤਕ ਦੇ ਇਕ ਇਕ ਅੱਖਰ ਤੋਂ ਲੇਖਕ ਦੀ ਗੁਰੂ ਘਰ ਵਿਚ ਸ਼ਰਧਾ ਟਪਕਦੀ ਹੈ ਪਰੰਤੂ ਕਈ ਥਾਵਾਂ ਉਸਦੀ ਵਿਚਾਰ-ਧਾਰਾ ਗੁਰਮਤ ਨਾਲ ਮੇਲ ਨਹੀਂ

**ਖਾਦੀ** ; ਪੁਸਤਕ ਵਿਚ ਥਾਂ ਥਾਂ ਚਾਰ ਵੇਦਾਂ ਦੀ ਮਹਾਨਤਾ ਦਾ ਪ੍ਰਚਾਰ ਹੈ, ਉਨ੍ਹਾਂ ਦੇ ਕਥਨ ਅਨੁਸਾਰ ਗੁਰੂ ਨਾਨਕ ਦੇਵ ਜੀ ਦਾ ਇਸ ਸੰਸਾਰ ਵਿਚ ਆਉਣ ਦਾ ਮਕਸਦ ਹੀ ਵੇਦਾਂ ਦਾ ਪ੍ਰਚਾਰ ਕਰਨਾ ਸੀ। ਮੱਕੇ ਵਿਚ ਕਾਜ਼ੀ ਰੁਕਨਦੀਨ ਨਾਲ ਗੱਲ ਬਾਤ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ :—

"ਸਾਨੂੰ ਹੁਕਮ ਪਰਵਰਦਗਾਰ ਕਾ ਹੋਆ ਹੈ ਜੋ ਚਾਰ ਕਤੇਬਾਂ ਉਪਰ ਅਮਲ ਕਰੋਂ" ਇਕ ਹੋਰ ਥਾਂ ਲਿਖਦੇ ਹਨ :—

' ਚਾਰ ਕਿਤਾਬਾਂ ਕੇ ਹੋਤੇ ਹੁਏ ਸੰਸਾਰ ਮੇਂ ਹਨੇਰ ਵਰਤ ਰਹਾ ਹੈ।"

ਅਥਰਬਣ ਵੇਦ ਉਤੇ ਅਮਲ ਨਾ ਕਰਨ ਵਾਲੇ ਲਈ ਤਾਂ ਸੰਸਾਰ ਵਿਚ ਕੋਈ ਥਾਂ ਨਹੀਂ :—

"ਬੇਦ ਅਥਰਬਣ ਬਾਹਰੇ
ਜੇ ਕੋਈ ਅਮਲ ਕਰੇ
ਤਿਸ ਪਰ ਦੁਨੀਆ ਜ਼ਬਰ ਹੈ
ਰੱਬ ਨਾ ਢੋਈ ਦੇ।"

ਇਸ ਤੋਂ ਛੁਟ ਜਮਨਾ ਗੰਗਾ ਦਾ ਮਿਥਿਹਾਸਕ ਵਰਣਨ, ਗੁਰੂ ਗੋਬਿੰਦ ਸਿੰਘ ਜੀ ਪਾਸੋਂ ਚੰਡੀ ਦੀ ਪੂਜਾ ਕਰਾਉਣੀ ਅਤੇ ਭਾਈ ਦਇਆ ਸਿੰਘ ਨੂੰ ਜੰਵੂ ਪਾਉਣ ਲਈ ਮਜਬੂਰ ਕਰਨਾ ਅਤੇ ਇਹ ਸਿਧ ਕਰਨਾ ਕਿ ਉਹ ਵਿਅਕਤੀ ਵੀ ਤਨਖਾਹੀਆ ਸਿਖ ਹੈ ਜੋ ਜੰਞੂ ਉਤਾਰਨ ਲਈ ਕਹਿੰਦਾ ਹੈ, ਲੇਖਕ ਦੇ ਸਨਾਤਨੀ ਵਿਚਾਰਾਂ ਦਾ ਧਾਰਨੀ ਹੋਣ ਦੀ ਹਾਮੀ ਭਰਦਾ ਹੈ। ਇਸ ਗੱਲ ਦੀ ਪੁਸ਼ਟੀ ਲਈ ਦਇਆ ਸਿੰਘ ਨੂੰ ਜੰਞੂ ਪੁਆਉਣ ਦੀ ਸਾਖੀ ਦੇ ਦੋ ਬੰਦ ਦੇਣੇ ਯੋਗ ਰਹਿਣਗੇ :—

ਗਏ ਸਿਖ ਸਭ ਸਤਿਗੁਰ ਪਾਸ
ਮਥਾ ਟੇਕ ਕਰੀ ਅਰਦਾਸ
ਹੇ ਪ੍ਰਭ ਦਇਆ ਸਿੰਘ ਨਹੀਂ ਮਾਨੇ
ਵਹ ਤੋਂ ਅਪਨਾ ਹੀ ਮਤ ਠਾਨੇ

ਸ੍ਰੀ ਮੁਖ ਸਤਿਗੁਰ ਬਚਨ ਬਖਾਨਾ
ਪਹਿਰਾਵੋ ਤੁਮ ਸਿਖ ਸੁਜਾਨਾ
ਜਿਉ ਪਹਿਰੇ ਤਿਉ ਜਾਇ ਪਹਿਰਾਵੇ
ਅਪਨੀ ਓਰ ਤੇ ਭੈ ਦਿਖਰਾਵੇ

ਅੱਗੇ ਸਾਖੀ ਦੇ ਅੰਤ ਵਿਚ ਲਿਖਦੇ ਹਨ :—

"ਫਿਰ ਗੁਰੂ ਜੀ ਸਾਹਿਬ ਬਚਨ ਕੀਆ।"

ਕਿ ਜੋ ਕੋਈ ਕਿਸੀ ਕੋ ਕਹੈ ਕਿ ਜਨੇਊ ਪਾਉ ਉਸ ਕੋ ਭੀ ਤਨਖਾਹ।[1]

ਇਸ ਗੱਲ ਦਾ ਖੰਡਨ ਸਾਨੂੰ ਗੁਰੂ ਸਾਹਿਬ ਦੇ ਵੇਲੇ ਦੀ ਲਿਖਤੀ ਰਹਿਤਨਾ ਮਾਂ ਤੋਂ ਵੀ ਹੋ ਜਾਂਦਾ ਹੈ ਜਿਸ ਵਿਚ ਸਿੱਖ ਲਈ ਜੰਞੂ ਵਿਵਰਜਤ ਕਰਾਰ ਦਿਤਾ ਗਿਆ ਹੈ। ਸਪਸ਼ਟੀ-ਕਰਣ

1. ਸਾਖੀ 277


www.sikhbookclub.com

ਲਖੀ ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਦੀਆਂ ਨਿਮਨ ਤੁਕਾਂ ਪੇਸ਼ ਕੀਤੀਆਂ ਜਾਂਦੀਆਂ ਹਨ :—

ਹੋਇ ਸਿਖ ਸਿਰ ਟੋਪੀ ਧਰੈ
ਸਾਤ ਜਨਮ ਕੁਸ਼ਟੀ ਹੋਇ ਮਰੈ
ਜੋ ਸਿਖ ਗਲ ਮੋਂ ਤਾਗਾ ਮੇਲੈ
ਚਉਪੜ ਬਾਜੀ ਗਨਕਾ ਖੇਲੈ
ਜਨਮ ਸੁਆਨ ਪਾਵੇਗਾ ਕੋਟ
ਬੀਜਿਓ ਹਾਥ ਬੁਰਾਂ ਉਸ ਖੋਟ[1]

ਸਿਖ ਵਿਚਾਰਧਾਰਾ ਤੋਂ ਉਲਟ ਗੱਲਾਂ ਅਤੇ ਤਥਾਂ ਨੂੰ ਮੋੜ ਤੋੜ ਕੇ ਪੇਸ਼ ਕਰਨਾ ਅਤੇ ਭੱਲਾ ਖਾਨਦਾਨ ਦੀ ਵਿਸ਼ੇਸ਼ ਤੌਰ ਤੇ ਵਡਿਆਈ ਕਰਨਾ, ਇਹ ਗੱਲਾਂ ਸਿਧ ਕਰਦੀਆਂ ਹਨ ਕਿ ਬਾਬਾ ਜੀ ਨੇ ਪੁਸਤਕ ਨੂੰ ਇਕ ਇਤਿਹਾਸਕਾਰ ਵਾਂਗ ਨਿਰਾ ਸੱਚ ਲਿਖਣ ਦਾ ਜਤਨ ਨਹੀਂ ਕੀਤਾ ਸਗੋਂ ਬਹੁਤ ਥਾਵਾਂ ਤੇ ਆਪਣੀ ਮਨ-ਮਰਜ਼ੀ ਵਰਤੀ ਹੈ।

ਜੇ ਭੱਲਾ ਖਾਨਦਾਨ ਦੀ ਇਤਨੀ ਮਹਾਨਤਾ ਗੁਰੂ ਘਰ ਵਿਚ ਹੁੰਦੀ ਕਿ ਕੋਈ ਗੁਰੂ ਉਨ੍ਹਾਂ ਦੀ ਸਹਾਇਤਾ ਲਏ ਬਿਨਾਂ ਗੱਦੀ ਤੇ ਨਾ ਬੈਠ ਸਕਦਾ ਤਾਂ ਭਾਈ ਗੁਰਦਾਸ ਉਨ੍ਹਾਂ ਦਾ ਨਾਂ ਆਪਣੀ ਵਾਰ ਵਿਚ ਘਿਰਣਾ ਨਾਲ ਨਾ ਲੈਂਦਾ। ਇਸ ਤਰ੍ਹਾਂ ਬਾਬਾ-ਮੋਹਨ ਜੀ ਦੀਆਂ ਪੋਥੀਆਂ ਸਬੰਧੀ ਉਚਾਰੇ ਗਏ ਸ਼ਬਦਾਂ ਬਾਰੇ ਵੀ ਸ਼ੱਕ ਉਪਪੰਨ ਹੁੰਦਾ ਹੈ ਕਿ ਜੇ ਗੁਰੂ ਸਾਹਿਬਾਨ ਨੇ ਮੋਹਰੀ ਜੀ ਦੀ ਸਿਫਤ ਵਿਚ ਲੰਮੀ ਚੌੜੀ ਬਾਣੀ ਉਚਾਰੀ ਸੀ ਤਾਂ ਭਾਈ ਗੁਰਦਾਸ ਨੇ "ਮੋਹਨ ਕਮਲਾ ਹੋਇਆ" ਕਿਉਂ ਲਿਖਿਆ। ਇਹ ਵਿਸ਼ਾ ਹੋਰ ਖੋਜ ਦੀ ਮੰਗ ਕਰਦਾ ਹੈ।

## 9. ਪੁਸਤਕ ਦੀ ਇਤਿਹਾਸਕ ਵਿਸ਼ੇਸ਼ਤਾ

ਇਹ ਪੁਸਤਕ 1833 ਬਿ. ਅਰਥਾਤ ਬੰਦਾ ਬਹਾਦਰ ਦੀ ਸ਼ਹੀਦੀ ਤੋਂ ਲਗਭਗ 60 ਨਾਲ ਮਗਰੋਂ ਲਿਖੀ ਗਈ। ਇਸ ਦੀਆਂ ਕੁਝ ਘਟਨਾਵਾਂ ਉਨ੍ਹਾਂ ਨੇ ਆਪ ਵੇਖੀਆਂ ਹੋਣਗੀਆਂ ਅਤੇ ਕੁਝਬਜ਼ੁਰਗਾਂ ਤੋਂ ਸੁਣੀਆਂ ਹੋਣਗੀਆਂ।

ਇਹ ਪੁਸਤਕ ਸਿਖ ਇਤਿਹਾਸ ਦੀ ਸਭ ਤੋਂ ਪੁਰਾਣੀ ਪੁਸਤਕ ਕਹੀ ਜਾ ਸਕਦੀ ਹੈ। ਭਾਵੇਂ ਪੁਰਾਤਨ ਜਨਮ-ਸਾਖੀ ਭਾਈ ਬਾਲੇ ਵਾਲੀ ਜਨਮ ਸਾਖੀ, ਸੋਢੀ ਮਿਹਰਵਾਨ ਦੀ ਜਨਮ ਸਾਖੀ, ਗੁਰ ਬਿਲਾਸ ਪਾਤਸ਼ਾਹੀ ੬, ਗੁਰ ਸੋਭਾ ਪ੍ਰਕਾਸ਼ ਆਦਿ ਕਈ ਇਤਿਹਾਸਕ ਰਚਨਾਵਾਂ ਇਸ ਪੁਸਤਕ ਦੇ ਰਚੇ ਜਾਣ ਤੋਂ ਪਹਿਲਾਂ ਲਿਖੀਆਂ ਜਾ ਚੁਕੀਆਂ ਸਨ ਪਰ ਉਨ੍ਹਾਂ ਸਾਰੀਆਂ ਵਿਚ ਸਾਰੇ ਗੁਰੂਆਂ ਦਾ ਮੁਕੰਮਲ ਇਤਿਹਾਸ ਨਹੀਂ ਮਿਲਦਾ ਅਰਥਾਤ ਜਨਮ ਸਾਖੀਆਂ ਵਿਚ ਕੇਵਲ ਗੁਰੂ ਨਾਨਕ ਦੇਵ ਜੀ ਦਾ ਹੀ ਹਾਲ ਹੈ। ਗੁਰੂ ਬਿਲਾਸ ਪਾਤਸ਼ਾਹੀ 6 ਵਿਚ ਗੁਰੂ ਹਰਿ ਗੋਬਿੰਦ ਸਾਹਿਬ ਦਾ ਮੁਕੰਮਲ ਇਤਿਹਾਸ ਹੈ, ਭਾਵੇਂ ਸੰਖੇਪ ਮਾਤਰ ਪਹਿਲੇ ਗੁਰੂਆਂ ਦਾ ਵੀ ਜ਼ਿਕਰ ਹੈ। ਗੁਰੂ ਸੋਭਾ ਪ੍ਰਕਾਸ਼ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਹਾਲ ਹੈ। ਇਸ ਤਰ੍ਹਾਂ ਮਹਿਮਾ ਪ੍ਰਕਾਸ਼ ਤੋਂ ਪਹਿਲਾਂ ਲਿਖੀ ਗਈ ਕਿਸੇ ਵੀ ਪੁਸਤਕ ਦਾ ਪਸਾਰ ਅਤੇ ਖੇਤਰ ਇੰਨ੍ਹਾਂ ਵਿਸ਼ਾਲ ਨਹੀਂ।

---

[1] ਖਾ: ਕਾ: ਅੰਮ੍ਰਿਤਸਰ ਹੱਥ ਲਿਖਤ ਖਰੜਾ ਨੰ: 2300


www.sikhbookclub.com

ਗੁਰੂ ਅਰਜਨ ਦੇਵ ਜੀ ਨੇ ਬਾਗੀ ਸ਼ਹਿਜ਼ਾਦੇ ਖੁਸਰੋ ਦੀ ਸਹਾਇਤਾ ਕੀਤੀ ਜਿਸ ਕਾਰਣ ਵੇਲੇ ਦੀ ਮੁਗਲ ਹਕੂਮਤ ਨੇ ਆਪ ਉਤੇ ਦੋ ਲਖ ਰੁਪਏ ਜੁਰਮਾਨਾ ਕੀਤਾ ਜੋ ਆਪ ਨੇ ਦੇਣ ਤੋਂ ਇਨਕਾਰ ਕਰ ਦਿਤਾ। ਬਾਦਸ਼ਾਹ ਜਹਾਂਗੀਰ ਦੇ ਲਾਹੌਰ ਵਿਚ ਆਉਣ ਤੇ ਗੁਰੂ ਸਾਹਿਬ ਦਾ ਉਸ ਨੂੰ ਨਾ ਮਿਲਣਾ ਆਦਿ ਗੱਲਾਂ ਸਪੱਸ਼ਟ ਕਰਦੀਆਂ ਹਨ ਕਿ ਸਿਖ ਲਹਿਰ ਤੇ ਵੇਲੇ ਦੀ ਹਕੂਮਤ ਦੇ ਵਿਚਕਾਰ ਗੁਰੂ ਅਰਜਨ ਸਾਹਿਬ ਦੇ ਸਮੇਂ ਤਕ ਬਹੁਤ ਵਿਰੋਧ ਪੈਦਾ ਹੋ ਚੁਕਾ ਸੀ।

ਗੁਰੂ ਹਰਿਗੋਬਿੰਦ ਸਾਹਿਬ ਨੇ ਤਾਂ ਖੁਲ੍ਹਮਖੁਲੀ ਬਗ਼ਾਵਤ ਕਰ ਦਿਤੀ ਸੀ। ਆਪ ਨੇ ਜਿਥੇ ਮੀਰੀ ਦੀ ਤਲਵਾਰ ਪਾਈ ਉਥੇ ਪੀਰੀ ਦੀ ਵੀ। ਸਿਰ ਤੇ ਕਲਗੀ ਲਾਈ, ਬਾਜ਼ ਰਖੇ ਅਤੇ ਫੌਜਾਂ ਰਖ ਕੇ ਮੁਕਾਬਲੇ ਦੀ ਹਕੂਮਤ ਖੜੀ ਕੀਤੀ। ਮਹਿਮਾ ਪਰਕਾਸ਼ ਦਾ ਕਰਤਾ ਲਿਖਦਾ ਹੈ ਕਿ ਲੋਕ ਗੁਰੂ ਸਾਹਿਬ ਨੂੰ ਸੱਚਾ ਪਾਤਸ਼ਾਹ ਦੇ ਨਾਂ ਨਾਲ ਯਾਦ ਕਰਦੇ ਸਨ ਜਿਸ ਨੂੰ ਬਾਦਸ਼ਾਹ ਨੇ ਬੁਰਾ ਮਨਾਇਆ ਅਤੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਉਹ ਆਪਣੇ ਆਪ ਨੂੰ ਸੱਚਾ ਪਾਤਸ਼ਾਹ ਨਾ ਅਖਵਾਉਣ। ਪਰੰਤੂ ਗੁਰੂ ਜੀ ਨੇ ਜਵਾਬ ਦਿਤਾ ਕਿ ਮੈਂ ਕਿਸੇ ਨੂੰ ਨਹੀਂ ਕਹਿੰਦਾ ਕਿ ਮੈਨੂੰ ਲੋਕ ਇਸ ਨਾਂ ਨਾਲ ਬੁਲਾਉਣ। ਇਹ ਲੋਕਾਂ ਦੀ ਆਪਣੀ ਮਰਜ਼ੀ ਤੇ ਸ਼ਰਧਾ ਹੈ। ਫਿਰ ਬਾਦਸ਼ਾਹ ਨੇ ਲੋਕਾਂ ਵਿਚ ਮਨਾਦੀ ਕਰ ਕੇ ਰੋਕ ਦਿਤਾ ਪਰ ਲੋਕ ਫਿਰ ਵੀ ਨਾ ਰੁਕੇ।

ਮੁਲਾਕਾਤ ਸਮੇਂ :—

ਪੁਨ ਪ੍ਰੀਤ ਭਾਇ ਜ਼ਿਕਰ ਯਹਿ ਚਲਾ
ਇਹ ਸਗਲ ਲੋਕ ਮਾਨੇ ਨਹੀਂ ਭਲਾ
ਜਗ ਸੱਚੇ ਪਾਤਸ਼ਾਹ ਤੁਮ ਭਾਖੇ
ਵੈਰ ਸੁਨ ਕਰਿ ਹੁਜਤ ਮੋ ਪਰ ਭਾਖੇ
ਜਹਾਂ ਮਰਜੀ ਤਹਾਂ ਹੀ ਰਹੀਐ
ਜਹਾਂ ਹੋਵੇ ਖੁਸ਼ੀ ਤਹਾਂ ਹੀ ਜਈਐ
ਸਾਚੇ ਪਾਤਸ਼ਾਹ ਨਾ ਕਹਾਵੋ
ਅਹਿਲਿ ਸ਼ਰਾ ਸੋ ਮੋਹ ਛਡਾਵੋ
ਤਬ ਸਤਿਗੁਰ ਜੀ ਬੋਲੇ ਮੁਖ ਬਾਤ
ਹਮ ਕਾਹੂ ਕੋ ਕਛ ਕਹਨ ਨ ਜਾਤ
ਅਪਨੇ ਆਪ ਲੋਕ ਸਭ ਕਹੈਂ
ਕਰ ਦੀਜੇ ਮਨੀਹੇ ਕੀਏ ਜੋ ਰਹੈਂ

### ਦੋਹਰਾ

ਲੈ ਮਰਜੀ ਜਹਾਂਗੀਰ ਨੇ ਮਨਾਦੀ ਦਈ ਫਿਰਾਇ
ਗੁਰੂ ਹਰਿਗੋਬਿੰਦ ਕਉ ਨਾ ਕਹੋ ਜਗ ਸਚੇ ਪਾਤਸ਼ਾਹ।

ਜਦੋਂ ਜਹਾਂਗੀਰ ਕਸ਼ਮੀਰ ਗਿਆ ਤਾਂ ਇਸ ਡਰ ਨਾਲ ਕਿ ਗੁਰੂ ਹਰਿ ਗੋਬਿੰਦ ਸਾਹਿਬ ਪਿਛੋਂ ਉਸ ਲਈ ਕੋਈ ਆਫ਼ਤ ਖੜੀ ਨਾ ਕਰ ਦੇਣ ਉਨ੍ਹਾਂ ਨੂੰ ਚੌਕੀ ਨਜ਼ਰਬੰਦ ਕਰਕੇ ਆਪਣੇ ਲਸ਼ਕਰ ਨਾਲ ਰਖਿਆ। ਜਦੋਂ ਉਹ ਦਿੱਲੀ ਅਤੇ ਆਗਰੇ ਗਿਆ ਉਦੋਂ ਵੀ ਓਹ ਚੌਕੀ ਨਜ਼ਰਬੰਦ

 www.sikhbookclub.com

ਸਨ। ਇਸ ਦਾ ਕਾਰਨ ਬਾਦਸ਼ਾਹ ਨੂੰ ਵਜ਼ੀਰਾਂ ਦੇ ਕਹੇ ਹੋਏ ਇਨ੍ਹਾਂ ਸ਼ਬਦਾਂ ਤੋਂ ਪਤਾ ਲਗ ਜਾਂਦਾ ਹੈ :—

ਮੁਲਕ ਸਗਲ ਤਾਬੇ ਸਰਕਾਰ
ਗੁਰੂ ਹਰਿਗੋਬਿੰਦ ਬਲੀ ਬਸਿਆਰ
ਬਹੁਤ ਮੁਰੀਦ ਦੇਖਨ ਕੋ ਆਵੈਂ
ਯਾਹ ਚਾਹੇ ਤੋਂ ਦੂੰਦ ਉਠਾਵੈ
ਤਾਤੇ ਇਨ ਪਰ ਚੌਕੀ ਕੀਜੈ
ਇਨ ਕੋ ਆਪਣੇ ਸੰਗ ਰਖੀਜੈ

ਮਹਿਮਾ ਪ੍ਰਕਾਸ਼ ਦਾ ਪਾਠ ਕਈ ਇਤਿਹਾਸਕ ਘਟਨਾਵਾਂ ਨੂੰ ਨਵੇਂ ਦ੍ਰਿਸ਼ਟੀਕੋਣ ਤੋਂ ਪੇਸ਼ ਕਰਦਾ ਹੈ।

ਗੁਰੂ ਅਰਜਨ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਸਾਰੇ ਗੁਰੂਆਂ ਦੀ ਮ੍ਰਿਤੂ ਕੁਦਰਤੀ ਨਹੀਂ ਅਤੇ ਇਸ ਦੇ ਪਿਛੇ ਉਸ ਵੇਲੇ ਦੀ ਹਾਕਮ ਸ੍ਰੇਣੀ ਦਾ ਹੱਥ ਸ਼ਪੱਸ਼ਟ ਤੌਰ ਤੇ ਨਜ਼ਰ ਆਉਂਦਾ ਹੈ। ਇਸ ਤਰ੍ਹਾਂ ਉਸ ਵੇਲੇ ਦੇ ਇਤਿਹਾਸ ਦੇ ਵਿਗਿਆਨਕ ਅਧਿਐਨ ਲਈ ਇਹ ਪੁਸਤਕ ਬਹੁਤ ਸਹਾਈ ਹੋ ਸਕਦੀ ਹੈ।

ਭਾਈ ਸੰਤੋਖ ਸਿੰਘ ਜਿਨ੍ਹਾਂ ਨੇ ਗੁਰਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਕੀਤੀ ਆਪ ਤੋਂ ਮਗਰੋਂ ਹੋਏ। ਭਾਈ ਸੰਤੋਖ ਸਿੰਘ ਜੀ ਦਾ ਜਨਮ 1845 ਬਿ. ਵਿਚ ਹੋਇਆ ਅਤੇ ਆਪ ਨੇ ਗੁਰਪ੍ਰਤਾਪ ਸੂਰਜ ਗ੍ਰੰਥ 1900 ਬਿਕਰਮੀ ਵਿਚ ਸਮਾਪਤ ਕੀਤਾ। ਮਹਿਮਾ ਪ੍ਰਕਾਸ਼ ਦੀ ਸਭ ਤੋਂ ਵਡੀ ਮਹਾਨਤਾ ਇਹ ਹੈ ਕਿ ਭਾਈ ਸੰਤੋਖ ਸਿੰਘ ਜੀ ਨੇ ਆਪਣਾ ਇਤਿਹਾਸ ਲਿਖਣ ਲਈ ਜਿਨ੍ਹਾਂ ਪੁਸਤਕਾਂ ਦੀ ਸਹਾਇਤਾ ਲਈ ਹੈ ਉਨ੍ਹਾਂ ਵਿਚੋਂ ਇਕ ਇਹ ਵੀ ਹੈ। ਉਨ੍ਹਾਂ ਨੇ ਨਾ ਕੇਵਲ ਘਟਨਾਵਾਂ ਹੀ ਪੁਸਤਕ ਵਿਚੋਂ ਲਈਆਂ ਹਨ ਸਗੋਂ ਉਨ੍ਹਾਂ ਦੀ ਕਵਿਤਾ ਦੇ ਕਈ ਬੰਦ ਹੂ ਬਹੂ ਇਸ-ਵਿਚੋਂ ਨਕਲ ਕੀਤੇ ਹਨ। ਮਿਸਾਲ ਲਈ ਦੇਖੋ ਨਿਮਨ ਲਿਖਤ ਕੁਝ ਬੰਦ :—

ਬਹੁਤ ਸੰਗਤ ਤਹਾਂ ਭਾਈ ਇਕਤ੍ਰ
ਗੁਰ ਭਾਈ ਪ੍ਰੇਮੀ ਦੜ ਮਿਤ੍ਰ
ਸਿਖ ਸਿਖ ਕੋ ਗੁਰ ਰੂਪ ਕਰ ਸੇਵੈ
ਚਰਨ ਧੋਇ ਚਰਨਾਮ੍ਰਤ ਲੇਵੈ[1]

ਬਹੁਤ ਸੰਗਤ ਭਈ ਇਕਤ੍ਰ
ਗੁਰ ਭਾਈ ਪ੍ਰੇਮੀ ਭਏ ਮਿਤ੍ਰ
ਗੁਰ ਸਮ ਸਿਖ ਕੋ ਸਿਖ ਮਿਲ ਸੇਵਹਿ
ਚਰਨ ਧੋਇ ਚਰਨਾਮ੍ਰਿਤ ਲੇਵਹਿ[2]

---

1. ਮਹਿਮਾ ਪ੍ਰਕਾਸ਼
2. ਗੁ. ਪ੍ਰਾ. ਸੂ. ਗ੍ਰੰਥ


www.sikhbookclub.com

ਅਤਰਗਤ ਨਿਸਦਿਨ ਗੁਰ ਧਿਆਨ
ਰਹੇ ਦਰਬਲ ਦੀਨ ਨਹੀਂ ਲੋਭ ਅਭਿਮਾਨ
ਇਸਨਾਨ ਕਰਤ ਤਿਨ ਕਿਸੂ ਨਾ ਦੇਖਾ
ਨਹੀਂ ਬਸਤ੍ਰ ਧੁਆਦਿ ਦਿਖਾਵੈ ਭੇਖਾ[1]

ਅੰਤਰਗਤ ਨਿਸਦਿਨ ਗੁਰ ਧਿਆਨ
ਦੂਰਬਲ ਦੀਨ ਲੋਭਨ ਅਭਿਮਾਨ
ਇਸਨਾਨ ਕਰਤ ਸ਼ਨਾਨ ਸੁ ਕਿਨਹੁ ਨ ਦੇਖਾ
ਬਸਤਰ ਮਲੀਨੇ ਤਾਨ ਪਰ ਤਪਰ ਬੇਖਾ[2]

ਬੇਸਨ ਸਾਨ ਬਿਲੋਰੀ ਕਰੇ
ਜੋ ਮਿਲੈ ਸਿਖ ਤਿਸ ਆਗੈ ਧਰੈ[3]

ਬੇਸਨ ਸਾਨ ਫਿਲੋਰੀ ਕਰੈ
ਗੁਰ ਸਿਖ ਮਿਲਹਿ ਸੁ ਅਰਪਨ ਧਰੈ[4]

ਹੇ ਫਗੁ ਤੂ ਗੁਰਮੁਖ ਸਿਖ
ਤੂ ਪਾਰਗ੍ਰਾਮੀ ਭਗਤ ਭਵਿੱਖ[5]

ਹੇ ਫਗੋ ਤੂ ਗੁਰਮੁਖ ਸਿਖਜ
ਸੁਨਹਿ ਕਥਾ ਸਿਖ ਤੋਹਿ ਭਵਿਖ[6]

ਸਤਿਗੁਰ ਸੰਤ ਸੰਤ ਸੋ ਲਾਭ ਤਹਿ
ਜੋ ਗੁਰਮੁਖ , ਦ੍ਰਿੜ ਮਤ ਹੋਇ
ਮਨਮੁਖ ਚੰਚਲ ਜੋ ਕਰੇ
ਸਿਖੀ ਓਲਟੀ ਧਰੇ ਸੋਇ[7]

ਗੁਰ ਸੰਤ ਤੇ ਲਾਭ ਤਿਹ ਗੁਰਮੁਖ ਦ੍ਰਿੜ ਮਤਿ ਜੋਇ
ਮਨਮੁਖ ਚੰਚਲ ਸਿਖ ਕੋ ਸਿਖੀ ਉਲਟੀ ਹੋਇ[8]

ਸਗਲ ਨਗਰ ਕੀਰਤਨ ਧੁਨ ਹੋਇ
ਵਾਹਿਗੁਰੂ ਜਪ ਜਪੈ ਸਭ ਕੋਇ[9]

---

1. ਮਹਿਮਾਂ ਪ੍ਰਕਾਸ਼
2. ਗੁ. ਪ੍ਰ. ਸੂ. ਗ੍ਰੰਥ
3. ਮਹਿਮਾ ਪ੍ਰਕਾਸ਼
4. ਗੁ. ਪ੍ਰ. ਸੂ. ਗ੍ਰੰਥ
5. ਮਹਿਮਾਂ ਪ੍ਰਕਾਸ਼
6. ਗੁ. ਪ੍ਰ. ਸੂ. ਗ੍ਰੰਥ
7. ਮਹਿਮਾਂ ਪ੍ਰਕਾਸ਼
8. ਗੁ. ਪ੍ਰ. ਸੂ. ਗ੍ਰੰਥ
9. ਮਹਿਮਾਂ ਪ੍ਰਕਾਸ਼

SIKHBOOKCLUB.COM

ਸਗਲ ਨਗਰ ਕੀਰਤਨ ਧੁਨਿ ਹੋਇ
ਵਾਹਿਗੁਰੂ ਸਿਮਰਹਿ ਸਭ ਕੋਇ ।[1]

ਉਪਰੋਕਤ ਕੁਝ ਕੁ ਬੰਦ ਕੇਵਲ ਉਦਾਹਰਣ ਵਜੋਂ ਦਿਤੇ ਗਏ ਹਨ, ਇਨ੍ਹਾਂ ਤੋਂ ਛੁੱਟ ਬੇਅੰਤ ਮਿਸਾਲਾਂ ਅਜਿਹੀਆਂ ਦਿਤੀਆਂ ਜਾ ਸਕਦੀਆਂ ਹਨ ਜਿਨ੍ਹਾਂ ਤੋਂ ਇਹ ਸਿਧ ਹੋ ਜਾਂਦਾ ਹੈ ਕਿ ਸਿਖ ਇਤਿਹਾਸ ਦੀ ਮਹਾਨ ਪੁਸਤਕ ਗੁਰ ਪ੍ਰਤਾਪ ਸੂਰਜ ਗ੍ਰੰਥ ਦੀਆਂ ਬਹੁਤ ਘਟਨਾਵਾਂ ਦਾ ਅਧਾਰ ਮਹਿਮਾਂ ਪ੍ਰਕਾਸ਼ ਹੈ । ਪਰ ਹੈਰਾਨੀ ਦੀ ਗੱਲ ਹੈ ਕਿ ਭਾਈ ਸਾਹਿਬ ਜਿਥੇ ਭਾਈ ਗੁਰਦਾਸ, ਭਾਈ ਮਨੀ ਸਿੰਘ ਅਤੇ ਨਾਨਕ ਇਤਿਹਾਸ ਪੁਨੀਤਾ ਦਾ ਹਵਾਲਾ ਦਿੰਦੇ ਹਨ । ਇਸ ਪੁਸਤਕ (ਮਹਿਮਾਂ ਪ੍ਰਕਾਸ਼) ਦਾ ਕਿਧਰੇ ਜ਼ਿਕਰ ਨਹੀਂ ਕਰਦੇ । ਆਪ ਲਿਖਦੇ ਹਨ :—

ਸ੍ਰੀ ਨਾਨਕ ਇਤਿਹਾਸ ਪੁਨੀਤਾ
ਗ੍ਰੰਥ ਅਨੁਸਾਰ ਕਥੋਂ ਮੈਂ ਗੀਤਾ
ਪੁਨ ਗੁਰਦਾਸ ਭਯੋ ਜੋ ਭਾਈ
ਕੁਛੁਕ ਦੀਨ ਜਿ ਗੁਰੂ ਵਡਾਈ
ਸ੍ਰੀ ਅਰਜਨ ਜੀ ਰਹਿਤ ਹਜ਼ੂਰਾ
ਸਿਖੀ ਅਧਿਕ ਪ੍ਰੇਮ ਬਡ ਪੂਰਾ
ਗੁਰੂ ਅਰਜਨ ਜਿਹ ਕੀ ਬਾਨੀ
ਬਰ ਦੀਨੋ ਅਸ ਬਿਧ ਗਤ ਦਾਨੀ
ਪਢਹਿ ਪ੍ਰੇਮ ਕਰਿ ਕੇ ਸਿਖ ਜੋਊ
ਸਿਖੀ ਕੋ ਪ੍ਰਾਪਤ ਹੋ ਸੋਊ
ਤਹ ਅਨੁਸਾਰ ਕਥੀ ਮੈਂ ਗਾਥਾ
ਤਿਹ ਕੀ ਸਾਖ ਸੁਨਹ ਹਿਤ ਸਾਥਾ
ਸ੍ਰੀ ਗੁਰੂ ਗੋਬਿੰਦ ਸਿੰਘ ਹਦੂਰੀ
ਮਨੀ ਸਿੰਘ ਭਯੋ ਗਤ ਰੂਰੀ
ਜਿਹ ਸਿਰ ਲੋ ਸਿਖੀ ਨਿਰਬਾਹੀ
ਤਿਹ ਅਨੁਸਾਰ ਕਥਾ ਮੈਂ ਪ੍ਰਾਹੀ[2]

ਭਾਵੇਂ ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਦੀ ਘਟਨਾ ਨੂੰ ਹੋਰ ਰੰਗ ਵਿਚ ਪੇਸ਼ ਕੀਤਾ ਹੈ ਪਰ ਲੇਖਕ ਨੇ ਹੋਰ ਪੁਰਾਤਨ ਇਤਿਹਾਸ ਦੇ ਲਿਖਾਰੀਆਂ ਵਾਂਗ ਗੁਰੂ ਸਾਹਿਬ ਦੀ ਸ਼ਹੀਦੀ ਦਾ ਕਾਰਣ ਨਿਰੋਲ ਚੰਦੂ ਦੀ ਜ਼ਾਤੀ ਰੰਜਸ਼ ਨਹੀਂ ਦੱਸਿਆ । ਸਿਖ ਲਹਿਰ ਤੋਂ ਜੋ ਦਿਨੋਂ ਦਿਨ ਫੈਲਦੀ ਜਾ ਰਹੀ ਸੀ, ਵੇਲੇ ਦੀ ਮੁਗਲ ਹਕੂਮਤ ਨੂੰ ਖਤਰਾ ਭਾਸ ਰਿਹਾ ਸੀ । ਇਸ ਲਹਿਰ ਵਿਚ ਇਕ ਨਵਾਂ ਮੋੜ ਆ ਚੁਕਾ ਸੀ ਜਿਸ ਦਾ ਝਲਕਾਰਾ ਇਸ ਪੁਸਤਕ ਵਿਚ ਸਪੱਸ਼ਟ ਹੁੰਦਾ ਹੈ ।

1. ਗੁ. ਪ੍ਰ. ਸੂ. ਗ੍ਰੰਥ
2. ਨਾਨਕ ਪ੍ਰਕਾਸ਼ ਧਿਆਏ 3


www.sikhbookclub.com

ਪੁਸਤਕ ਵਿਚ ਕਈ ਘਟਨਾਵਾਂ ਅਜਿਹੀਆਂ ਹਨ ਜਿਨ੍ਹਾਂ ਦਾ ਜ਼ਿਕਰ ਕਿਸੇ ਹੋਰ ਜਨਮ ਸਾਖੀ ਜਾਂ ਇਸ ਤੋਂ ਪਹਿਲਾਂ ਲਿਖੀ ਗਈ ਇਤਿਹਾਸਕ ਪੁਸਤਕ ਵਿਚ ਨਹੀਂ ਮਿਲਦਾ ਅਤੇ ਬਹੁਤ ਸਾਰੀਆਂ ਅਜਿਹੀਆਂ ਵੀ ਹਨ ਜੋ ਆਮ ਪ੍ਰਚਲਤ ਸਿਖ ਇਤਿਹਾਸ ਨਾਲੋਂ ਫਰਕ ਰਖਦੀਆਂ ਹਨ। ਜਿਸ ਕਾਰਣ ਇਸ ਪੁਸਤਕ ਦੀ ਇਤਿਹਾਸਕ ਵਿਸ਼ੇਸ਼ਤਾ ਕਾਫੀ ਹੈ ਪਰ ਇਸ ਦੇ ਬਾਵਜੂਦ ਕਈ ਘਟਨਾਵਾਂ ਅਜਿਹੀਆਂ ਵੀ ਹਨ ਜੋ ਜਾਣ ਬੁਝ ਕੇ ਬਦਲੀਆਂ ਗਈਆਂ ਜਾਪਦੀਆਂ ਹਨ ਅਤੇ ਜਿਨ੍ਹਾਂ ਨਾਲ ਕਈ ਗਲਤ ਫਹਿਮੀਆਂ ਪੈਦਾ ਹੋਣ ਦਾ ਡਰ ਹੈ। ਹਰੇਕ ਘਟਨਾ ਉਤੇ ਵਿਸਥਾਰ ਪੂਰਬਕ ਚਰਚਾ ਕਰ ਸਕਣੀ ਇਥੇ ਸੰਭਵ ਨਹੀਂ ਹੋਵੇਗੀ। ਹਾਂ ਕੁਝ ਕੁ ਅਜਿਹੀਆਂ ਵਿਸ਼ੇਸ਼ ਘਟਨਾਵਾਂ ਉਤੇ ਵਿਚਾਰ ਕਰਨੀ ਉਚਿਤ ਪ੍ਰਤੀਤ ਹੁੰਦੀ ਹੈ ਜਿਹੜੀਆਂ ਕਿ ਗਲਤ ਹਨ ਅਤੇ ਜਿਨ੍ਹਾਂ ਨਾਲ ਗਲਤ ਫਹਿਮੀਆਂ ਪੈਦਾ ਹੋਣ ਦਾ ਡਰ ਹੈ।

ਕੁਝ ਘਟਨਾਵਾਂ ਅਜਿਹੀਆਂ ਹਨ ਜੋ ਇਤਿਹਾਸਕ ਤੌਰ ਤੇ ਠੀਕ ਨਹੀਂ ਜਿਵੇਂ ਕਾਬਲ ਵਿਚ ਗੁਰੂ ਨਾਨਕ ਸਾਹਿਬ ਦੀ ਬਾਬਰ ਨਾਲ ਮੁਲਾਕਾਤ ਕਰਨਾ ਅਤੇ ਪਾਪ ਦੀ ਜੰਞ ਵਾਲਾ ਸਬਦ ਉਚਾਰਨਾ ਇਹ ਸ਼ਬਦ ਭਾਰਤ ਵਿਚ ਬਾਬਰ ਦੁਆਰਾ ਮਚਾਈ ਗਈ ਤਬਾਹੀ ਉਤੇ ਉਚਾਰਿਆ ਗਿਆ ਹੈ।

ਇਸ ਪੁਸਤਕ ਵਿਚ ਨਿਮਨ, ਘਟਨਾਵਾਂ ਅਜਿਹੀਆਂ ਵੀ ਹਨ ਜੋ ਖਾਸ ਵਿਸ਼ੇਸ਼ਤਾ ਰਖਦੀਆਂ ਹਨ ਅਤੇ ਇਨ੍ਹਾਂ ਵਿਚ ਕਈ ਅਜਿਹੀਆਂ ਵੀ ਹਨ ਜੋ ਪੁਰਾਤਨ ਪੁਸਤਕਾਂ ਵਿਚ ਨਹੀਂ ਮਿਲਦੀਆਂ ਜਾਂ ਬੁਨਿਆਦੀ ਤੌਰ ਤੇ ਫਰਕ ਰਖਦੀਆਂ ਹਨ :—

SIKHBOOKCLUB.COM

**1. ਗੁਰੂ ਨਾਨਕ ਸਾਹਿਬ**

1. ਗੁਰੂ ਨਾਨਕ ਦੇਵ ਜੀ ਦੇ ਮੂੰਹੋਂ ਜਤੀਆਂ, ਜੋਗੀਆਂ, ਨਾਥਾਂ ਸਿਧਾਂ ਦੇ ਕੁਲ ਨਾਂ ਅਖਵਾਉਣੇ।
2. ਮੱਕੇ ਵਿਚ ਗੁਰੂ ਨਾਨਕ ਦੇਵ ਜੀ ਖੜਾਵਾਂ ਨਿਸ਼ਾਨੀ ਦੇ ਕੇ ਆਏ।
3. ਬਾਬਾ ਕਾਲੂ ਜੀ ਦੀ ਮ੍ਰਿਤੂ ਉਸ ਸਮੇਂ ਹੋਈ ਜਦੋਂ ਆਪ ਹਾਲਾਂ ਮੱਕੇ ਵਿਚ ਹੀ ਸਨ।
4. ਮੱਕੇ ਤੋਂ ਸਿਆਲਕੋਟ ਆਏ ਤੇ ਫਿਰ ਕਾਬਲ ਗਏ।
5. ਬਲਵੰਡ ਰਬਾਬੀ ਕਰਤਾਰਪੁਰ ਗੁਰੂ ਨਾਨਕ ਜੀ ਸਮੇਂ ਆਇਆ।
6. ਮਲਕ ਭਾਗੋ ਦੀ ਥਾਂ ਸੇਠ ਦਾ ਨਾਂ ਗੁਰਸੂ ਦਿਤਾ ਹੋਇਆ ਹੈ।
7. ਗੁਰੂ ਨਾਨਕ ਦੇਵ ਜੀ ਦੀ ਮਾਤਾ ਤ੍ਰਿਪਤੋ ਤੇ ਪਤਨੀ ਘੁੰਮੀ ਜੀ।
8. ਬਾਬਰ ਦੀ ਗੁਰੂ ਨਾਨਕ ਸਾਹਿਬ ਨਾਲ ਕਾਬਲ ਵਿਚ ਮੁਲਾਕਾਤ।

**2. ਗੁਰੂ ਅੰਗਦ ਸਾਹਿਬ**

1. ਦੋ ਪੁੱਤਰ ਦਾਤੂ ਤੇ ਦਾਸੂ ਲੁਟ ਮਾਰ ਦਾ ਕੰਮ ਕਰਦੇ ਸਨ। ਧਾੜੇ ਮਾਰਨ ਗਏ ਅਤੇ ਕੋਈ ਖਬਰ ਨਾ ਮਿਲੀ।
2. ਸਾਖੀ ਭਾਈ ਬਾਲੇ ਨੇ ਲਾਲੋ ਨੂੰ ਲਿਖਾਈ।
3. ਜੋਤੀ ਜੋਤ 1609 ਬਿ,

4. ਆਪ ਜੀ ਦੀ ਮਾਤਾ ਦਾ ਨਾਂ ਸਭਿਰਾਈ ਸੀ।

## 3. ਗੁਰੂ ਅਮਰ ਦਾਸ ਜੀ

1. ਜੇਠਾ ਜੀ ਦੀ ਸ਼ਾਦੀ ਭਾਨੀ ਜੀ ਨਾਲ ਗੁਰੂ ਅਮਰ ਦਾਸ ਜੀ ਦੇ ਗੁਰੂ ਬਣਨ ਤੋਂ ਪਹਿਲਾਂ ਹੋਈ।
2. ਲੰਗਰ ਵਿਚ ਬੱਕਰੇ ਦੇ ਮਾਸ ਦੀ ਵਰਤੋਂ ਆਮ ਸੀ, ਤੇ ਮੱਛੀ ਦਾ ਪਰਸ਼ਾਦ ਛਕਣ ਦੀ ਗੱਲ ਵੀ ਆਉਂਦੀ ਹੈ।
3. ਬਾਬਾ ਮੋਹਰੀ ਦਾਸ ਬਾਬਾ ਮੋਹਨ ਜੀ ਤੋਂ ਵੱਡੇ ਸਨ।
4. ਮਾਣਕ ਦਾਸ ਨੂੰ ਮੁੜ ਜਵਾਲਿਆ।
5. ਅਨੰਦ ਬਾਣੀ ਅਨੰਦ ਦੇ ਜਨਮ ਉਤੇ ਉਚਾਰੀ ਗਈ।
6. ਗੁਰੂ ਜੀ ਨੇ ਪਾਰੋ ਨੂੰ ਗੁਰਗਦੀ ਦੇਣ ਦੀ ਖਾਹਸ਼ ਕੀਤੀ ਪਰ ਉਹ ਨਾ ਮੰਨਿਆ।
7. ਗੁਰੂ ਰਾਮ ਦਾਸ ਜੀ ਨੂੰ ਆਪਣੀ ਉਮਰ ਦੇ ਕੇ ਜੋਤੀ ਜੋਤ ਸਮਾਉਣਾ

## 4. ਗੁਰੂ ਰਾਮਦਾਸ ਜੀ

ਗੁਰੂ ਰਾਮ ਦਾਸ ਜੀ ਨੇ ਆਪਣੀ ਗੱਦੀ ਦਾ ਵਾਰਸ ਆਪ ਨਹੀਂ ਸੀ ਥਾਪਿਆ, ਮੋਹਰੀ ਜੀ ਨੇ ਪ੍ਰਿਥੀ ਚੰਦ ਤੇ ਮਹਾਦੇਵ ਦੀ ਸੰਮਤੀ ਨਾਲ ਗੁਰੂ ਅਰਜਨ ਜੀ ਨੂੰ ਗਦੀ ਤੇ ਬਿਠਾਇਆ।

## 5. ਗੁਰੂ ਅਰਜਨ ਦੇਵ ਜੀ

1. ਬਾਬਾ ਮੋਹਨ ਜੀ ਦੇ ਨਾਂ ਨਾਲ ਪ੍ਰਚਲਤ ਪੋਥੀਆਂ ਮੋਹਨ ਮਸਤਾਨ ਦੇ ਪੁੱਤਰ ਸੰਸਰਾਮ ਪਾਸ ਸਨ।
2. ਜਿਸ ਵੇਲੇ ਗੁਰੂ ਅਰਜਨ ਦੇਵ ਜੀ ਮੋਹਨ ਪਾਸ ਗਏ, ਉਸ ਵੇਲੇ ਸੱਤਾ ਰਬਾਬੀ ਨਾਲ ਸੀ।
3. ਗੁਰੂ ਜੀ ਦੇ ਹੁਕਮ ਨਾਲ ਸਚੀ ਤੇ ਕੱਚੀ ਬਾਣੀ ਦੀ ਛਾਣ ਬੀਣ ਭਾਈ ਗੁਰਦਾਸ ਨੇ ਆਪ ਕੀਤੀ।
4. ਪ੍ਰਾਣ-ਸੰਗਲੀ ਪੈੜੇ ਮੋਖੇ ਨੇ ਛੁਪਾ ਲਈ ਸੀ।
5. ਗੁਰੂ ਅਰਜਣ ਦੇਵ ਜੀ ਨੂੰ ਮਿਲੇ ਭਗਤਾਂ ਦੀ ਸਾਖੀ ਵਿਚ ਗੁਰ ਬਿਲਾਸ ਪਾਤਸ਼ਾਹੀ 6 ਵਾਲੀ ਸਾਖੀ ਨਾਲੋਂ ਅੰਤਰ ਹੈ।
6. ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਸਬੰਧੀ ਵੇਰਵੇ ਵਿਚ ਕੁਝ ਸੱਚ ਤੇ ਕੁਝ ਝੂਠ ਹੈ। ਸ਼ਹੀਦੀ ਦਾ ਕਾਰਣ ਸ਼ਹਿਜਾਦੇ ਦੀ ਸਹਾਇਤਾ ਕਰਨੀ ਤੇ ਸ਼ਹੀਦੀ ਆਪ ਆਪਣੇ ਉਪਰ ਤੇਲ ਪਾ ਕੇ ਆਤਮ ਘਾਤ ਨਾਲ ਹੋਈ।
7. ਗੁਰੂ ਸਾਹਿਬ ਦੇ ਸਰੀਰ ਦਾ ਬਾਕਾਇਦਾ ਸਸਕਾਰ ਕੀਤਾ ਗਿਆ।
8. ਗੁਰੂ ਜੀ ਉਤੇ ਚੰਦੂ ਦੇ ਕਹਿਰ ਨੂੰ ਲੁਕਾਇਆ ਗਿਆ ਹੈ, ਗੁਰੂ ਹਰਿ ਗੋਬਿੰਦ ਦਾ ਹਾਲ ਦਸਦਿਆਂ ਲੇਖਕ ਕਹਿੰਦਾ ਹੈ ਕਿ ਗੁਰੂ ਜੀ ਨੇ ਸਾਰੀ ਰਕਮ ਕਿਸ਼ਤਾਂ ਵਿਚ ਦੇਣ ਦਾ ਵਹਿਦਾ ਕਰ ਕੇ ਚੰਦੂ ਨੂੰ ਲਿਆ ਸੀ ਅਤੇ ਉਸਨੂੰ ਕੁਟੰਬ ਸਮੇਤ ਕੋਹਲੂ ਵਿਚ


www.sikhbookclub.com

ਪੀੜਿਆ ਅਤੇ ਘਰ ਮੰਦਰ ਢਾਹ ਕੇ ਨਦੀ ਵਿਚ ਰੋੜ੍ਹਿਆ ।

## 6. ਗੁਰੂ ਹਰਿ ਗੋਬਿੰਦ ਸਾਹਿਬ

1. ਮੀਆਂ ਮੀਰ ਦੀ ਮੁਲਾਕਾਤ ਗੁਰੂ ਹਰਿ ਗੋਬਿੰਦ ਸਾਹਿਬ ਨਾਲ ਹੁੰਦੀ ਹੈ ਗੁਰੂ ਅਰਜਨ ਸਾਹਿਬ ਨਾਲ ਨਹੀਂ ।
2. ਜਲ੍ਹਣ ਨਾਲ ਮੁਲਾਕਾਤ ।
3. ਮਨੋਹਰ ਦਾਸ (ਮਿਹਰਬਾਨ) ਨੂੰ ਗੁਰੂ ਅਰਜਨ ਦੇਵ ਜੀ ਨੇ ਗੋਦ ਲੈਣਾ ।
4. ਮੀਆਂ ਸ਼ਾਹ ਦੌਲੇ ਦੀਆਂ ਕਰਾਮਾਤਾਂ
5. ਬਾਬਾ ਗੁਰਦਿੱਤਾ ਜੀ ਨੇ ਮੋਈ ਗਊ ਜਵਾਈ ਜਿਹੜੀ ਕਿ ਹਿਰਨ ਦੇ ਭੁਲੇਖੇ ਨਾਲ ਉਨ੍ਹਾਂ ਦੇ ਤੀਰ ਨਾਲ ਮਰ ਗਈ ਸੀ, ਜਿਸ ਨੂੰ ਗੁਰੂ ਹਰਿ ਗੋਬਿੰਦ ਜੀ ਨੇ ਬੁਰਾ ਮਨਾਇਆ ਤੇ ਕਿਹਾ

   ਅਬ ਤੁਮ ਰਹੌ ਜਾ ਹਮ ਹੀ ਰਹੈ
   ਰਹੈ ਏਕ ਸਾਚੀ ਹਮ ਕਹੈ
   ਜਬ ਬੀ ਮੁਖ ਯਹ ਬਚਨ ਉਚਾਰਾ
   ਕਰ ਸਤ ਬਾਬਾ ਜੀ ਮਨ ਸੋ ਧਾਰਾ ।

   ਅਤੇ ਬਾਬਾ ਜੀ ਨੇ ਸਰੀਰ ਛੱਡ ਦਿਤਾ
6. ਜੋਤੀ ਜੋਤ ਸਮਾਉਣਾ :- ਨਦੀ ਦੇ ਕਿਨਾਰੇ ਇਕ ਤਹਿਖਾਨਾ ਬਣਿਆ ਤੇ ਉਸ ਦਾ ਨਾਂ ਪਤਾਲ ਗੜ੍ਹ ਰਖਿਆ ਅਤੇ ਹੁਕਮ ਦਿਤਾ ਕਿ ਇਕ ਸਾਤੇ ਦੇ ਅੰਦਰ ਉਸ ਵਿਚ ਕੋਈ ਦਾਖਲ ਨਾ ਹੋਵੇ ਅਤੇ ਸਤਵੇਂ ਦਿਨ ਜਦੋਂ ਲੋਕ ਅੰਦਰ ਗਏ ਤਾਂ ਆਪ ਜੋਤੀ ਜੋਤ ਸਮਾ ਚੁਕੇ ਸਨ ।

## 7. ਗੁਰੂ ਹਰਿ ਰਾਏ ਜੀ

1. ਮਾਸ ਖਾਣਾ ਅਤੇ ਲੰਗਰ ਵਿਚ ਬਣਾਉਣਾ ਆਪ ਨੇ ਬੰਦ ਕੀਤਾ ।
2. ਦਾਰਾ ਸ਼ਿਕੋਹ ਦੀ ਸਹਾਇਤਾ ਲਈ ਔਰੰਗਜ਼ੇਬ ਦੀਆਂ ਫੌਜਾਂ ਨੂੰ ਰੋਕਿਆ ।
3. ਔਰੰਗਜ਼ੇਬ ਨੇ ਬੁਲਾਇਆ ਪਰ ਗੁਰੂ ਸਾਹਿਬ ਜੀ ਨੇ ਜਾਣ ਤੋਂ ਇਨਕਾਰ ਕਰ ਦਿਤਾ ।
4. ਗੁਰੂ ਹਰਿ ਰਾਏ ਜੀ ਨੇ ਆਪਣੇ ਸਾਰੇ ਸਰੀਰ ਤੇ ਜੋਕਾਂ ਲਵਾ ਕੇ ਪ੍ਰਾਣ ਤਿਆਗੇ ।

## 8. ਗੁਰੂ ਹਰਿ ਕ੍ਰਿਸ਼ਨ ਜੀ

1. ਲੇਖਕ ਗੁਰੂ ਹਰਿ ਕ੍ਰਿਸ਼ਨ ਜੀ ਦੀ ਮ੍ਰਿਤੂ ਲਈ ਰਾਮ ਰਾਏ ਜੀ ਨੂੰ ਬੇਕਸੂਰ ਤੇ ਬਾਦਸ਼ਾਹ ਨੂੰ ਜ਼ਿਮੇਦਾਰ ਠਹਰਾਉਂਦਾ ਹੈ ।
2. ਔਰੰਗਜ਼ੇਬ ਪਾਸ ਆਪ ਨੂੰ ਲਿਜਾਣ ਲਈ ਰਾਮ ਰਾਏ ਜੀ ਲੈਣ ਆਏ ਤੇ ਗੋਦ ਵਿਚ ਚੁਕਿਆ ।
3. ਔਰੰਗਜ਼ੇਬ ਦਾ ਕਹਿਣਾ ਕਿ ਗੁਰਿਆਈ ਦੇ ਵਾਰਸ ਰਾਮ ਰਾਏ ਜੀ ਸਨ ।

## 9. ਗੁਰੂ ਤੇਗ ਬਹਾਦਰ ਜੀ

1. ਇਨ੍ਹਾਂ ਨੂੰ ਭੱਲਾ ਵੰਸ਼ ਦੇ ਬਾਬਾ ਦੁਆਰਕਾ ਦਾਸ ਜੀ ਪ੍ਰਗਟ ਕਰਦੇ ਹਨ।
2. ਮਾਤਾ ਨਾਨਕੀ ਜੀ ਦੁਆਰਕਾ ਦਾਸ ਜੀ ਦੀ ਪੂਜਾ ਕਰਦੇ ਹਨ ਤੇ ਬਹੁਤ ਸਾਰਾ ਧਨ ਤੇ ਛਿਮਾਹੀ ਦੇ ਕੇ ਤੋਰਦੇ ਹਨ।
3. ਮਲੂਕ ਦਾਸ ਦੀ ਗੁਰੂ ਤੇਗ ਬਹਾਦਰ ਜੀ ਨਾਲ ਮੁਲਾਕਾਤ।
4. ਔਰੰਗਜ਼ੇਬ ਦੇ ਕਹਿਣ ਉਤੇ ਰਾਜਾ ਕਾਮਰੂਪ ਦੇਸ ਤੇ ਹਮਲਾ ਕਰਦਾ ਹੈ ਪਰ ਗੁਰੂ ਤੇਗ ਬਹਾਦਰ ਜੀ ਉਸ ਦੀ ਸਹਾਇਤਾ ਕਰਦੇ ਹਨ।
5. ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੇ ਸਮੇਂ ਗੁਰੂ ਗੋਬਿੰਦ ਸਿੰਘ ਜੀ ਪਟਨੇ ਵਿਚ ਸਨ, ਅਨੰਦ ਪੁਰ ਵਿਚ ਨਹੀਂ।
6. ਗੁਰੂ ਤੇਗ ਬਹਾਦਰ ਜੀ ਨੇ ਚੌਕੀ ਵਾਲੇ ਰਾਜਪੂਤ ਸੇਵਕ ਨੂੰ ਕਿਹਾ ਕਿ ਤੂੰ ਆਪਣੀ ਤਲਵਾਰ ਨਾਲ ਮੇਰਾ ਸਿਰ ਲਾਹ ਦੇ।
7. ਗੁਰੂ ਤੇਗ਼ ਬਹਾਦਰ ਜੀ ਦੀ ਦੇਹ ਨੂੰ ਅਨੰਦਪੁਰ ਭੇਜਿਆ ਗਿਆ ਤੇ ਸਿਰ ਦਾ ਸੰਸਕਾਰ ਦਿੱਲੀ ਵਿਚ ਹੋਇਆ।

## 10. ਗੁਰੂ ਗੋਬਿੰਦ ਸਿੰਘ ਜੀ

SIKHBOOKCLUB.COM

1. ਬਲਾਕੀ ਦਾਸ ਦੀ ਪਰੀਖਿਆ।
2. ਸੁਥਰਾ ਦਸਮ ਪਾਤਸ਼ਾਹ ਤਕ ਜੀਉਂਦਾ ਸੀ।
3. ਸੋਨੇ ਦਾ ਬੰਗਲਾ ਬਣਾਉਣ ਲਈ 21 ਰੁਪਏ ਜਾਂ ਤੋਲਾ ਸੋਨਾ ਦੇਣ ਦਾ ਹੁਕਮ।
4. ਮੀਆਂ ਸ਼ਾਹ ਦੌਲੇ ਨੇ ਗੁਰੂ ਜੀ ਨੂੰ ਸੌ ਤੋਲਾ ਸੋਨਾ ਭੇਟ ਕੀਤਾ ਅਤੇ ਇਸ ਸਾਰੇ ਪੈਸੇ ਨਾਲ ਖਾਲਸਾ ਪੰਥ ਸਾਜ਼ਿਆ ਗਿਆ ਤੇ ਵਿਦਿਆ ਨੂੰ ਆਪਣੀ ਭਾਸ਼ਾ ਵਿਚ ਉਲਟਾਇਆ ਗਿਆ।
5. ਅਮ੍ਰਿਤ ਤਿਆਰ ਹੋਣ ਉਪਰੰਤ ਗੁਰੂ ਜੀ ਨੇ ਪੰਜ ਚਮਚੇ ਪਹਿਲਾਂ ਆਪ ਛਕੇ ਅਤੇ ਫਿਰ ਸਿਖਾਂ ਨੂੰ ਦਿੱਤੇ। ਆਪੇ ਗੁਰ ਚੇਲਾ ਵਾਲੀ ਸਾਖੀ ਨਹੀਂ।
6. ਦਇਆ ਸਿੰਘ ਦੀ ਜਾਤ ਸੋਪਤ ਸੀ ਅਤੇ ਸਿਆਲਕੋਟ ਦਾ ਰਹਿਣ ਵਾਲਾ ਸੀ।
7. ਸਤਲੁਜ ਵਿਚ ਟੋਇਆ ਕੱਢ ਕੇ ਨੌਂ ਕਰੋੜ ਮਾਇਆ ਦਬੀ ਗਈ।
8. ਗੁਰੂ ਸਾਹਿਬ ਨੇ ਮਾਤਾ ਜੀ ਨੂੰ ਸਰਾਪ ਦਿਤੇ।
9. ਗੁਰੂ ਸਾਹਿਬ ਦੀਆਂ ਚਾਰ ਸ਼ਾਦੀਆਂ ਦਾ ਜ਼ਿਕਰ ਮਾਤਾ ਸੁੰਦਰੀ, ਮਾਤਾ ਸਾਹਿਬ ਦੇਵਾਂ, ਮਾਤਾ ਜੀਤੋ ਤੇ ਮਾਤਾ ਦਮੋਦਰੀ।
10. ਗੁਰੂ ਸਾਹਿਬ ਦੇ ਸਾਹਿਬਜ਼ਾਦਿਆਂ ਦੇ ਨਾਂ ਇਸ ਪ੍ਰਕਾਰ ਦਿਤੇ ਹਨ :—

    ਛੋਟੇ ਫਤੇਹ ਸਿੰਘ ਤੇ ਅਜੀਤ ਸਿੰਘ
    ਵੱਡੇ : ਜੁਝਾਰ ਸਿੰਘ ਤੇ ਜੋਰਾਵਰ ਸਿੰਘ

11. ਮਾਤਾ ਜੀ ਤੇ ਬਚਿਆਂ ਦੀ ਖਬਰ ਹਾਕਮਾਂ ਨੂੰ ਰੰਗਣਾ ਨੇ ਦਿਤੀ। ਗੰਗੂ ਦਾ ਜ਼ਿਕਰ ਨਹੀਂ
12. ਦਿੱਲੀ ਦੇ ਸਿੱਖਾਂ ਨੇ ਜ਼ਾਮਨੀ ਦੇ ਕੇ ਮਾਤਾ ਸੁੰਦਰੀ ਜੀ ਨੂੰ ਦਿੱਲੀ ਲੈ ਆਂਦਾ।
13. ਸਰਹੰਦ ਵਿਚ ਬੁਰਜ ਤੋਂ ਡਿੱਗ ਕੇ ਪ੍ਰਾਣ ਤਿਆਗਣ ਵਾਲੇ ਮਾਤਾ ਸਾਹਿਬ ਦੇਵੀ ਜੀ ਸਨ, ਮਾਤਾ ਗੁਜਰੀ ਨਹੀਂ।
14. ਗਨੀ ਖਾਂ ਤੇ ਨਬੀ ਖਾਂ ਤੋਂ ਨੀਲੇ ਕਪੜੇ ਮੰਗਵਾਉਣੇ ਤੇ ਭੇਸ ਬਦਲ ਕੇ ਨਿਕਲਣ ਦੀ ਸਾਰੀ ਗੋਂਦ ਗੁਰੂ ਜੀ ਨੇ ਆਪ ਗੁੰਦੀ ਸੀ।
15. ਰਸਤੇ ਵਿਚ ਰੌਲਾ ਪਾਉਣ ਵਾਲੇ ਨੂੰ ਗੁਰੂ ਜੀ ਨੇ ਸੋਨੇ ਦੇ ਕੜੇ ਦਿਤੇ ਪਰ ਜਦੋਂ ਉਸ ਨੇ ਕੜੇ ਲੈਣ ਮਗਰੋਂ ਫਿਰ ਰੌਲਾ ਪਾਇਆ ਤਾਂ ਉਸ ਦਾ ਸਿਰ ਲਾਹ ਦਿਤਾ।
16. ਮਾਛੀ ਵਾੜੇ ਬ੍ਰਾਹਮਣੀ ਦੇ ਘਰ ਰਹਿ ਕੇ ਬੱਕਰਾ ਝਟਕਾਇਆ ਤੇ ਹੱਡੀਆਂ ਮੁਸਲਮਾਨਾਂ ਦੇ ਘਰ ਸੁਟੀਆਂ ਤੇ ਝਗੜਾ ਹੋਇਆ।
17. ਗੁਰੂ ਜੀ ਨੇ ਬੰਦੇ ਨੂੰ ਆਪਣਾ ਵਖਰਾ ਪੰਥ ਚਲਾਣ ਦੀ ਆਗਿਆ ਦੇ ਦਿਤੀ ਸੀ।
18. ਨਾਦੇੜ ਦੇ ਲੋਕਾਂ ਨੇ ਗੁਰੂ ਜੀ ਨੂੰ ਥਾਂ ਦੇਣ ਤੋਂ ਇਨਕਾਰ ਕਰ ਦਿਤਾ ਸੀ ਤਾਂ ਗੁਰੂ ਜੀ ਨੇ ਜ਼ਮੀਨ ਪੁਟ ਕੇ ਆਪਣੇ ਹੋਮ ਤੇ ਪੂਜਾ ਬਰਤਨ ਕਢ ਕੇ ਵਿਖਾਏ।
19. ਜ਼੫ਰਨਾਮਾ ਦਇਆ ਸਿੰਘ ਨੇ ਬਾਦਸ਼ਾਹ ਨੂੰ ਆਪ ਦਸਤੀ ਦਿਤਾ।
20. ਬਾਦਸ਼ਾਹ ਨੇ ਦਇਆ ਸਿੰਘ ਨੂੰ ਸਬੂਤ ਪੇਸ਼ ਕੀਤਾ ਕਿ ਗੁਰੂ ਗੋਬਿੰਦ ਸਿੰਘ ਉਸਨੂੰ ਸੁਫਨੇ ਵਿਚ ਮਿਲੇ ਹਨ।
21. ਔਰੰਗਜੇਬ ਦੀ ਬੇਗਮ ਨੂਰ ਜਹਾਨ।
22. ਸ਼ਹੀਦੀ ਦੀ ਸਾਖੀ—ਗੁਰੂ ਜੀ ਆਪਣੇ ਨੌਕਰ ਨਾਲ ਚੌਪੜ ਖੇਡਦੇ ਸਨ ਤੇ ਉਸ ਨੂੰ ਆਪ ਖੰਜਰ ਦੇ ਕੇ ਅਤੇ ਬਦਲਾ ਲੈਣ ਦੀ ਪ੍ਰੇਰਨਾ ਦੇ ਕੇ ਆਪਣੇ ਉਤੇ ਵਾਰ ਕਰਾਇਆ।

ਇਸੇ ਤਰਾਂ ਦੀਆਂ ਹੋਰ ਬੇਅੰਤ ਸਾਖੀਆਂ ਹਨ।

SIKHBOOKCLUB.COM

## 10. ਇਤਹਾਸਕ ਤੱਥਾਂ ਦੀਆਂ ਗਲਤ ਬਿਆਨੀਆਂ

ਉਪਰੋਕਤ ਦਿਤੀਆਂ ਘਟਨਾਵਾਂ ਵਿਚੋਂ ਬਹੁਤ ਸਾਰੀਆਂ ਘਟਨਾਵਾਂ ਅਜਿਹੀਆਂ ਹਨ ਵਿਸਤ੍ਰਿਤ ਵਿਚਾਰ ਮੰਗਦੀਆਂ ਹਨ ਉਨ੍ਹਾਂ ਬਾਰੇ ਸਰੂਪ ਦਾਸ ਜੀ ਦੇ ਸਮਕਾਲੀ ਜਾਂ ਉਸ ਤੋਂ ਪਹਿਲਾਂ ਦੀਆਂ ਹੋਰ ਲਿਖਤਾਂ ਦੇ ਹਵਾਲੇ ਦਿਤੇ ਜਾਣਗੇ ਤਾਂ ਜੋ ਸਿਖ ਇਤਿਹਾਸ ਦੇ ਖੋਜੀ ਇਸ ਵਿਚੋਂ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਨਿਖੇੜ ਸਕਣ। ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾਤੂ ਅਤੇ ਦਾਸੂ—ਸਰੂਪ ਦਾਸ ਲਿਖਦੇ ਹਨ ਕਿ ਉਹ ਲੁਟੇਰੇ ਸਨ ਅਤੇ ਧਾੜਾ ਮਾਰਨ ਗਏ ਵਾਪਸ ਨਾ ਆਏ।

**ਦੋਹਿਰਾ**

ਲਹਿਨਾ ਜੀ ਕੇ ਪੁੱਤਰ ਦੁਇ ਦਾਸੂ ਦਾਤੂ ਤਿਨ ਨਾਮ
ਸ਼ਸਤ੍ਰ ਧਾਰੀ ਘੋੜੇ ਚੜ੍ਹੇ, ਦੇਸ ਬਿਰਤ ਕਰੇ ਕਾਮ

**ਚੌਪਾਈ**

ਦੇਸ ਬਿਰਤ ਧਾੜੇ ਸਭ ਜਾਵਹਿਲੜੇ ਮਰੋ ਜੀਤਹਿ ਧਨ ਲਿਆਵਹਿ

ਗਾਉ ਕੇ ਲੋਕ ਧਾੜੇ ਕੋ ਚਲੇ ਦਾਤੂ ਦਾਸੂ ਚੜ੍ਹ ਤਿੰਨ ਸੰਗ ਮਿਲੇ
ਚੜ੍ਹ ਗਏ ਦੇਸ ਬਿਦੇਸ ਤਹਾਂ ਭਈ ਲੜਾਈ ਸਭ ਲੜ ਮੂਏ ਕੁਛ ਖਬਰ ਨਾ ਪਾਈ ।[1]

ਇਹ ਗੱਲ ਲਹਿਣਾ ਜੀ ਦੇ ਗੁਰੂ ਨਾਨਕ ਦੇਵ ਜੀ ਨਾਲ ਮਿਲਾਪ ਤੋਂ ਪਹਿਲਾਂ ਦੀ ਦੱਸੀ ਹੈ ਜੋ ਠੀਕ ਨਹੀਂ ਜਾਪਦੀ ਕਿਉਂਕਿ ਕਿਸੇ ਹੋਰ ਸਮਕਾਲੀ ਇਤਿਹਾਸਕਾਰ ਜਾਂ ਪਹਿਲਾਂ ਦੇ ਇਤਿਹਾਸਕਾਰ ਨੇ ਇਸ ਦਾ ਜ਼ਿਕਰ ਨਹੀਂ ਕੀਤਾ । ਭਾਵੇਂ ਭਾਈ ਗੁਰਦਾਸ ਨੇ ਇਨ੍ਹਾਂ ਨੂੰ ਗੁਰ-ਗੱਦੀ ਦੇ ਵਿਰੋਧੀਆਂ ਵਿਚ ਸ਼ਾਮਲ ਕੀਤਾ ਹੈ ਪਰ ਉਨ੍ਹਾਂ ਨੇ ਇਸ ਕਰਮ ਬਾਰੇ ਕਿਧਰੇ ਜ਼ਿਕਰ ਨਹੀਂ ਕੀਤਾ । ਉਹ ਲਿਖਦੇ ਹਨ :—

"ਮੰਜੀ ਦਾਸ ਬਹਾਲਿਆ ਦਾਤਾ ਸਿਧਾਸਣ ਸਿਖ ਆਇਆ"

ਗੁਰ ਬਿਲਾਸ ਪਾਤਸ਼ਾਹੀ 6 ਜਿਸ ਦੇ ਲਿਖਣ ਦਾ ਸੰਮਤ ਅੰਤ ਵਿਚ 1775 ਬਿ. ਲਿਖਿਆ ਹੈ, ਦਾ ਲੇਖਕ ਦਾਤੂ ਤੇ ਦਾਸੂ ਬਾਰੇ ਲਿਖਦਾ ਹੈ ਕਿ ਉਨ੍ਹਾਂ ਨੇ ਆਪਣੇ ਪਿਤਾ ਜੀ ਦੇ ਹੁਕਮ ਦੇ ਬਾਵਜੂਦ ਗੁਰੂ ਅਮਰ ਦਾਸ ਜੀ ਨੂੰ ਮੱਥਾ ਨਹੀਂ ਸੀ ਟੇਕਿਆ ਅਤੇ ਉਨ੍ਹਾਂ ਨੂੰ ਗੁਰ-ਗੱਦੀ ਬਿਠਾਉਣ ਦਾ ਵਿਰੋਧ ਕੀਤੀ ਸੀ । ਸ਼ਾਇਦ ਇਹੀ ਕਾਰਣ ਹੀ ਹੋਵੇ ਸਰੂਪ ਦਾਸ ਜੀ ਦਾ ਉਨ੍ਹਾਂ ਪ੍ਰਤੀ ਇਹ ਰਵੱਈਆ ਅਪਣਾਉਣ ਦਾ ।

ਦੂਜੀ ਗੱਲ ਜੋ ਵਿਚਾਰ ਮੰਗਦੀ ਹੈ ਉਹ ਇਹ ਹੈ ਕਿ ਮਹਿਮਾ ਪ੍ਰਕਾਸ਼ ਦਾ ਕਰਤਾ ਲਿਖਦਾ ਹੈ ਕਿ ਗੁਰੂ ਅਮਰ ਦਾਸ ਜੀ ਦੇ ਸਮੇਂ ਲੰਗਰ ਵਿਚ ਬਕਰੇ ਦਾ ਮਾਸ ਬਣਦਾ ਸੀ :—

ਅਜਾ ਮਾਸ ਭਇਓ ਸਿਧ ਰਸੋਈ ।
ਅਵਰ ਦਾਲ ਭਾਤ ਭੀ ਹੋਈ ।

ਪਰੰਤੂ ਮੁਹਸਨ-ਏ-ਫਾਨੀ "ਦਬਿਸਤਾਨਮਜ਼ਾਹਬ" ਵਿਚ ਜੋ ਕਿ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਲਿਖੀ ਗਈ, ਲਿਖਦਾ ਹੈ ਕਿ ਸ਼ਿਕਾਰ ਕਰਨਾ ਤੇ ਮਾਸ ਖਾਣਾ ਗੁਰੂ ਹਰਿ ਗੋਬਿੰਦ ਸਾਹਿਬ ਦੇ ਸਮੇਂ ਤੋਂ ਸ਼ੁਰੂ ਹੋਇਆ ।

ਤੀਜੀ ਗੱਲ ਇਹ ਹੈ ਕਿ ਬਾਬਾ ਸਰੂਪ ਦਾਸ ਜੀ ਲਿਖਦੇ ਹਨ ਕਿ ਗੁਰੂ ਰਾਮ ਦਾਸ ਜੀ ਨੇ ਆਪਣੀ ਗੱਦੀ ਦਾ ਵਾਰਸ ਆਪ ਨਹੀਂ ਸੀ ਥਾਪਿਆ ਅਤੇ ਬਾਬਾ ਮੋਹਰੀ ਜੀ ਨੇ ਪ੍ਰਿਥੀ ਚੰਦ ਤੇ ਮਹਾਦੇਵ ਦੀ ਸੰਮਤੀ ਨਾਲ ਗੁਰੂ ਅਰਜਨ ਦੇਵ ਜੀ ਨੂੰ ਗੱਦੀ ਤੇ ਬਿਠਾਇਆ । ਮਹਿਮਾ ਪ੍ਰਕਾਸ਼ ਦਾ ਪਾਠ ਇਸ ਪ੍ਰਕਾਰ ਹੈ :—

ਸ੍ਰੀ ਮੋਹਰੀ ਜੀ ਬਾਤ ਚਲਾਈ
ਸੰਗਤ ਕਿਸ ਕੇ ਲਾਗੇ ਪਾਈ
ਸ੍ਰੀ ਗੁਰੂ ਰਾਮ ਦਾਸ ਕਹੂੰ ਤਿਲਕ ਨ ਦੀਨਾ
ਤੁਮ ਤੀਨੋਂ ਸੁਤ ਹੋ ਪਰਮ ਪਰਬੀਨਾ ।[3]

---

1. ਮਹਿਮਾ ਪ੍ਰਕਾਸ਼
2. ਮਹਿਮਾ ਪ੍ਰਕਾਸ਼
3. ਮਹਿਮਾ ਪ੍ਰਕਾਸ਼


www.sikhbookclub.com

ਪਰੰਤੂ ਗੁਰਬਿਲਾਸ ਪਾਤਸ਼ਾਹੀ 6 ਦਾ ਕਰਤਾ ਲਿਖਦਾ ਹੈ ਕਿ ਗੁਰੂ ਰਾਮਦਾਸ ਜੀ ਨੇ ਖੁਦ ਤਿਲਕ ਦਿਤਾ ਸੀ :—

ਰਾਮ ਦਾਸ ਪੂਰਨ ਪੁਰਖ ਸਮਾਂ ਅੰਤ ਨਿਜ ਜਾਨਾ ।[1]
ਨਿਜ ਗੁਰਿਆਈ ਤਬ ਦਈ ਅਰਜਨ ਗੁਰੂ ਪਛਾਨਾ ।

ਮਹਿਮਾ ਪ੍ਰਕਾਸ਼ ਦੇ ਕਰਤਾ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਬਾਣੀ ਦਾ ਸੰਪਾਦਨ ਕਰਨ ਦਾ ਹੁਕਮ ਦਿਤਾ ਅਤੇ ਕੱਚੀ ਤੇ ਪੱਕੀ ਬਾਣੀ ਗੁਰਦਾਸ ਨੇ ਆਪ ਛਾਣੀ । ਜਦੋਂ ਗੁਰੂ ਜੀ ਨੇ ਪੁਛਿਆ ਤੈਨੂੰ ਕਿਵੇ ਪਛਾਣ ਹੋ ਜਾਂਦੀ ਹੈ ਤਾਂ ਉਸ ਉਤਰ ਦਿਤਾ ਜਿਵੇਂ ਕਿ ਇਸਤ੍ਰੀ ਆਪਣੇ ਪਤੀ ਦੀ ਆਵਾਜ ਪਛਾਣ ਲੈਂਦੀ ਹੈ :—

ਕਹਿਓ ਜਪੁ ਆਦਿ ਲਿਖਣ ਗ੍ਰਿਥ ਜਬ ਲਗੇ
ਲਿਖੇ ਗੁਰਦਾਸ ਪ੍ਰੇਮ ਰੰਗ ਪਗੇ ।
ਗੁਰਬਾਣੀ ਪੜ੍ਹ ਪੜ੍ਹ ਗੁਰਮੁਖ ਲਿਖੇ
ਕੇਤਕ ਨਿਕਾਲ ਬਾਹਰ ਰਖੇ ।

### ਦੋਹਰਾ

ਕਹਿਓ ਦਿਆਲ ਗੁਰਦਾਸ ਕੋ ਬਾਨੀ ਲਿਖੋ ਪਛਾਨ
ਜੋ ਯਹਿ ਨਿਕਲ ਬਾਹਰ ਧਰੀ ਕੈਸੇ ਪਾਇਓ ਗਿਆਨ

### ਚੌਪਾਈ

ਤਬ ਕਰ ਜੋੜ ਗੁਰਦਾਸ ਕਰੀ ਅਰਦਾਸ ਹੇ ਸਤਿਗੁਰ ਗਿਆਨ ਰਮੈਸੇ ਸੋ ਪਾਸ
ਬਹੁਤ ਪੁਰਖ ਮਿਲ ਬਾਂਤ ਬਖਾਨੇ ਨਿਜ ਭਰਤਾ ਬੋਲ ਤਿਰੀਆ ਪਹਿਚਾਨੇ

ਪਰ ਇਸ ਦੇ ਉਲਟ ਗੁਰ ਬਿਲਾਸ ਪਾਤਸ਼ਾਹੀ 6 ਦਾ ਕਰਤਾ ਲਿਖਦਾ ਹੈ ਕਿ ਬਾਣੀ ਗੁਰੂ ਅਰਜਨ ਦੇਵ ਜੀ ਆਪ ਉਚਾਰਦੇ ਸਨ ਤੇ ਭਾਈ ਗੁਰਦਾਸ ਲਿਖਦਾ ਸੀ :—

ਤਬ ਸ੍ਰੀ ਗੁਰ ਅਸ ਮੁਖੋਂ ਉਚਾਰੇ
ਸੁਨ ਭਾਈ ਗੁਰਦਾਸ ਪਿਆਰੇ
ਰਚੋ ਬੀੜ ਗੁਰੂ ਗ੍ਰਿਥ ਅਪਾਰਾ
ਗੁਰਮੁਖੀ ਅਖਰ ਕਿਜੈ ਸੁਖ ਧਾਰਾ
ਚਾਰ ਗੁਰ ਬਾਣੀ ਸੁਖ ਪਾਏ 2

5. ਮਹਿਮਾ ਪ੍ਰਕਾਸ਼ ਦਾ ਕਰਤਾ ਲਿਖਤਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਆਪ ਆਪਣੇ ਉਤੇ ਤੇਲ ਪਾ ਕੇ ਤੱਤੇ ਨੀਰ ਇਸ਼ਨਾਨ ਕੀਤਾ :

1. ਪੰਨਾ 4
2. ਗੁਰੂ ਬਿਲਾਸ ਪਾਤਸ਼ਾਹੀ 6 ਪੰਨਾ 681


www.sikhbookclub.com

ਸਤਿਗੁਰ ਦਿਆਲ ਪਰਬੀਨਾ
ਤੇਲ ਮੰਗਾਏ ਗਰਦਨ ਤਨ ਕੀਨਾ ।
ਤਪਤ ਨੀਰ ਸੋਂ ਕੀਆ ਸ਼ਨਾਨ
ਭੂਮ ਆਸਨ ਕੀਆ ਕੇਵਲ ਗਿਆਨ ।

ਅਤੇ ਅੱਗੇ ਚਲ ਕੇ ਉਹ ਉਨ੍ਹਾਂ ਦੇ ਸਰੀਰ ਦਾ ਸਸਕਾਰ ਕਰਨ ਦਾ ਵੀ ਜ਼ਿਕਰ ਕਰਦਾ ਹੈ :—

ਅੰਰਾਵਤੀ ਨਦੀ ਪਰ ਲਿਆਏ
ਚੰਦਨ ਚਿਤਾ ਪਰ ਆਨ ਰਖਾਏ ।
ਪਾਵਨ ਦੇਹ ਕਰਾ ਸਸਕਾਰ
ਤੀਨ ਲੋਕ ਭਇਆ ਜੈ ਜੈ ਕਾਰ ।

ਗੁਰ ਬਿਲਾਸ ਦਾ ਕਰਤਾ ਲਿਖਦਾ ਹੈ ਕਿ ਸਸਕਾਰ ਕਰਨ ਤੋਂ ਗੁਰੂ ਜੀ ਨੇ ਅ... ...ਆਂ ਨੂੰ ਰੋਕ ਦਿਤਾ ਸੀ ਅਤੇ ਨਦੀ ਵਿਚ ਜਲ-ਪ੍ਰਵਾਹ ਕਰਨ ਦਾ ਹੁਕਮ ਦਿਤਾ ਸੀ :—

ਹਮਰੀ ਦੇਹ ਨਾ ਦਾਹ ਕਰਾਵੈਂ
ਜਪੁਜੀ ਪੜ੍ਹਤ ਨਦੀਆ ਜਾਵੈਂ ।
ਜਪੁਜੀ ਭੋਗ ਜਹਾਂ ਤੁਮ ਪਾਵੈਂ
ਤਬੈ ਦੇਹ ਪਰਵਾਹ ਕਰਾਵੋ ।[1]

ਇਥੇ ਇਹ ਗੱਲ ਦੱਸ ਦੇਣੀ ਵੀ ਯੋਗ ਹੈ ਕਿ ਲੇਖਕ ਜੋਤੀ-ਜੋਤ ਸਮਾਉਣ ਦੀ ਘਟਨਾ ਨੂੰ ਆਤਮਘਾਤ ਦੇ ਰੂਪ ਵਿਚ ਪੇਸ਼ ਕਰਦਾ ਹੈ ਅਤੇ ਇਸ ਵਿਚ ਚੰਦੂ ਅੱਤੇ ਬਾਦਸ਼ਾਹ ਜਹਾਂਗੀਰ ਦੇ ਹੱਥ ਨੂੰ ਲੁਕਾ ਜਾਂਦਾ ਹੈ, ਪਰੰਤੂ ਅਗੇ ਚਲ ਕੇ ਚੰਦੂ ਦੇ ਕਹਿਰ ਦਾ ਜ਼ਿਕਰ ਕੀਤੇ ਬਿਨਾਂ ਉਹ ਨਹੀਂ ਰਹਿ ਸਕਿਆ। ਪਰ ਉਸ ਨੇ ਕੀ ਕਹਿਰ ਕੀਤਾ ਹੈ ਇਹ ਨੇ ਨਹੀਂ ਦੱਸਿਆ । ਇਸ ਗੱਲ ਤੋਂ ਸ਼ੱਕ ਪੈਂਦਾ ਹੈ ਕਿ ਇਹੋ ਜਿਹੀਆਂ ਪ੍ਰਸਿੱਧ ਇਤਿਹਾਸਕ ਘਟਨਾਵਾਂ ਵਿਚ ਜਾਣ-ਬੁਝ ਕੇ ਵਾਧਾ-ਘਾਟਾ ਕੀਤਾ ਗਿਆ ਹੈ। ਫਿਰ ਆਮ ਪ੍ਰਚਲਤ ਸਾਖੀ ਤੋਂ ਉਲਟ ਇਥੇ ਚੰਦੂ ਬਾਦਸ਼ਾਹ ਦੇ ਪਾਸ ਚੁਗਲੀ ਪਹਿਲਾਂ ਕਰਦਾ ਹੈ ਅਤੇ ਰਿਸ਼ਤਾ ਪਿਛੋਂ ਮੁੜਦਾ ਹੈ। ਜੇ ਗੁਰੂ ਅਰਜਨ ਦੇਵ ਜੀ ਨੇ ਆਤਮਘਾਤ ਕੀਤਾ ਹੁੰਦਾ ਤਾਂ ਗੁਰੂ ਹਰਿਗੋਬਿੰਦ ਸਾਹਿਬ ਚੰਦੂ ਤੋਂ ਬਦਲਾ ਕਿਸ ਗੱਲ ਦਾ ਲੈਂਦੇ ? ਇਸ ਸਾਖੀ ਵਿਚ ਥਾਂ ਥਾਂ ਸਵੈ-ਵਿਰੋਧ ਮਿਲਦਾ ਹੈ। ਫਿਰ ਜਦ ਕਿ ਵੇਲੇ ਦਾ ਹਾਕਮ ਜਹਾਂਗੀਰ ਖ਼ੁਦ ਮੰਨਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੂੰ ਉਹ ਆਪ ਖ਼ਤਮ ਕਰਨਾ ਚਾਹੁੰਦਾ ਸੀ ਇਸ ਸ਼ਕ ਵੀ ਪੁਸ਼ਟੀ ਹੁੰਦੀ ਹੈ। ਤੋਜ਼ਕਿ ਜਹਾਂਗੀਰੀ ਵਿਚਲਾ ਇਹ ਬਿਰਤਾਂਤ ਵਿਚਾਰਨ ਯੋਗ ਹੈ ।

"ਗੋਇੰਦਵਾਲ ਵਿਚ, ਜੋ ਕਿ ਬਿਆਸ ਦਰਿਆ ਦੇ ਕੰਢੇ ਤੇ ਹੈ। ਪੀਰਾਂ ਬਜ਼ੁਰਗਾਂ ਦੇ ਭੇਸ ਵਿਚ ਅਰਜਨ ਨਾਂ ਦਾ ਇਕ ਹਿੰਦੂ ਸੀ। ਉਸ ਨੇ ਕਈ ਭੋਲੇ

---

1, ਗੁ: ਬਿ: ਪਾਤਸ਼ਾਹੀ 6


www.sikhbookclub.com

ਭਾਲੇ ਹਿੰਦੂਆਂ ਨੂੰ ਸਗੋਂ ਬੇਸਮਝ ਤੇ ਮੂਰਖ ਮੁਸਲਮਾਨਾਂ ਨੂੰ ਵੀ ਆਪਣੇ ਤਰੀਕਿਆਂ ਦਾ ਸਿਦਕੀ ਬਣਾ ਕੇ ਆਪਣੀ ਬਜ਼ੁਰਗੀ ਤੇ ਰੱਬ ਨਾਲ ਨਜ਼ਦੀਕੀ ਦਾ ਬਹੁਤ ਉੱਚਾ ਢੋਲ ਵਜਾਇਆ ਹੋਇਆ ਸੀ। ਲੋਕ ਉਸ ਨੂੰ ਗੁਰੂ ਕਹਿੰਦੇ ਸਨ। ਸਾਰਿਆਂ ਪਾਸਿਆਂ ਤੋਂ ਫਰੇਬੀ ਤੇ ਫਰੇਬੀ ਦੇ ਪੁਜਾਰੀ ਉਸ ਪਾਸ ਆ ਕੇ ਉਸ ਉਤੇ ਪੂਰਾ ਪੂਰਾ ਸਿਦਕ ਜ਼ਾਹਿਰ ਕਰਦੇ ਸਨ। ਤਿੰਨ ਚਾਰ ਪੀੜ੍ਹੀਆਂ ਤੋਂ ਉਨ੍ਹਾਂ ਦੀ ਇਹ ਦੁਕਾਨ ਗਰਮ ਸੀ। ਕਿਤਨੇ ਚਿਰ ਤੋਂ ਮੇਰੇ ਦਿਲ ਵਿਚ ਇਹ ਖਿਆਲ ਸੀ ਕਿ ਇਸ ਝੂਠ ਦੇ ਵਪਾਰ ਨੂੰ ਬੰਦ ਕਰਨਾ ਚਾਹੀਦਾ ਹੈ ਜਾਂ ਉਸ ਨੂੰ ਇਸਲਾਮ ਦੇ ਮਤ ਵਿਚ ਲਿਆਉਣਾ ਚਾਹੀਦਾ ਹੈ। ਇਥੋਂ ਤਕ ਕਿ ਇਨ੍ਹਾਂ ਦਿਨਾਂ ਵਿਚ ਹੀ ਖੁਸਰੋ ਇਥੋਂ ਦੀ ਦਰਿਆ ਪਾਰ ਹੋਇਆ। ਇਸ ਜਾਹਲ ਤੇ ਫਕੀਰ ਆਦਮੀ ਨੇ ਇਰਾਦਾ ਕੀਤਾ ਕਿ ਸਦਾ ਉਸ ਦੇ ਨੇੜੇ ਰਹੇ। ਉਸ ਥਾਂ ਤੇ ਜਿਥੇ ਕਿ ਉਸ ਦੇ ਰਹਿਣ ਦੀ ਥਾਂ ਸੀ ਖੁਸਰੋ ਨੇ ਪੜਾ ਕੀਤਾ। ਇਹ ਉਸ ਨੂੰ ਮਿਲਿਆ ਤੇ ਕਈਆਂ ਪਹਿਲੇ ਮਿਥੀਆਂ ਹੋਈਆਂ ਗੱਲਾਂ ਉਸ ਨੂੰ ਸੁਣਾਈਆਂ ਤੇ ਕੇਸਰ ਨਾਲ ਇਕ ਉਂਗਲੀ ਉਸ ਦੇ ਮੱਥੇ ਤੇ ਖਿਚੀ ਜਿਸ ਨੂੰ ਹਿੰਦੂ ਤਿਲਕ ਕਹਿੰਦੇ ਹਨ ਤੇ ਚੰਗਾ ਸ਼ਗਨ ਜਾਣਦੇ ਹਨ। ਜਦ ਇਹ ਗੱਲ ਮੇਰੇ ਕੰਨੀ ਪਈ ਮੈਂ ਅਗੇ ਹੀ ਇਨ੍ਹਾਂ ਦੇ ਝੂਠ ਨੂੰ ਮੈਂ ਭਲੀ-ਭਾਂਤ ਜਾਣਦਾ ਸੀ, ਮੈਂ ਹੁਕਮ ਦਿਤਾ ਕਿ ਉਸ ਨੂੰ ਹਾਜ਼ਰ ਕੀਤਾ ਜਾਏ ਤੇ ਉਸਦਾ ਘਰ ਘਾਰ, ਤੇ ਬੱਚਿਆਂ ਨੂੰ ਮੁਰਤਜ਼ਾ ਖਾਨ ਨੂੰ ਬਖਸ਼ ਦਿਤਾ ਅਤੇ ਉਸ ਦਾ ਮਾਲ ਅਸਬਾਬ ਜ਼ਬਤ ਕਰਕੇ ਹੁਕਮ ਦਿੱਤਾ ਕਿ ਉਸ ਨੂੰ ਡਰਾਉਣ, ਮਾਰਨ, ਸਜ਼ਾ ਦੇਣ ਅਤੇ ਤਸੀਹੇ ਦੇ ਕੇ ਕਤਲ ਕਰ ਦੇਣ।" [1]

ਅਸਲ ਵਿਚ ਗੁਰੂ ਜੀ ਦੀ ਸ਼ਹੀਦੀ ਵਿਚ ਤਿੰਨ ਵਿਅਕਤੀਆਂ ਚੰਦੂ, ਪ੍ਰਿਥੀ ਮਲ ਤੇ ਜਹਾਂਗੀਰ ਦਾ ਹੱਥ ਸੀ, ਪਰੰਤੂ ਪੁਸਤਕ ਦੇ ਕਰਤਾ ਨੇ ਇਸ ਗੱਲ ਉਤੇ ਪਰਦਾ ਪਾਇਆ ਹੈ ਅਤੇ ਇਸ ਮਹਾਨ ਸ਼ਹੀਦੀ ਨੂੰ ਆਤਮਘਾਤ ਦੇ ਰੂਪ ਵਿਚ ਪੇਸ਼ ਕੀਤਾ ਹੈ। ਕੇਸਰ ਸਿੰਘ ਛਿਬਰ ਜੋ ਕਿ ਸਰੂਪ ਦਾਸ ਜੀ ਦਾ ਸਮਕਾਲੀ ਸੀ ਲਿਖਦਾ ਹੈ ਕਿ ਉਨ੍ਹਾਂ ਦੀ ਸ਼ਹੀਦੀ ਇਕ ਮੁਗਲ ਦੇ ਭਾਰਾ ਪੱਥਰ ਮਾਰਨ ਕਰਕੇ ਹੋਈ। [2]

ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਬਾਰੇ ਸਾਖੀ ਇਸ ਪ੍ਰਕਾਰ ਹੈ ਕਿ ਗੁਰੂ ਸਾਹਿਬ ਨੇ ਇਕ ਪਠਾਣ ਨੂੰ ਮਾਰਿਆ ਸੀ ਅਤੇ ਉਸਦਾ ਬਦਲਾ ਦੇਣ ਲਈ ਉਸ ਦੇ ਲੜਕੇ ਨੂੰ ਪੰਜ ਰੁਪਏ ਰੋਜ਼ ਤੇ ਨੌਕਰ ਰਖਿਆ ਅਤੇ ਇਹ ਵਧਾਉਂਦੇ ਵਧਾਉਂਦੇ ਪੰਜ ਅਸ਼ਰਫੀ ਤਕ ਕਰ ਦਿਤੇ ਅਤੇ ਕੰਮ ਕੇਵਲ ਇਹ ਸੀ ਕਿ ਉਹ ਗੁਰੂ ਜੀ ਨਾਲ ਚੌਪੜ ਖੇਡੇ ਗੁਰੂ ਜੀ ਆਪ ਉਸ ਨੂੰ ਬਦਲਾ ਲੈਣ ਲਈ ਉਕਸਾਉਂਦੇ ਤੇ ਆਪਣਾ ਹਥਿਆਰ ਉਸ ਵਲ ਰਖ ਦਿੰਦੇ। ਚੌਪੜ ਖੇਡਣ ਵੇਲੇ ਸਿਖਾਂ ਨੂੰ ਬਾਹਰ ਚਲੇ ਜਾਣ ਦਾ ਹੁਕਮ ਹੁੰਦਾ ਅਤੇ ਇਕ ਦਿਨ ਉਸ ਪਠਾਣ ਨੇ ਮੌਕਾ ਵੇਖ ਕੇ ਗੁਰੂ ਜੀ ਤੇ ਵਾਰ ਕਰ ਦਿਤਾ।"

---

1. ਤੋਜ਼ਕਿ ਜਹਾਂਗੀਰੀ।
2. ਬੰਸਾਵਲੀਨਾਮਾ ਕੇਸਰ ਸਿੰਘ ਛਿਬਰ ਹੱਥ-ਲਿਖਤ ਸਿੱਖ ਰੈਫਰੈਂਸ ਲਾਇਬ੍ਰੇਰੀ, ਅੰਮ੍ਰਿਤਸਰ।

 www.sikhbookclub.com

ਇਹ ਚੌਪੜ ਖੇਡਣ ਦੀ ਸਾਖੀ ਬੜੀ ਹਾਸੋਂ ਹੀਣੀ ਲਗਦੀ ਹੈ ਅਤੇ ਬਹੁਤ ਸਾਰੇ ਲੇਖਕਾਂ ਨੇ ਇਸ ਗਲ ਨੂੰ ਝੂਠਾ ਦਸਿਆ ਹੈ। ਇਸ ਦੇ ਸਮਕਾਲੀਆਂ ਨੇ ਵੀ ਇਸ ਗੱਲ ਦਾ ਖੰਡਨ ਕੀਤਾ ਹੈ। ਪ੍ਰੋ: ਪ੍ਰੀਤਮ ਸਿੰਘ ਜੀ ਪਾਸ 1881 ਬਿ. ਦੀ ਇਕ ਹੱਥ ਲਿਖਤ ਗੁਰਪ੍ਰਣਾਲੀ ਮੌਜੂਦ ਹੈ ਜਿਸ ਵਿਚ ਗੁਰੂ ਗੋਬਿਦ ਜੀ ਦੇ ਜੋਤੀ ਜੋਤ ਸਮਾਉਣ ਬਾਰੇ ਚਰਚਾ ਕਰਦੇ ਹੋਏ ਲੇਖਕ ਲਿਖਦਾ ਹੈ :—

> "ਜੋ ਲੋਕ ਕਹਿਤੇ ਹੈਂ ਵਹ ਪਠਾਣ ਪੈਦੇ ਖਾ ਕਾ ਪੋਤਰਾ ਥਾ ਅਰ ਸਾਹਿਬ ਨੇ ਉਸਕੇ ਹਾਥ ਸੇ ਕਟਾਰ ਦੀਆਂ ਅਰ ਉਸ ਸੋਂ ਚੌਪੜ ਖੇਲਤੇ ਥੇ ਸੋ ਬਾਤਾਂ ਕਲਪਿਤ ਹੈਂ। ਉਸ ਕੇ ਦਾਦੇ ਕੌ ਗੁਰੂ ਜੀ ਕੇ ਪਿਤਾ ਨੇ ਮਾਰਿਆ ਥਾ। ਸੋ ਤੀਸਰੀ ਪੀੜ੍ਹੀ ਸੇ ਏਤਾ ਕਿਆ ਬੈਰ ਥਾ ਔਰ ਚੌਪੜ ਕਾ ਖੇਲਨਾ ਸਤਿਗੁਰੋਂ ਕੋ ਕੱਬ ਸੋਭਤਾ ਹੈ। ਜਿਨ੍ਹੋਂ ਨੇ ਸਿਖੋਂ ਪ੍ਰਤੀ ਉਪਦੇਸ ਕੀਆ ਹੈ "ਜੂਐ ਜਾਇ ਨ ਖੇਲੇ ਪਾਸੇ।[1]"

ਇਸ ਤਰ੍ਹਾਂ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੀ ਘਟਨਾ ਵੀ ਗਲਤ ਰੰਗ ਵਿਚ ਪੇਸ਼ ਕੀਤੀ ਹੈ ਜੋ ਵਿਸਤ੍ਰਿਤ ਵਿਚਾਰ ਮੰਗਦੀ ਹੈ।

## 11. ਸਾਹਿਤਕ ਮੁਲਾਂਕਣ

ਜਿਥੇ ਇਸ ਪੁਸਤਕ ਵਿਚ ਸਿਖ ਇਤਿਹਾਸ ਦੇ ਖੋਜੀਆਂ ਲਈ ਕਾਫੀ ਮਸਾਲਾ ਮੌਜੂਦ ਹੈ ਉਥੇ ਇਹ ਪੁਸਤਕ ਪੰਜਾਬੀ ਸਾਹਿਤ ਦੇ ਖੋਜੀਆਂ ਲਈ ਘਟ ਮਹੱਤਾ ਨਹੀਂ ਰਖਦੀ। ਇਸ ਵਿਚ ਨੌਂ ਨਾਥਾਂ, ਛੇ ਜਤੀਆਂ ਅਤੇ ਚੌਰਾਸੀ ਸਿਧਾਂ ਦੇ ਨਾਵਾਂ ਤੋਂ ਛੁਟ ਕਈ ਸੰਤਾਂ, ਭਗਤਾਂ ਅਤੇ ਕਵੀਆਂ ਦਾ ਜ਼ਿਕਰ ਵੀ ਮਿਲਦਾ ਹੈ ਜਿਵੇਂ ਕਿ ਜਲ੍ਹਣ, ਸੁਥਰਾ, ਮੀਆਂ ਮੀਰ, ਪੀਰ ਸ਼ਾਹ ਦੌਲਾ, ਛੱਜੂ ਭਗਤ, ਮਲੂਕ ਦਾਸ, ਨਨੂਆ, ਸ਼ਾਹ ਹੁਸੈਨ, ਦਾਦੂ, ਧਿਆਨ ਕਵੀ, ਬ੍ਰਹਮ ਭਟ, ਆਦਿ ਦੇ ਨਾਂ ਵਿਸ਼ੇਸ ਤੌਰ ਤੇ ਲਏ ਜਾ ਸਕਦੇ ਹਨ। ਜੋਗੀਆਂ ਦੇ ਕੇਵਲ ਨਾਂ ਹੀ ਦਿਤੇ ਹਨ ਸਗੋਂ ਉਨ੍ਹਾਂ ਦੀ ਕਵਿਤਾ ਦੇ ਨਮੂਨੇ ਵੀ ਹਨ ਅਤੇ ਇਸ ਪਖ ਤੋਂ ਇਹ ਪੁਸਤਕ ਪੰਜਾਬੀ ਸਾਹਿਤ ਦੇ ਇਤਿਹਾਸ ਤੇ ਵੀ ਕਾਫ਼ੀ ਪ੍ਰਕਾਸ਼ ਪਾਉਂਦੀ ਹੈ।

ਇਹ ਪੁਸਤਕ ਕਵਿਤਾ ਅਤੇ ਵਾਰਤਕ ਦਾ ਸੁਮੇਲ ਹੈ। ਕਵਿਤਾ ਹਿੰਦੀ ਵਿਚ ਹੈ ਅਤੇ ਵਾਰਤਕ ਹਿੰਦੀ ਨੁਮਾ ਪੰਜਾਬੀ ਵਿਚ। ਸਭ ਤੋਂ ਵਡੀ ਸਿਫ਼ਤ ਇਹ ਹੈ ਕਿ ਜਿਹੋ ਜਿਹਾ ਵਾਤਾਵਰਣ ਅਤੇ ਜਿਹੋ ਜਿਹਾ ਪਾਤਰ ਹੈ ਉਸੇ ਅਨੁਸਾਰ ਹੀ ਬੋਲੀ ਵਰਤੀ ਗਈ ਹੈ। ਦਾਰਾ ਸ਼ਿਕੋਹ ਦੇ ਸ਼ੌਕ ਨਾਮੇ ਵਿਚ ਅਤੇ ਮੱਕੇ ਮਦੀਨੇ ਦੀ ਗੋਸ਼ਟ ਵਿਚ ਫਾਰਸ਼ੀ ਸ਼ਬਦਾਵਲੀ ਦੀ ਬਹੁਤਾਤ ਹੈ ਅਤੇ ਸਿਧਾਂ ਦੀ ਗੋਸ਼ਟ ਤੇ ਅਸਤੋਤਰਾਂ ਵਿਚ ਸੰਸਕ੍ਰਿਤ ਸ਼ਬਦਾਵਲੀ ਦੀ ਭਰਮਾਰ ਹੈ। ਇਸ ਗੱਲ ਵਿਚ ਸੰਦੇਹ ਨਹੀਂ ਕਿ ਕਰਤਾਂ ਨੂੰ ਹਿੰਦੀ, ਪੰਜਾਬੀ ਉਰਦੂ, ਅਤੇ ਫਾਰਸੀ ਭਾਸ਼ਾਵਾਂ ਦਾ ਦਾ ਚੰਗਾ ਗਿਆਨ ਸੀ। ਜਿਥੇ ਕਿਤੇ ਉਰਦੂ ਕਵਿਤਾ ਲਿਖੀ ਉਰਦੂ ਮਸਨਵੀ ਦੀ ਤਰਜ਼ ਤੇ ਲਿਖੀ ਹੈ ਅਤੇ ਵਜ਼ਨ ਅਤੇ ਤੋਲ ਨੂੰ ਨਿਭਾਉਣ ਵਿਚ ਪੂਰੀ ਤਰ੍ਹਾਂ ਸਫਲ ਰਿਹਾ

1. ਪੰਜਾਬੀ ਹਥ-ਲਿਖਤਾਂ ਦੀ ਸੂਚੀ, ਭਾਸ਼ਾ ਵਿਭਾਗ ਦੇ ਅਧਾਰ ਤੇ, ਪੰਨਾ 23-24 ਹੱਥ ਲਿਖਤ


www.sikhbookclub.com

ਹੈ ਜਿਵੇਂ :—

ਉਸੀ ਵਖਤ ਮਾਇਨੇ ਮਕਾਸਦ ਕਰਾ
ਸੂਧਾ ਸ਼ਹਿਜ਼ਾਦੇ ਖੁਸੀ ਦਿਲ ਭਇਆ ।
ਤਬੀ ਸਰਫ਼ਰਾਜ਼ੀ ਕੀ ਖਿਲਅਤ ਦਈ
ਤਸੱਲਾ ਲਈ ਸਭ ਮੁਲਾਮਤ ਗਈ ।
ਭਏ ਸ਼ਹਿਜ਼ਾਦੇ ਸਪਹਿਰੀ ਸਵਾਰ
ਹੂਏ ਜਾਇ ਹਾਜ਼ਰ ਕੀਆ ਥਾ ਕਰਾਰ ।
ਮਾਇਨੇ ਮਤਾਲਬ ਕਰੇ ਅਰਜ਼ ਸਬ
ਤਸੱਲਾ ਭਈ ਅਹਲਿ-ਆਲਮ ਕੀ ਤਬ ।

ਭਾਈ ਨੰਦ ਲਾਲ 'ਗੋਯਾ' ਦਾ ਹੋਲੀ-ਨਾਮਾ ਹੂ ਬਹੂ ਫਾਰਸੀ ਵਿਚ ਨਕਲ ਕਰ ਦਿਤਾ ਹੈ ।

ਕਵਿਤਾ ਵਿਚ ਅਧਿਕਤਰ ਚੌਪਾਈ, ਦੋਹਰਾ ਸੋਰਠਾ, ਸਵੱਯੇ ਕਬਿਤ ਆਦਿ ਕਈ ਛੰਦਾਂ ਦੀ ਵਰਤੋਂ ਕੀਤੀ ਹੈ ਪਰੰਤੂ ਕਈ ਥਾਂ ਇਹ ਨਾਂ ਗਲਤ ਵੀ ਲਿਖੇ ਗਏ ਹਨ । ਅਰਥਾਤ ਦੋਹਰੇ ਦੀ ਥਾਂ ਸੋਰਠੇ ਦੀ ਥਾਂ ਦੋਹਰਾ ਲਿਖ ਦਿਤਾ ਹੈ । ਹੋ ਸਕਦਾ ਹੈ ਕਿ ਇਹ ਨਕਲ ਕਰਤਾ ਦੀ ਭੁਲ ਹੋਵੇ ਪਰੰਤੂ ਵੇਖਿਆ ਗਿਆ ਹੈ ਕਿ ਜੋ ਗਲਤੀ ਇਕ ਖਰੜੇ ਵਿਚ ਮੌਜੂਦ ਹੈ ਉਹ ਦੂਜੇ ਵਿਚ ਇਸੇ ਤਰ੍ਹਾਂ ਹੈ । ਕਈ ਥਾਂ ਲੜਾਈ ਦਾ ਬੜਾ ਸੁੰਦਰ ਦ੍ਰਿਸ਼ ਚਿਤਰਿਆ ਗਿਆਹੈ :—

ਚਲੈ ਤੀਰ ਬੰਦੂਕ ਤੋਪੈ ਹਜ਼ਾਰ
ਪੜਾ ਜੰਗ ਭਾਰੀ ਭਇਆ ਅੰਧਕਾਰ ।
ਕਟਾ ਕਟਿ ਤੁਲਵਾਰ ਬਾਹੇ ਭਾਲੇ
ਨਹੀਂ ਅੰਗ ਸਤਿਗੁਰ ਕੇ ਕੋਊ ਛੂਹੇ

ਕਵਿਤਾ ਵਿਚ ਕਈ ਥਾਂ ਬੜੇ ਸੁੰਦਰ ਅਲੰਕਾਰਾਂ ਦੀ ਵਰਤੋਂ ਕੀਤੀ ਗਈ ਹੈ । ਉਦਾਹਰਣ ਵਜੋਂ :—

1. ਅਨੂਪ ਅਕਾਰ ਭਾਵ ਸੁਖ-ਰਾਜੇ
ਕਾਮ ਆਦਿਕ ਬਾਇਸ ਨਿਰਖਤ ਭਾਜੇ ।
ਤਿਸ ਛਬ ਕੀ ਕਿਆ ਸੋਭਾ ਛਾਜੈ
ਦੇਖਤ ਦਿਲਿਦਰ ਲਜ਼ਤ ਹੋਇ ਭਾਜੈ ।

2. ਜਬ ਚੀਟੀ ਕੌ ਪਰ ਹੋਇ ਆਵੈ ।
ਤਬ ਵੈ ਤੁਰਤ ਮੌਤ ਕੌ ਪਾਵੈ ।

3. ਕਥਾ ਬਦਨ ਸੌ ਅਧਿਕ ਮਨ ਡਰੋ
ਸੀਪੀ ਮੇਂ ਸਮੁੰਦਰ ਕਿਮ ਧਰੋ ।

4. ਸਭ ਤਨ ਕੀ ਕਿਆ ਸੋਭਾ ਕਹੋ
ਚੀਟੀ ਸਮੁੰਦਰ ਕਾ ਥਾਹ ਕਿਓ ਲਹੋ ।

5. ਪਿੰਗਲ ਪਰਬਤ ਨ ਚੜੇ
ਗੁਰ ਮਹਿਮਾਂ ਕਥੀ ਨਾ ਜਾਏ।

ਕਈ ਤੁਕਾਂ ਤਾਂ ਅਖਾਣ ਬਣਨ ਦੀ ਸਮਰਥਾ ਰਖਦੀਆਂ ਹਨ। ਜਿਵੇਂ :—

ਜਰੈ ਦੀਪਕ ਬਿਨ ਮਾਟੀ ਤੇਲ ਆਦਿ।

ਸ਼ਬਦਾਵਲੀ :—ਪੰਜਾਬੀ, ਹਿੰਦੀ, ਸੰਸਕ੍ਰਿਤ ਤੇ ਫਾਰਸੀ ਸ਼ਬਦਾਵਲੀ ਦੀ ਬਹੁਤ ਵਰਤੋਂ ਹੋਈ ਹੈ। ਫਾਰਸੀ ਅਤੇ ਸੰਸਕ੍ਰਿਤ ਦੇ ਤਤਸਮ ਤੇ ਤਦਭਵ ਦੋਵੇਂ ਰੂਪ ਮਿਲਦੇ ਹਨ। ਪੰਜਾਬੀ 'ੜ' ਕਿਧਰੇ ਨਹੀਂ ਵਰਤਿਆ ਗਿਆ। ਉਸ ਦੀ ਥਾਂ ਢ ਦੀ ਹੀ ਵਰਤੋਂ ਹੈ ਜਿਵੇਂ ਸੰਸਕ੍ਰਿਤ ਵਿਚਾਰ ਤੇਲ ਆਪਸ ਵਿਚ ਵਟ ਜਾਂਦੇ ਹਨ। ਇਹ ਰੰਗ ਇਥੇ ਵੀ ਨਜ਼ਰ ਆਉਂਦਾ ਹੈ। ਸਤਲੁਜ ਲਈ ਕਿਧਰੇ ਸਤਲੁਦ੍ ਅਤੇ ਕਿਧਰੇ ਸਤਰੁਦ੍ ਸ਼ਬਦ ਦੀ ਵਰਤੋਂ ਕੀਤੀ ਹੈ।

ਪਾਠਕਾਂ ਦੀ ਸਹੂਲਤ ਲਈ ਅਸੀਂ ਬਾਬਾ ਸਰੂਪ ਦਾਸ ਭੱਲਾ ਦੀ ਬੰਸਾਵਲੀ ਪੇਸ਼ ਕਰਦੇ ਹਾਂ :

## ਬੰਸਾਵਲੀ ਬਾਬਾਸਰੂਪ ਚੰਦ ਭੱਲਾ
## ਬੰਸਾਵਲੀ ਗੁਰੂ ਅਮਰ ਦਾਸ ਜੀ ਤੋਂ ਸਰੂਪ ਚੰਦ ਭੱਲਾ ਤਕ





www.sikhbookclub.com

ਨਰੈਣ ਦਾਸ    ਦੀਠ ਦਿਆਲ    ਗੁਰਬਖਸ਼ ਰਾਏ    ਰਤਨ ਸਿੰਘ

ਨੌਬਤ ਰਾਏ    ਬਾਹੜ ਮੱਲ

ਸਰੂਪ ਚੰਦ    ਬੰਸੀਧਰ    ਤੋਲਾ ਸਿੰਘ    ਆਤਮਾ ਰਾਮ

## ਬੰਸਾਵਲੀ ਬਾਬਾ ਸਰੂਪ ਚੰਦ ਜੀ

ਬਾਬਾ ਸਰੂਪ ਚੰਦ

ਬਾਬਾ ਕਿਰਪਾ ਦਿਆ ਸਿੰਘ

ਬਾਬਾ ਮੋਹਰ ਸਿੰਘ    ਬਾਬਾ ਚੜ੍ਹਤ ਸਿੰਘ

ਬਾਬਾ ਪ੍ਰੇਮ ਸਿੰਘ

ਸੰਤ ਸਿੰਘ    ਬਸੰਤ ਸਿੰਘ

ਬਾਬਾ ਸਾਧੂ ਸਿੰਘ

ਬਾਬਾ ਸੁਮੇਰ ਸਿੰਘ ਪਟਨਾ ਸਾਹਿਬ ਵਾਲੇ    ਜਵਾਹਰ ਸਿੰਘ    ਕੇਸਰ ਸਿੰਘ    ਬਚਿੱਤਰ ਸਿੰਘ

ਪ੍ਰੀਤਮ ਸਿੰਘ    ਧਰਮ ਸਿੰਘ    ਦਲੀਪ ਸਿੰਘ


www.sikhbookclub.com

ਇਸ ਲਈ ਸਾਨੂੰ ਇਹ ਕਹਿਣ ਵਿਚ ਕੋਈ ਝਿਜਕ ਨਹੀਂ ਕਿ ਇਹ ਪੁਸਤਕ ਜਿਥੇ ਸਿਖ ਇਤਿਹਾਸ ਦੀ ਖੋਜੀਆਂ ਲਈ ਅਤਿ ਲਾਭਦਾਇਕ ਹੈ ਉਥੇ ਸਾਹਿਤ ਰਸੀਆਂ ਦੀ ਤ੍ਰਿਪਤੀ ਵੀ ਕਰੇਗੀ। ਆਸ ਹੈ ਪਾਠਕ ਜਨ ਇਸ ਦਾ ਨਿੱਘਾ ਸਵਾਗਤ ਕਰਨਗੇ।


www.sikhbookclub.com

# ਟਿਪਣੀਆਂ ਅਤੇ ਹਵਾਲੇ

## ਸਹਾਇਕ ਪੁਸਤਕਾਂ ਦੀ ਸੂਚੀ


1. ਮਹਿਮਾ ਪ੍ਰਕਾਸ਼, ਭਾਸ਼ਾ ਵਿਭਾਗ, ਪੰਜਾਬ (ਹੱਥ ਲਿਖਤ)
2. ਮਹਿਮਾ ਪ੍ਰਕਾਸ਼—ਆਰਕਈਵਜ਼ (ਹੱਥ ਲਿਖਤ)
3. ਮਹਿਮਾ ਪ੍ਰਕਾਸ਼—ਸਿਖ ਰੈਫਰੈਂਸ ਲਾਇਬ੍ਰੇਰੀ, ਅਮ੍ਰਿਤਸਰ (ਹੱਥ ਲਿਖਤ)
4. ਮਹਿਮਾ ਪ੍ਰਕਾਸ਼—ਖਾਲਸਾ ਕਾਲਜ, ਅਮ੍ਰਿਤਸਰ (ਹੱਥ ਲਿਖਤ)
5. ਮਹਿਮਾ ਪ੍ਰਕਾਸ਼—ਸ਼ਮਸ਼ੇਰ ਸਿੰਘ, ਅਸ਼ੋਕ (ਹੱਥ ਲਿਖਤ)
6. ਮਹਿਮਾ ਪ੍ਰਕਾਸ਼ (ਵਾਰਤਕ)—ਸੰਪਾਦਕ ਡਾ. ਕਿਰਪਾਲ ਸਿੰਘ
7. ਮਹਾਨ ਕੋਸ਼ ਦੂਜੀ ਛਾਪ, 1960
8. ਪੁਰਾਤਨ ਜਨਮ ਸਾਖੀ
9. ਕਤਕ ਕਿ ਵਿਸਾਖ—ਕਰਮ ਸਿੰਘ ਹਿਸਟੋਰੀਅਨ
10. ਗੁਰਪ੍ਰਤਾਪ ਸੂਰਜ ਗ੍ਰੰਥ—ਭਾਈ ਸੰਤੋਖ ਸਿੰਘ
11. ਤੋਜ਼ਕਿ ਜਹਾਂਗੀਰੀ
12. ਦਬਸਤਾਨ-ਏ-ਮਜ਼ਾਹਬ—ਮੁਹਸਨ ਫਾਨੀ (ਫਾਰਸੀ)
13. ਪਰਚੀਆਂ—ਸੇਵਾ ਦਾਸ
14. ਗੁਰ ਸ਼ੋਭਾ ਪ੍ਰਕਾਸ਼—ਕਵੀ ਸੈਨਾਪਤਿ
15. ਗੁਰ ਬਿਲਾਸ ਪਾ. ੬—ਕਵੀ ਸੋਹਨ
16. History of Punjab—ਮੁਹੰਮਦ ਲਤੀਫ਼
17. Banda the Great
18. ਵਾਰਾਂ ਭਾਈ ਗੁਰਦਾਸ
19. ਬੰਸਾਵਲੀ ਨਾਮਾ, ਕੇਸਰ ਸਿੰਘ ਛਿਬਰ, ਸਿਖ ਰੈਫਰੈਂਸ ਲਾਇਬ੍ਰੇਰੀ, ਅਮ੍ਰਿਤਸਰ) (ਹੱਥ ਲਿਖਤ)
20. ਤਾਰੀਖ਼ੇ ਅਹਿਵਾਲ ਸਿਖਾਂ—ਖੁਸ਼ ਬਖਤ ਰਾਏ
21. ਜਨਮ ਸਾਖੀ ਗੁਰੂ ਨਾਨਕ ਦੇਵ—ਸੰਤ ਦਾਸ ਛਿਬਰ (ਹੱਥ ਲਿਖਤ) ਸਿੱਖ ਰੈਫਰੈਂਸ ਲਾਇਬ੍ਰੇਰੀ ਅਮ੍ਰਿਤਸਰ
22. ਗੁਰਪ੍ਰਣਾਲੀਆਂ—ਸਿਖ ਹਿਸਟਰੀ ਸੋਸਾਇਟੀ, ਸਿਖ ਰੈਫਰੈਂਸ ਲਾਇਬ੍ਰੇਰੀ, ਅਮ੍ਰਿਤਸਰ
23. ਪੰਜਾਬੀ ਹੱਥ ਲਿਖਤਾਂ ਦੀ ਸੂਚੀ ਜਿਲਦ 1 ਅਤੇ 2 ਭਾਸ਼ਾ ਵਿਭਾਗ, ਪੰਜਾਬ ਪਟਿਆਲਾ
24. ਗੁਰ ਰਤਨਾਵਲੀ—(ਹੱਥ ਲਿਖਤ ਖਰੜਾ) ਖਾਲਸਾ ਕਾਲਜ, ਅਮ੍ਰਿਤਸਰ
25. ਗੁਰਪੁਰਬ ਪ੍ਰਕਾਸ਼—ਸੰਤ ਰੇਨ ਪ੍ਰੇਮ ਸਿੰਘ
26. ਰਹਿਤਨਾਮਾ—ਭਾਈ ਪ੍ਰਹਿਲਾਦ ਸਿੰਘ (ਹੱਥ-ਲਿਖਤ) ਖਾਲਸਾ ਕਾਲਜ, ਅੰਕ ਨੰ.

27. ਸਾਖੀ ਬੀਬੀ ਭਾਨੀ—(ਹੱਥ ਲਿਖਤ) ਸਿਖ ਰੈਫਰੈਂਸ ਲਾਇਬ੍ਰੇਰੀ ਨੰ: $\frac{5981}{2385}$

28. ਨਾਨਕ ਪ੍ਰਕਾਸ਼

29. ਸ਼ਜਰਾ—ਗੁਰੂ ਅਮਰ ਦਾਸ ਜੀ

30. Catalogue of Manuscripts—Khalsa College, Amritsar



www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ

### ਸਾਖੀ ਖਡੂਰ[1] ਮੋ ਸ੍ਰੀ ਗੁਰੂ ਅੰਗਦ ਜੀ ਕੇ ਲੋਪ ਹੋਇ ਰਹਨੇ ਅਰੁ ਭਾਈ ਬੁਢੇ ਕੇ ਮਿਲਾਪ ਕੀ

**ਦੋਹਰਾ**

ਸ੍ਰੀ ਸਤਿਗੁਰ ਅੰਗਦ ਖਡੂਰ[1] ਮੋ ਭਿਰਾਈ[2] ਕੇ ਘਰ ਜਾਇ ।
ਭੀਤਰ ਕੋਠੜੀ ਕੇ ਵਿਖੈ ਬੈਠੇ ਸੁਨ ਸੁਭਾਇ ।੧।[3]

**ਚੌਪਾਈ**

ਮਾਈ ਆਇ ਚਰਨਨ ਪਰ ਪਰੀ । ਬਾਬੇ ਜੀ ਕੀ ਪੂਛਨਾ ਕਰੀ ।[4]
ਸ੍ਰੀ ਸਤਿਗੁਰ ਕਛੁ ਬੋਲੇ ਨਾਹੀ । ਤਿਨ ਅੰਤਰ ਜਾਨੀ ਸੁਧ ਸਭ ਪਾਈ । ੨ ।[5]
ਸ੍ਰੀ ਸਤਿਗੁਰ ਉਸਾਸ ਤਬ ਲੀਨਾ । ਪ੍ਰਗਟਿਓ ਸਬਦ ਬਿਉਗ ਰਸ ਭੀਨਾ ।[6]
ਪ੍ਰੇਮ ਬਿਓਗ ਮਿਲ ਭਇਓ ਸਲੋਕ ।[7] ਬੂਝਿ ਭਿਰਾਈ ਪ੍ਰਭ ਗਏ ਹਰਿਲੋਕ । ੩ ।[8]

**ਸਲੋਕ ਮ: ੨**[9]

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥ ੨ ॥

**ਚੌਪਾਈ**

ਯਹ ਸਲੋਕ ਮਾਈ ਜਬ ਸੁਨਾ । ਬੂਡੀ ਬਿਓਗ ਸੀਸ ਤਬ ਧੁਨਾ ।[10]
ਜਬ ਗੁਰੂ ਅੰਗਦ ਜੀ ਕੋ ਦੇਖਾ । ਗਇਓ ਬਿਓਗ ਧੀਰ ਬਸੇਖਾ ।[11]
ਤਬ ਸਤਿਗੁਰ ਜੀ ਕੀਓ ਬਖਾਨ । ਹੇ ਮਾਈ ਮੈ ਕਹੌਂ, ਸੁ ਮਾਨ ।[12]
ਅਬ ਮੈ ਅੰਤਰ ਇਕੰਤ ਹੋਇ ਰਹੋ । ਦਰੁ ਦਿਨ ਲੇਹੁ ਕਾਹੂ ਮਤ ਕਹੋ । ੪ ।[13]
ਭਿਰਾਈ ਦੁਆਰ ਬੰਦ ਨਹੀ ਕੀਨਾ ।[14] ਸਤਿਗੁਰ ਸੋਂ ਪੂਛਨ ਤਬ ਕੀਨਾ ।
ਸੁਨ ਬਚਨ ਸਤਿਗੁਰ ਨਹੀ ਬੋਲੇ । ਭਿਰਾਈ ਮਨ ਅਪਨੇ ਦੁਖੁ ਭੋਲੇ । ੫ ।[15]

**ਦੋਹਰਾ**

ਮਾਈ ਤਬ ਬਿਨਤੀ ਕਰੀ ਕਿਉ ਕੀਜੈ ਬੰਦ ਦੁਆਰ ।
ਨਹੀ ਉਤਰੁ ਸਤਿਗੁਰ ਦੀਓ ਤਬ ਮਾਈ ਲੀਓ ਵਿਚਾਰ । ੫ ।



SIKHBOOKCLUB.COM

 www.sikhbookclub.com

### ਚੌਪਾਈ

ਭਿਰਾਈ ਦੁਆਰ ਬੰਦ ਤਬ ਕੀਨਾ । ਲੇਪਨ ਅਰੁ ਪੋਚਨ ਕਰ ਦੀਨਾ ।[16]
ਸਤਿਗੁਰ ਮਨ ਜੈਸੀ ਹੈ ਭਾਈ । ਭਿਰਾਈ ਤੁਰਤੇ ਦੀਨ ਬਨਾਈ ।੬ ।[17]
ਇਮ ਖਟ ਮਾਸ ਜਬ ਭਏ ਬਤੀਤ । ਉਕਲਾਨੇ ਬਾਬੇ ਕੇ ਮੀਤ ।[18]
ਸਤਿਗੁਰ ਮੂਰਤ ਕਹੂ ਨਜਰ ਨ ਆਵੈ । ਮਿਲ ਸਭ ਭਟਕੇ ਕਛੂ ਨ ਭਾਵੈ । ੭ ।[19]
ਗੁਰੂ ਅੰਗਤ ਜੀ ਕੀ ਖਬਰ ਮੰਗਾਈ । ਪੂਛ ਰਹੇ ਕਛੂ ਸੁਧ ਨਹੀ ਪਾਈ ।
ਤਬ ਸਭਹਨ ਮਿਲ ਕੀਆ ਬਿਚਾਰਾ । ਬਾਬੇ ਜੀ ਕੇ ਬਚਨ ਸੰਮਾਰਾ ।[20]
ਜੋ ਬਚਨ ਪਰਬੋਧ ਬਾਬੇ ਜੀ ਕਹੇ । ਗੁਰੂ ਅੰਗਤ ਮਮ ਸਰੂਪ ਅਹੇ । ੮ ।[21]
ਨਿਜ ਸਰੂਪ ਮੇਰਾ ਕਛ ਜਾਨੋ । ਕਰ ਦਰਸਨ ਮਨ ਧਰੋ ਧਿਆਨੋ ।
ਗੁਰੂ ਅੰਗਤ ਜੀ ਕਹੂ ਦ੍ਰਿਸਟ ਨ ਆਵੈ । ਉਪਜਿਓ ਪ੍ਰੇਮ ਕਿਉ ਦਰਸਨ ਪਾਵੈ ।੯।[22]

### ਦੋਹਰਾ

ਤਬ ਇਨ ਸਭਨ ਬਿਚਾਰਿਆ ਚਲੇ ਭਿਰਾਈ ਪਾਸ ।
ਬਾਬਾ ਤਾ ਕੋ ਬਰ ਦੀਆ ਸਦਾ ਰਹੋ ਤੁਹ ਪਾਸ । ੧੦ ।

### ਚੌਪਾਈ

ਅਤ ਭਇਓ ਬਿਓਗ ਮਾਈ ਪਹਿ ਗਏ । ਮਾਥਾ ਟੇਕ ਪੁਨ ਖਬਰ ਪੁਛਏ ।
ਹੇ ਮਾਈ ਜਬ ਗੁਰੂ ਅੰਗਦ ਦੇਖੈ । ਸਫਲ ਜਨਮ ਅਪਨਾ ਤਬ ਲੇਖ । ੧੧ ।[23]
ਮਾਈ ਕਛੂ ਬੋਲੇ ਮੁਖ ਨਾਹੀ । ਤਬ ਜਾਨਿਆ ਸਤਗੁਰ ਇਹ ਠਾਂਈ ।[24]
ਬੁਢੇ ਦੁਆਰ ਬੰਦ ਜਬ ਦੇਖਾ । ਨਿਰਨੇ ਕਰ ਅੰਤਰ ਪ੍ਰਭ ਲੇਖਾ । ੧੨ ।[25]
ਮਨ ਮੋ ਧਿਆਨ ਕਰ ਦੁਆਰ ਖੁਲਾਇਆ । ਸਨਮੁਖ ਸਾਹਿਬ ਦਰਸਨ ਪਾਇਆ ।
ਮਾਥਾ ਟੇਕ ਪੁਨ ਬਿਨਤੀ ਕੀਨਾ । ਬਾਬੇ ਜੀ ਮੁਹ ਯਹ ਬਰ ਦੀਨਾ । ੧੩ ।
ਜਹਾ ਮੈ ਬਸੋਂ ਤੂ ਲੇਹਿ ਪਛਾਨ । ਮੈ ਵਿਆਕਲ ਭਇਓ ਤਬ ਪਹੁਚਿਓ ਆਨ ।[26]
ਤਬ ਗੁਰੂ ਅੰਗਦ ਜੀ ਮੁਸਕਾਨੇ । ਸਤਗੁਰ ਦਿਆਲ ਸਭਨ ਪਹਚਾਨੇ । ੧੪ ।

### ਦੋਹਰਾ

ਮਾਈ ਸੇ ਸਭਨ ਕਹਾ ਕੀਜੈ ਇਹ ਬੀਚਾਰੁ ।
ਸਭ ਮਿਲ ਕੇ ਬਿਨਤੀ ਕਰੈ ਲਿਆਵੈ ਬਾਹਰ ਵਾਰੁ । ੧੫ ।

### ਚੌਪਾਈ

ਮਿਲ ਮਾਈ ਸਭ ਚਰਨਨ ਪਰੇ । ਹਾਥ ਜੋਰ ਸਭ ਬਿਨਤੀ ਕਰੇ ।
ਹੇ ਦਿਆਲ ਅਬ ਬਾਹਰ ਆਈਐ । ਬੈਠ ਸਿੰਘਾਸਨ ਦਰਸ ਦਿਖਾਈਐ । ੧੬ ।
ਬਿਨੇ ਬਚਨ ਸਭ ਕੇ ਮਨ ਭਾਏ । ਤਬ ਗੁਰੂ ਅੰਗਤ ਬਾਹਰ ਆਏ ।
ਦੇਖ ਦਰਸ ਸਗਲੇ ਮਗਨਾਨੇ ।[27] ਗੁਰੂ ਅੰਗਦ ਬਾਬਾ ਪਹਚਾਨੇ । ੧੭ ।
ਬਲਵੰਡ ਆਨ ਚਰਨਨ ਪਰ ਪਰਾ । ਅਤ ਬਿਓਗ ਦਰਸਨ ਕਰਾ ।[28]
ਗੁਰੂ ਅੰਗਦ ਜੀ ਦੀਓ ਦਿਲਾਸਾ । ਕਰੋ ਭਜਨ ਹੋਇ ਪਰਮ ਬਿਲਾਸਾ । ੧੮ ।

 www.sikhbookclub.com

ਪੁਨ ਅਪਨੇ ਅਸਥਾਨ ਪਰ ਆਏ । ਸਿੰਘਾਸਨ ਸਤਿਗੁਰ ਤਹਾ ਬਿਛਾਏ ।
ਤਾ ਪਰ ਬੈਠੇ ਸਤਿਗੁਰ ਆਇ । ਭਏ ਨਿਹਾਲ ਦਰਸਨ ਸਭ ਪਾਇ । ੧੯ ।

**ਦੋਹਰਾ**

ਜੋ ਸਤਿਗੁਰ ਕੀ ਲੀਲਾ ਸੁਨੇ ਅਉ ਮਨ ਧਰੇ ਧਿਆਨ ।
ਮੁਕਤ ਜੁਗਤ ਤਾ ਕੋ ਮਿਲੇ ਪਾਵੈ ਪਦ ਨਿਰਬਾਨ । ੨੦ ।[29]

**ਦੋਹਰਾ**

ਗੁਰ ਬਾਬੇ ਜੀ ਕੀ ਕਥਾ ਕਾ ਅੰਤ ਨ ਪਾਰਾਵਾਰ ।
ਦੇਵੀ ਦੇਵ ਜਾਨੇ ਨਹੀ ਕਿਆ ਮਾਨੁਖ ਕਰੇ ਬਿਚਾਰ । ੨੧ ।[30]

**ਦੋਹਰਾ**

ਮਹਿਮਾ ਅਮਿਤ ਅਪਾਰ ਗਤ ਕਿਆ ਕੋ ਕਰੇ ਬਿਖਾਨ ।
ਤਨਕ ਬਿਭੂਤ ਬਰਨਨ ਕਰੀ ਸਾਗਰ ਬੂੰਦ ਪ੍ਰਮਾਨ । ੨੨ ।

**ਅੜਲ**

ਮਹਮਾ ਸੁਧਾ ਸਮੁੰਦ੍ਰ ਭਗਤ ਪ੍ਰੇਮਹਿ ਭਰੀ ।
ਜਿਮ ਗੁਰ ਕੁਲ ਪੁਰਖਨ ਸਿਖ ਸੰਤ ਮੁਖ ਉਚਰੀ ।
ਮਮ ਹਿਰਦੇ ਧਾਰ ਬਿਚਾਰ ਤਨ ਸਾਖੀ ਚੁਨੀ ।
ਮਨ ਸਤਿਗੁਰ ਆਗਿਆ ਪਾਇ ਕਰੀ ਭਾਖਾ ਗਨੀ । ੨੩ ।[31]
ਜੋ ਸੁਨੇ ਪੜ੍ਹੇ ਇਕ ਮਨ ਚਿਤ ਬਿਚਾਰਈ ।
ਨਿਜ ਪਦ ਪ੍ਰਾਪਤ ਹੋਇ ਸਕਲ ਕੁਲ ਤਾਰਈ । [32]
ਹੇ ਸਤਿਗੁਰ ਤਾਰਨ ਤਰਨ ਸਦਾ ਤੁਮਰੀ ਸਰਨ ।
ਅਬ ਬਿਰਦ ਲਾਜ ਪ੍ਰਭ ਰਾਖ ਸਰਬ ਭੈ ਦੁਖ ਹਰਨ । ੨੪ ।[33]

**ਦੋਹਰਾ**

ਕ੍ਰਿਪਾ ਸਿੰਧ ਕ੍ਰਿਪਾ ਕਰਨ ਸਭ ਬਿਧ ਪੂਰਨ ਆਸ ।
ਸਬਦੁ ਸੁਰਤ ਮਨ ਦ੍ਰਿੜ ਕਰੋ ਹੇ ਪ੍ਰਭ 'ਸਰੂਪ' ਤੁਮ ਦਾਸ । ੨੫ ।

ਇਤਿ ਸ੍ਰੀ ਸਤਿਗੁਰ ਪ੍ਰਥਮ ਪਾਤਸਾਹੀ ਜੀ ਕੀ ਮਹਿਮਾ ਰਤਨ ਚਰਿਤ੍ਰ ਸਾਖੀ ਸਕਲ ਦੁਖ ਹਰਨ, ਆਨੰਦ ਕਰਨ, ਵੈਰਾਗ ਭਗਤ, ਜੋਗ ਗਿਆਨ, ਭ੍ਰਮ ਸਾਰ,[34] ਸੁਧਾ,[35] ਸਮੁੰਦ, ਪ੍ਰੇਮ ਪ੍ਰਬਲ ਧਾਰ, ਅਤ[36] ਆਗਾਧ,[37] ਮਹਿਮਾ ਬਿਸਤਾਰ ਲੀਲਾ ਪ੍ਰਥਮ ਮਹਲ ਸਤਗੁਰ ਜੀ ਕੀ ਸੰਪੂਰਨੰ ।[38]

**ਦੋਹਰਾ**

ਦਸ ਅਸਟ ਸਹਸ੍ਰ ਬਿਕ੍ਰਮ ਸੰਮਤ ਅਵਰੁ ਅਧਕ ਤੇਤੀਸ੍ਰ ।
'ਸਰੂਪ ਦਾਸ' ਸਤਿਗੁਰ ਕਰੀ ਮਹਿਮਾ-ਪ੍ਰਕਾਸ ਬਖਸੀਸ । ੨੬ ।

ਸਾਖੀ ਪੂਰਨ ਹੋਈ ॥ ੬੬ ॥
ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਾਏ ਉਧਾਰ ।

# ਟਿਪਣੀਆਂ ਅਤੇ ਹਵਾਲੇ

1. ਖਡੂਰ : ਥਾਣਾ ਵੈਰੋਵਾਲ ਜ਼ਿਲਾ ਅਮ੍ਰਿਤਸਰ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਨਿਵਾਸ ਸਥਾਨ। ਇਹ ਤਰਨਤਾਰਨ, ਖਡੂਰ ਸਾਹਿਬ, ਰੇਲਵੇ ਸਟੇਸ਼ਨ ਤੋਂ ਵਾਯਵੀ ਕੋਣ 10 ਮੀਲ ਹੈ। ਇਸ ਨਗਰ ਵਿਚ ਗੁਰੂ ਜੀ ਦੀਆਂ ਬਹੁਤ ਸਾਰੀਆਂ ਯਾਦਾਂ ਸੰਭਾਲੀਆਂ ਪਈਆਂ ਹਨ।




2. ਭਿਰਾਈ : ਮਾਈ ਭਿਰਾਈ : ਖਡੂਰ ਸਾਹਿਬ ਨਿਵਾਸੀ ਮਹਿਮੇ ਖਹਿਰੇ (ਖਹਿਰਾ— ਜੱਟਾਂ ਦਾ ਇਕ ਗੋਤ) ਦੀ ਸੁਪਤਨੀ ਮਾਈ ਭਿਰਾਈ ਜੋ ਇਕ ਪਰਮਾਤਮਾ ਅਰ ਗੁਰੂ ਜੀ ਅਨਿਨ ਭਗਤ ਸਿਖ ਸੀ। ਗੁਰੂ ਜੀ ਦੇ ਹੁਕਮ ਅਨੁਸਾਰ ਪਾਓ ਭਰ ਦੀ ਅਲੂਣੀ ਅਤੇ ਰੁੱਖੀ ਰੋਟੀ ਪਕਾ ਕੇ ਸਤਿਗੁਰੂ ਜੀ ਨੂੰ ਛਕਾਉਂਦੀ ਸੀ। ਇਸੇ ਦੇ ਆਧਾਰ ਤੇ ਗੁਰੂ ਜੀ ਅੱਠ ਪਹਿਰ ਗੁਜ਼ਾਰਦੇ ਸਨ।

3. ਕੋਠੜੀ ਵਿਚ ਸਮਾਧੀ ਦੀ ਅਵਸਥਾ ਵਿਚ ਸਿਮਰਣ ਕਰ ਰਹੇ ਸਨ।

4. ਮਾਤਾ ਭਿਰਾਈ ਨੇ ਗੁਰੂ ਜੀ ਦੇ ਚਰਨਾਂ ਵਿਚ ਨਮਸਕਾਰ ਕੀਤੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਪੁਛਿਆ।

5. ਗੁਰੂ ਜੀ ਨੇ ਮਾਈ ਦੇ ਪ੍ਰਸ਼ਨ ਦਾ ਕੋਈ ਉਤਰ ਨਾ ਦਿਤਾ ਪਰ ਬ੍ਰਹਮ ਗਿਆਨੀ ਮਾਤਾ ਭਿਰਾਈ ਨੇ ਉਨ੍ਹਾਂ ਦੇ ਮਨ ਦੀ ਅੰਤਰ ਦੀ ਗਲ ਬੁਝ ਲਈ।

6. ਸ੍ਰੀ ਗੁਰੂ ਜੀ ਨੇ ਹੌਕਾ ਲਿਆ (ਉਸਾਸ : ਲੰਬਾ ਸਾਹ/ਹੌਕਾ) ਅਤੇ ਵਿਯੋਗ (ਬਿਉਗ) ਦੀ ਦਸ਼ਾ ਵਿਅਕਤ (ਭੀਨਾ, ਭਿਜਾ) ਕਰਦਾ ਹੋਇਆ ਸ਼ਬਦ ਉਚਾਰਿਆ।

7. ਪ੍ਰੇਮ ਅਤੇ ਵਿਯੋਗ ਨੇ ਰਲ ਕੇ ਸਲੋਕ ਦਾ ਰੂਪ ਧਾਰ ਲਿਆ।

8. ਭਿਰਾਈ ਸਮਝ ਗਈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਹਰਿ ਲੋਕ, ਪ੍ਰੀਤਮ ਦੇ ਦੇਸ ਚਲੇ ਗਏ ਹਨ।

9. ਆਦਿ ਗ੍ਰੰਥ ਪੰਨਾ 83.

10. ਇਹ ਸਲੋਕ ਸੁਣਦਿਆਂ ਹੀ ਮਾਈ ਵਿਯੋਗ ਵਿਚ ਡੁੱਬ ਗਈ ਅਤੇ ਸਿਰ ਫੜ ਕੇ ਬਹਿ ਗਈ।

11. ਗੁਰੂ ਜੀ ਨੇ ਧੀਰਜ ਧਾਰਦਿਆਂ ਮਾਤਾ ਭਿਰਾਈ ਜੀ ਨੂੰ ਸੰਬੋਧਿਤ ਕੀਤਾ।

12. ਗੁਰੂ ਜੀ ਨੇ ਕਿਹਾ ਮਾਈ ਜੀ ਜੋ ਕੁਝ ਮੈਂ ਕਹਿੰਦਾ ਹਾਂ ਮੰਨੋ—

13. ਹੁਣ ਮੈਂ ਇਕਾਂਤ ਵਿਚ ਬੈਠਣਾ ਚਾਹੁੰਦਾ ਹਾਂ, ਬੂਹਾ ਬੰਦ ਕਰ ਦਿਓ ਅਤੇ ਬਾਹਰ ਚਿਣਾਈ ਕਰਵਾ ਦਿਓ ਪਰ ਇਹ ਰਾਜ਼ ਦੀ ਗਲ ਤੁਹਾਡੇ ਤਕ ਹੀ ਸੀਮਤ ਰਹੇ, ਕਿਸੇ ਨੂੰ ਨਾ ਦਸੋ।

14. ਇਹ ਪਾਠ ਭਾਸ਼ਾ ਵਿਭਾਗ ਵਾਲੀ ਪੋਥੀ ਵਿਚ ਨਹੀਂ।

15. ਸਤਿਗੁਰੂ ਜੀ ਨਾਲ ਬਚਨ ਕਰਨ ਅਤੇ ਬੋਲਣ ਦੀ ਹਿੰਮਤ ਮਾਈ ਵਿਚ ਨਹੀਂ ਸੀ ਪਰ ਉਹ ਮਨ ਹੀ ਮਨ ਵਿਚ ਦੁਖ ਭੋਗ ਰਹੀ ਸੀ।

16. ਭਿਰਾਈ ਨੇ ਗੁਰੂ ਆਗਿਆ ਦੀ ਪਾਲਨਾ ਕੀਤੀ। ਦੁਆਰ ਬੰਦ ਕਰ/ਕਰਵਾਕੇ ਲਿਪ ਪੋਚ

ਦਿਤਾ।

17. ਜੋ ਵੀ ਸਤਿਗੁਰੂ ਜੀ ਦੇ ਮਨ ਵਿਚ ਆਈ, ਮਾਈ ਨੇ ਉਸੇ ਤਰ੍ਹਾਂ ਹੁਕਮ ਦੀ ਪਾਲਨਾ ਕੀਤੀ।

18. ਇਸ ਅਵਸਥਾ ਵਿਚ ਜਦੋਂ ਛੇ ਮਹੀਨੇ (ਖਟ ਮਾਸ) ਬੀਤ ਗਏ ਤਾਂ ਗੁਰੂ ਬਾਬਾ ਜੀ ਦੇ ਸਿਖ (ਮੀਤ) ਬੜੇ ਵਿਆਕੁਲ/ਉਕਲਾਏ) ਹੋਏ। ਇਨ੍ਹਾਂ ਲੰਬਾ ਵਿਚ ਦਾ ਵਿਛੋੜਾ ਝਲਣਾ ਉਨ੍ਹਾਂ ਲਈ ਅਸਹਿ ਸੀ।

19. ਉਹ ਥਾਂ ਥਾਂ ਗੁਰੂ ਜੀ ਨੂੰ ਲਭਦੇ ਫਿਰਦੇ ਸਨ ਪਰ ਸਭ ਵਿਅਰਥ, ਗੁਰੂ ਜੀ ਉਨ੍ਹਾਂ ਨੂੰ ਨਹੀਂ ਮਿਲ ਰਹੇ ਸਨ।

20. ਫਿਰ ਸਾਰਿਆਂ ਨੇ ਇਕ ਇਕੱਠ ਕੀਤਾ ਅਤੇ ਬਾਬਾ ਜੀ ਦੇ ਵਾਚਨ ਯਾਦ ਕੀਤੇ।

21. ਉਨ੍ਹਾਂ ਨੇ ਗਿਆਨ ਅਵਸਥਾ ਵਿਚ ਆਖਿਆ ਸੀ ਕਿ ਗੁਰੂ ਅੰਗਦ ਜੀ ਹੀ ਮੇਰਾ ਸਰੂਪ ਹਨ।

22. ਪਰ ਗੁਰੂ ਅੰਗਦ ਦੇਵ ਜੀ ਤਾਂ ਕਿਧਰੇ ਨਜ਼ਰ ਨਹੀਂ ਆ ਰਹੇ ਸਨ, ਪ੍ਰੇਮ ਅਤੇ ਵਿਯੋਗ ਦੇ ਮਾਰੇ ਹੋਏ ਗੁਰਸਿਖ ਗੁਰੂ ਦਰਸ਼ਨਾਂ ਲਈ ਤੜਪ ਰਹੇ ਸਨ।

23. ਵਿਯੋਗ ਗ੍ਰੱਸੇ ਸਿਖਾਂ ਨੇ ਅਰਜ਼ ਕੀਤੀ, ਸਾਡਾ ਜੀਉਣਾ ਤਾਂ ਹੀ ਸਫਲ ਹੈ ਜੇ ਗੁਰੂ ਜੀ ਦੇ ਦਰਸ਼ਨ ਹੋ ਜਾਣ।

24. ਮਾਈ ਦੀ ਚੁਪ ਨੇ ਇਹ ਸਾਬਤ ਕਰ ਦਿਤਾ ਕਿ ਗੁਰੂ ਜੀ ਇਥੇ ਹੀ ਹਨ।

25. ਭਾਈ ਬੁਢਾ ਜੀ ਨੇ ਬੰਦ ਦਰਵਾਜ਼ਾ ਵੇਖ ਕੇ ਸਾਰੀ ਵਸਤੂ ਸਥਿਤੀ ਦਾ ਅਨੁਮਾਨ ਲਗਾ ਲਿਆ।

SIKHBOOKCLUB.COM

26. ਮੈਂ ਤੁਹਾਡੇ ਵਿਯੋਗ ਵਿਚ ਬਹੁਤ ਦੁਖੀ ਹੋਇਆ ਹਾਂ। ਇਸੇ ਲਈ ਤੁਹਾਨੂੰ ਲਭਦਾ ਲਭਦਾ ਇਥੇ ਆ ਪਹੁੰਚਿਆ ਹਾਂ।

27. ਸਾਰੇ ਸਿਖ/ਸ਼ਰਧਾਲੂ ਦਰਸ਼ਨ ਕਰਕੇ ਪ੍ਰਸੰਨ ਹੋਏ।

28. ਬਲਵੰਤ ਵੀ ਆ ਕੇ ਗੁਰੂ ਚਰਨਾਂ ਵਿਚ ਢਹਿ ਪਿਆ। ਉਸ ਦਾ ਮਨ ਵੀ ਅਤਿਅੰਤ ਵਿਯੋਗ ਦੀ ਅਵਸਥਾ ਵਿਚ ਸੀ।

ਨੋਟ :-ਕਵੀ ਬਾਰ ਬਾਰ ਬਲਵੰਤ ਦਾ ਜ਼ਿਕਰ ਕਰਦਾ ਹੈ ਪਰ ਹੁਣ ਤਕ ਦੀ ਹੋਈ ਅਨੁਸਾਰ ਇਹ ਸਹੀ ਨਹੀਂ ਹੈ।

29. ਮਹਾਤਮਾਂ : ਗੁਰੂ ਜੀ ਦੇ ਦਰਸ਼ਨ ਕਰਨ ਨਾਲ, ਉਨ੍ਹਾਂ ਦੀ ਲੀਲਾ ਸੁਣਨ ਮੁਕਤ/ਗਿਰਵਾਦ ਪਦ ਦੀ ਪ੍ਰਾਪਤੀ ਹੁੰਦੀ ਹੈ।

30. ਗੁਰੂ ਬਾਬਾ ਜੀ ਦੀ ਕਹਾਣੀ ਇੰਨੀ ਵਿਸਤ੍ਰਿਤ ਅਤੇ ਅਲੌਕਿਕ ਹੈ ਕਿ ਇਸ ਦਾ ਅਨੁਮਾਨ ਦੇਵੀ/ਦੇਵਤੇ ਵੀ ਨਹੀਂ ਲਗਾ ਸਕਦੇ, ਮਨੁਖ ਵਿਚਾਰਾ ਤਾਂ ਕੀ ਹੈ। ਗੁਰੂ ਅਤੇ ਈਸ਼ਵਰ ਦੀ ਵਡਿਆਈ ਸਸੀਮ ਮਨੁਖ ਨਹੀਂ ਸਮਝ ਸਕਦਾ।

31. ਇਸ ਅਮਿਤ ਅਪਾਰ ਮਹਿਮਾ ਨੂੰ ਬਿਆਨ ਕਰਨ ਲਈ ਮੈਂ ਇਸ ਨੂੰ ਕਾਵਿ-ਬਧ ਕੀਤਾ ਹੈ।

32. ਫਿਰ ਸਤਿਗੁਰੂ ਕਥਾ ਕਹਿਣ/ਸੁਣਨ ਦਾ ਮਹਾਤਮਾ ਦਰਸਾਇਆ ਗਿਆ ਹੈ ਕਿ ਜੋ ਕੋਈ ਵੀ ਇਸਨੂੰ ਪੜ੍ਹੇ, ਸੁਣੇਗਾ ਉਸਨੂੰ ਮੁਕਤੀ ਮਿਲੇਗੀ ਅਤੇ ਉਸਦੀ ਸਾਰੀ ਕੁਲ ਮੁਕਤੀ ਪ੍ਰਾਪਤ

ਕਰੇਗੀ।

33. ਕਵੀ ਅਰਜ਼ੋਈ ਕਰਦਾ ਹੈ ; ਹੇ ਪ੍ਰਭੂ ਮੇਰੀ ਵੀ ਲਾਜ ਰਖੋ ਅਤੇ ਸਾਰੇ ਦੁਖ ਦੂਰ ਕਰੋ।"

34 ਸਰਬ ਸ੍ਰੇਸ਼ਠ, ਸਰਬ ਉਚ

35. ਅਮ੍ਰਿਤ : ਅ+ਮ੍ਰਿਤ, ਮੌਤ ਦੇ ਅਸਰ ਤੋਂ ਦੂਰ।

36. ਅਤ : ਅਤਿ : ਅਤਿਅੰਤ, ਅਤਿ ਅਧਿਕ; ਬਹੁਤ ਜ਼ਿਆਦਾ।

37. ਅਗਾਧ :ਅਤਿਅੰਤ ਗਹਿਰਾ/ਡੂੰਘਾ : ਜਿਸਦਾ ਥਾਹ ਨਾ ਪਾਇਆ ਜਾ ਸਕੇ।

38. ਪਹਿਲੀ ਪਾਤਸ਼ਾਹੀ ਦੀ ਜੀਵਨ ਕਥਾ ਸੰਪੂਰਨ ਹੋਈ।

SIKHBOOKCLUB.COM

੧ੴ ਸਤਿਗੁਰ ਪ੍ਰਸਾਦਿ ॥

## ਸਾਖੀ ੨[1]

### ਸੋਰਠਾ

ਅਲਖ[1] ਨਿਰੰਜਨ[2] ਦਿਆਲ[3] ਜਗ ਧਰ ਸਰੂਪ ਹਰਿ ਭਗਤ ਕੋ ।
ਧਰ ਲੀਲਾ[4] ਅਮਿਤ[5] ਬਿਸਾਲ[6] ਭਗਤ ਜਗਤ ਪਰਗਟ ਕਰੀ । ੧ ।

### ਚੌਪਾਈ

ਗੁਰ ਨਾਨਕ ਰੂਪ ਧਰਿਓ ਬਨਵਾਰੀ[7] । ਜਗ ਭਗਤ ਨੀਵ ਧਰ ਕੀਓ ਧਾਰੀ ।
ਗੁਰ ਅੰਗਦ ਰੂਪ ਧਰਿ ਕੀਓ ਹੁਲਾਸਾ[8] । ਜਿਮ ਦੀਪਕ ਸੋਂ ਦੀਪ ਪ੍ਰਕਾਸਾ । ੨ ।
ਜਗ ਤਾਰਨ ਕਾਰਨ ਬਪੁ[9] ਧਰਾ । ਨਿਰਬਿਲੰਬ[10] ਜਗਤ ਅਨਸਰਾ[11] ।
ਸਦਾ ਏਕ ਲਿਵ ਭਗਤ ਪ੍ਰਕਾਸੇ । ਜਿਹ ਦਰਸਨ ਪਰਸਨ ਅਘ ਸਭ ਨਾਸੇ । ੩ ।[12]

### ਦੋਹਰਾ

ਆਦਿ-ਪੁਰਖ[13] ਸਤ ਰੂਪ ਧਰ ਸਤ ਕਾ ਕੀਆ ਉਚਾਰ ।[14]
ਸਤ ਸਭਾ ਸਤਿਗੁਰ ਰਚੀ ਤਹ ਸੁਭ ਸਤ ਬੀਚਾਰ । ੪ ।

### ਚੌਪਾਈ

ਸਤਿ ਸਿੰਘਾਸਨ ਸਤਿਗੁਰ ਛਾਜੈ ।[15] ਸਤ-ਰੂਪ ਗੁਰ ਤਹਾਂ ਬਿਰਾਜੈ ।[16]
ਸਤ੍ਰ ਛਤ੍ਰ ਸਤ ਜੋਤ ਪ੍ਰਕਾਸਾ ।[17] ਸਤ ਸਭਾ ਤਹਾ ਸਤ ਨਿਵਾਸਾ । ੫ ।[18]
ਮਸਤਕ ਤਿਲਕ ਸਤ ਉਜਿਆਰਾ ।[19] ਸਤ-ਪ੍ਰਕਾਸ ਮੁਕਟ ਸਿਰ ਧਾਰਾ ।[20]
ਸਤਿ ਹੁਕਮ ਸਤਿਗੁਰ ਸਤਿ ਬਾਨੀ ।[21] ਜਿਨ ਸਤਿ ਭਾਗ ਤਿਨ ਰਿਦੇ ਸਮਾਨੀ । ੬ ।[22]

### ਦੋਹਰਾ

ਅਬਗਤ[23] ਭਗਤ ਸਰੂਪ ਧਰ ਨਿਰਬਿਕਲਪ[24] ਵਿਵਹਾਰ ।[25]
ਤੁਰੀ[26] ਅਤੀਤ[27] ਜਾ ਕੋ ਕਹੈ ਨਿਰਾਲੰਭ ਸੁਖਸਾਰ[28] । ੭ ।

### ਛਪੈ

ਦ੍ਰਿਸਟ ਕਰੇ ਤਮ ਹਰੇ ਹੋਤ ਪ੍ਰਕਾਸ ਰਿਦ ਅੰਤਰਿ ।[29]
ਅਨਹਦ ਧੁਨਿ ਝੁਨਕਾਰ ਸਦਾ ਬਾਜੈ ਉਰ ਅੰਤਰਿ । [30]
ਤਹਾ ਧੁਨ ਰਬਾਬ ਬਿਸਤਾਰ ਸੰਖ ਧੁਨਿ ਮਨ ਮੰਦਰ ।[31]
ਉਠਤ ਠੰਕੋਰ[32] ਗੰਭੀਰ ਜੋਤ ਜਗ-ਮਗ[33] ਉਰ ਅੰਤਰ ।
ਮਹਮਾ ਅਪਾਰ, ਸੁਖ ਅਮਿਤ, ਗਤਿ ਕੋ ਬਰਨਨ ਤਾ ਕੋ ਕਰੇ ।[34]
ਮਹਾ ਨਾਦ ਆਨੰਦ ਨਿਧ ਜਹ ਗੁਰ ਕਟਾਛ ਤਾ ਕੋ ਢੁਰੈ । ੮ ।[35]


www.sikhbookclub.com

### ਦੋਹਰਾ

ਸਤਿਗੁਰ ਨਾਨਕ ਜੀ ਕਹਿਓ ਸੁਨ ਸਤਪੁਰਖ ਮਤ-ਸਾਰ[36] ।
ਗੁਰਮੁਖ ਪੰਥ ਹਰ ਕੋ ਰਚੋ ਗੁਰਮਤਿ ਮੰਤ੍ਰ ਉਚਾਰ । ੯ ।

### ਚੌਪਾਈ

ਸਤ ਬਚਨ ਸਤਗੁਰ ਮਨ ਧਾਰ । ਤਬ ਗੁਰਮੁਖ ਅਛਰ ਲਿਖੇ ਸੁਚਾਰ ।
ਗੁਰਮੁਖ ਵਚਨ ਲਿਖ ਪੋਥੀ ਕਰਾ । ਜੈ ਜੈ ਗੁਰਮੁਖ ਜਗ ਧਰਾ । ੧੦ ।
ਗੁਰ ਦਰਸਨ ਦੇਖ ਅਘ ਪਾਪ ਪ੍ਰਨਾਸੇ ।[37] ਗੁਰ ਬਚਨ ਸੁਨਤ ਰਿਦੇ ਭਗਤ ਪ੍ਰਕਾਸੇ[38] ।
ਗੁਰ ਸੇਵਾ ਸੁਖ ਪਰਮ ਨਿਧਾਨ ।[39] ਹੋਇ ਸਤਗੁਰ ਦਇਆਲ ਮੁਕਤ ਨਿਰਬਾਨ[40] । ੧੧ ।
ਸ੍ਰੀ ਗੁਰੂ ਨਾਨਕ ਕੀਆ ਪਸਾਰਾ । ਤਬ ਨਿਜ ਸਰੂਪ ਅੰਗਤ ਬਪੁ ਧਾਰਾ ।
ਧਰ ਪਰਮ ਰੂਪ ਜਗ ਭਗਤ ਪ੍ਰਕਾਸੀ । ਜੈ ਜੈ ਜੈ ਸਤਗੁਰ ਅਬਨਾਸੀ । ੧੨ ।

### ਦੋਹਰਾ

ਕੋ ਮਹਿਮਾ ਸਤਿਗੁਰ ਕੀ ਰਚੇ ਕਿਆ ਸੋਭਾ ਕਰੇ ਵਿਚਾਰ ।
ਅਮਿਤ ਪ੍ਰਕਾਸ ਅਮਿਤ ਗਤ ਜੁਗਤ ਅਮਿਤ ਅਖਾਰ । ੧੩ ।

### ਚੌਪਾਈ

ਪ੍ਰੇਮ ਪ੍ਰਤੀਤ ਸਤਿਗੁਰ ਮਨ ਰਾਖੀ । ਭਾਈ ਬੂਢੇ ਸਿਉ ਇਮ ਭਾਖੀ ।
ਜੋ ਦੇਸੰਤਰ ਪ੍ਰਭ ਸੰਗ ਰਹਿਉ । ਅਉ ਪ੍ਰੇਮੀ ਸੋ ਉਪਦੇਸ ਕਹਉ । ੧੪ ।
ਜੋ ਲੀਲਾ ਚਲਿਤ ਬਾਬੇ ਜੀ ਕੀਨੇ । ਸਾਖੀ ਸੰਗ ਤਨ ਮਨ ਮੈ ਚੀਨੇ ।
ਤਾ ਸੋ ਪੂਛ ਪੋਥੀ ਲਿਖ ਲੀਜੈ । ਜੋ ਪੜ੍ਹੇ ਗੁਨੇ ਤਾ ਕੋ ਮਨ ਭੀਜੈ । ੧੫ ।
ਪਹੁਚਿਓ ਆਦਿ ਤਹਾ ਬਾਲਾ ਸੰਧੂ । ਫਿਰਿਓ ਸੰਗ ਦਿਸੰਤਰ ਪ੍ਰੇਮੀ ਬੰਧੂ ।
ਮਸਤਕ ਟੇਕ ਤਿਨ ਬਿਨਤੀ ਕਰੀ । ਮੈ ਸਦ ਬਲਿਹਾਰ ਜਉ ਇਹ ਘਰੀ । ੧੬ ।
ਗੁਰ ਬਾਬੇ ਜੀ ਮੋਹ ਬਚਨ ਬਰ ਦੀਨਾ । ਸਦਾ ਦਰਸ ਤੁਹ ਦੇਹ ਪ੍ਰਬੀਨਾ ।
ਜਬ ਤੇ ਪ੍ਰਭ ਭਏ ਅੰਤਰਿ-ਧਿਆਨ । ਦਰਸਨ ਖੋਜਤ ਭਇਓ ਹੈਰਾਨ । ੧੭ ।

### ਦੋਹਰਾ

ਮਨ ਮੋਹ ਯਹ ਮਤ ਦ੍ਰਿੜ ਕਰੀ ਤਲਵੰਡੀ ਮੋ ਜਾਇ ।
ਲਾਲੋ ਜੀ ਸੋ ਹਉ ਮਿਲੋ ਕਛੁ ਦੇਵੋ ਉਕਤ ਬਨਾਇ । ੧੮ ।

### ਚੌਪਾਈ

ਖੋਜਤ ਖੋਜਤ ਗਇਓ ਤਲਵੰਡੀ । ਲਾਲੋ ਜੀ ਮਿਲੇ ਬਿਓਗ ਬੁਧ ਖੰਡੀ
ਗੁਰੂ ਬਾਬੇ ਜੀ ਕਾ ਚਾਚਾ ਲਾਲੋ ।[41] ਸਤਿਗੁਰ ਭਗਤ ਤਿਸ ਪ੍ਰੇਮ ਬਿਸਾਲੋ । ੧੯ ।
ਤਿਨ ਮੋ ਕੋ ਦ੍ਰਿੜ ਕੀਓ ਗਿਆਨੋ । ਗੁਰੂ ਅੰਗ ਨਿਜ ਸਰੂਪ ਗੁਰੂ ਜਾਨੋ ।
ਨਲਯੋਰ ਪੰਜ ਪੈਸੇ ਮੁਹਿ ਦੀਏ । ਰਹਰਾਸ ਭੇਟ ਪ੍ਰਭ ਤੁਮ ਕੋ ਕੀਏ । ੨੦ ।

 www.sikhbookclub.com

ਕਾਢ ਭੇਟ ਅਗੇ ਗੁਰ ਰਾਖੀ। ਪੁਨਿ ਕਹਿਓ ਜੁ ਲਾਲੋ ਬਿਨਤੀ ਆਖੀ।
ਬਾਬੇ ਅਰੁ ਤੁਮ ਸੋ ਨਹੀ ਭੇਦ। ਇਹ ਪ੍ਰੀਤ ਚਰਨ ਭਗਤ ਅਭੇਦ। ੨੧।
ਸਨੁਤ ਬਚਨ ਗੁਰ ਭਇਓ ਪ੍ਰਸੰਨ। ਹੇ ਭਾਈ ਬਾਲਾ ਤੂੰ ਜਗ ਧੰਨ।
ਮੋ ਤੇ ਕੋ ਚਿਤਵਨ ਥਾ ਕੀਨਾ। ਤੁਮ ਦੀਓ ਦਰਸ ਅਤ ਪ੍ਰੇਮ ਰਸੀਨਾ। ੨੨।[43]

## ਦੋਹਰਾ

ਲਾਲੋ ਕੋ ਸਤਗੁਰ ਦਈ ਹਰਿ ਕੀ ਭਗਤ ਹੋਇ ਦਿਆਲ।
ਜੋ ਹਰਿ ਭਗਤਨ ਕੋ ਮਿਲੇ ਸੋ ਜਗ ਹੋਇ ਨਿਹਾਲ । ੨੩।

## ਚੌਪਾਈ

ਜਬ ਸਤਗੁਰ ਦੇਸ ਦਿਸੰਤਰ ਫਿਰੇ। ਅਉ ਬਚਨ ਬਿਲਾਸ ਸੰਤਨ ਸੋ ਕਰੇ।
ਤੁਮ ਸੰਗ ਫਿਰੇ ਲੀਲਾ ਸਭ ਦੇਖੀ। ਸੋ ਸਾਖੀ ਸਬਦੁ ਲਿਖਾਉ ਬਸੇਖੀ। ੨੪।
ਸੁਨ ਬਚਨ ਗੁਰ ਬਾਲਾ ਮਨ ਹਰਖਾ। ਗੁਰ ਉਸਤਤ ਮੁਖ ਕੀਨੀ ਬਰਖਾ।
ਪੁਨ ਸਾਖੀ ਸਬਦ ਸਭ ਦੀਏ ਲਿਖਾਇ। ਜੋ ਸੰਤਨ ਸੌ ਕਰੀ ਲੀਲਜਾਇ। ੨੫।
ਅਤ ਹਰਖ-ਮਾਨ ਭਏ ਸਤਿਗੁਰ ਅੰਗਤ। ਸਬ ਸਾਖੀ ਪੜੇ ਪ੍ਰੇਮ ਕਾਰ ਸੰਗਤ।
ਸਭ ਭਏ ਇਕਤ੍ਰ ਬਾਬੇ ਕੇ ਮੀਤ। ਸਭ ਕੇ ਹਿਰਦੇ ਪ੍ਰੇਮ ਪਰਤੀਤ। ੨੬।
ਸੇਵਾ ਕਰੇ ਦ੍ਰਿੜ ਭਗਤ ਪ੍ਰਮਾਨਾ । ਗੁਰੂ ਅੰਗਤ ਬਾਬਾ ਜੀ ਕਰ ਜਾਨਾ।
ਸਦਾ ਪ੍ਰੇਮ-ਰੰਗ ਦਰਸਨ ਕਰੇ। ਕਰ ਸੰਗਤ ਹਰਿਜਸੁ ਬਿਸਥਰੇ। ੨੭।

## ਦੋਹਰਾ

ਮਿਲੇ ਮਿਲਾਪੀ ਭਗਤ ਜੁਤ ਹੋਇ ਨਿਤ-ਪ੍ਰਤ ਪ੍ਰੇਮ ਬਿਹਾਰ।
ਸਦ ਦਰਸਨ ਸਤਿਗੁਰ ਕਰੇ ਖੁਲੇ ਭਗਤ-ਭੰਡਾਰਾ। ੨੮।

ਸਾਖੀ ਪੂਰਨ ਹੋਈ॥ ੬੭॥

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

 www.sikhbookclub.com

# ਟਿਪਣੀਆਂ ਅਤੇ ਹਵਾਲੇ

1. ਅਲਖ : ਸੰ ਅਲਕਸ਼ਯ, ਜੋ ਵਿਖਾਈ ਨਾ ਦੇਵੇ ; "ਅਗਮ ਅਗੋਚਰ ਅਲਖ ਅਪਾਰਾ।" (ਬਿਲਾ ਮਹਲਾ ੧)। ਲਕਸ਼ਣ ਰਹਿਤ : ਯੋਗੀਆਂ ਦਾ ਪਰਸਪਰ ਸ਼ਿਸ਼ਟਾਚਾਰ ਬੋਧਕ ਸ਼ਬਦ। ਈਸ਼ਵਰ ਦਾ ਵਿਸ਼ੇਸ਼ਣ।

2. ਨਿਰੰਜਨ : ਸੰ ਨਿਰ + ਅੰਜਨ, ਅੰਜਨ (ਸੁਰਮਾ/ਕਾਲਖ, ਕੱਜਲ) ਤੋਂ ਬਗੈਰ, ਮਾਇਆ ਤੋਂ ਨਿਰਲੇਪ ; ਈਸ਼ਵਰ ਦਾ ਇਕ ਵਿਸ਼ੇਸ਼ਣ।

3. ਦਇਆਲ : ਦਇਆਰ ; ਦਇਆਵਾਨ, ਰਹੀਮ, ਦੇਣਵਾਲਾ, ਦਾਤਾਰ, 'ਸਭਿ ਜਾਚਕ ਪ੍ਰਭੁ ਤੁਮ ਦਇਆਲ।' (ਬਸੰਤ ਮਹਲਾ ੫) ਈਸ਼ਵਰ ਦਾ ਇਕ ਵਿਸ਼ੇਸ਼ਣ।

4. ਲੀਲਾ : ਸੰ. ਨਾਂਵ-ਕੀੜਾ, ਖੇਲ/ਖੇਡ; ਵਿਲਾਸ; ਚੋਜ ; ਸ਼ਿੰਗਾਰ ਦੀ ਚੇਸ਼ਟਾ, ਸੁੰਦਰਤਾ, ਕ੍ਰਿਪਾ, ਦਇਆ; "ਲੀਲਾ ਕਿਛੁ ਲਖੀ ਨ ਜਾਇ।" (ਰਾਮ-ਮਹਲਾ ੫)

5. ਅਮਿਤ : ਜਿਸਦੀ ਮਿਤੀ ਨਾ ਹੋਵੇ ; ਜੋ ਮਿਣਿਆ ਨਾ ਜਾ ਸਕੇ, ਬੇਹਦ, ਅਸੀਮ ; ਈਸ਼ਵਰ ਦਾ ਇਕ ਵਿਸ਼ੇਸ਼ਣ।

6. ਬਿਸਾਲ : ਸੰ. ਵਿਸ਼ਾਲ ; ਫੈਲਿਆ ਹੋਇਆ, ਵੱਡਾ ਅਤੇ ਲੰਬਾ ਬੇਹਦ, ਅਸੀਮ; ਈਸ਼ਵਰ ਦਾ ਇਕ ਵਿਸ਼ੇਸ਼ਣ।

7. ਬਨਵਾਰੀ : ਸੰ. ਵਨਮਾਲਿਨ, ਵਨਮਾਲਾ ਪ੍ਰਤਿਪਾਲਨ ਵਾਲਾ ਵਿਸ਼ਣੂ ; ਕ੍ਰਿਸ਼ਣ ਜੀ; ਕਰਤਾਰ ; ਜੋ ਸਾਰੇ ਜੰਗਲਾਂ ਨੂੰ ਮਾਲ ਵਾਂਤ ਧਾਰਨ ਕਰਦਾ ਹੈ; ਪਰਸ਼ਰਾਮ ਬ੍ਰਾਹਮਣ ਦਾ ਭਰਾ ਜੋ ਗੁਰੂ ਹਰਿ ਗੋਬਿੰਦ ਦਾ ਸਿੱਖ ਹੋਕੇ ਇਲਾਜ ਅਤੇ ਗੁਰਮਤਿ ਦਾ ਪ੍ਰਚਾਰ ਕਰਦਾ ਸੀ। ਇਥੇ ਈਸ਼ਵਰ।

8. ਹੁਲਾਸ; ਸੰ. ਉਲਾਸ-ਉੱਲਾਸ, ਨਾਂਵ-ਪ੍ਰਕਾਸ਼; ਚਮਤਕਾਰ, ਉਮੰਗ; ਚਾਉ, ਹੌਸਲਾ, ਉਤਸ਼ਾਹ; ਸੁਖ ; ਆਨੰਦ, "ਜਿਉ ਮੀਨਾ ਜਲ ਮਹਿ ਉਲਾਸਾ" (ਗਉ ਅ. ਮ. ੧)

9. ਬਪੁ : ਸਰੀਰ, ਕਾਇਆ, ਜਨਮ ਧਾਰਨ ਕਰਨਾ, ਮਾਨਵ ਸਰੀਰ ਧਾਰਣ ਕਰਨਾ।

10. ਨਿਰਬਿਲੰਬ : ਬਿਨਾ ਅਵਲੰਬ, ਆਸਰਾ, ਆਧਾਰ ਰਹਿਤ।

11. ਅਨਸਰਾ : ਕਾਇਮ ਕੀਤਾ, ਸਥਾਪਤ ਕੀਤਾ, ਸਾਜਿਆ, ਉਤਪੰਨ ਕੀਤਾ।

12. ਜਿਸ ਦੇ ਦਰਸ਼ਨ ਕਰਨ ਨਾਲ ਹੀ ਸਾਰੇ ਪਾਪ ਨਸ਼ਟ ਹੋ ਜਾਂਦੇ ਹਨ।

13. ਆਦਿ ਪੁਰਖ : ਸੰ. ਆਦਿ ਪੁਰਸ਼ ਨਾਂਵ, ਪਾਰਬ੍ਰਹਮ, ਵਾਹਿਗੁਰੂ, "ਆਦਿ ਪੁਰਖ ਆਦੇਸ"। (ਜਪੁ)

14. ਸਤਿਗੁਰੂ ਜੀ ਨੇ ਸਤਿ ਸਭਾ (ਸੰਗਤ ) ਦੀ ਰਚਨਾ ਕੀਤੀ। ਉਸ ਸਭਾ ਵਿਚ ਸਤਿ ਦੀ ਹੀ ਵਿਚਾਰ ਹੁੰਦੀ ਹੈ।

15. ਸਤਿਗੁਰੂ ਜੀ ਦੇ ਬਹਿਣ ਲਈ ਸਚਾ ਸਿੰਘਾਸਨ ਬਣਿਆ ਹੋਇਆ ਹੈ।

16. ਸਤਿ ਸਰੂਪ ਗੁਰੂ ਜੀ ਉਥੇ ਸੁਭਾਇਮਾਨ ਹੁੰਦੇ ਹਨ।

17. ਉਪਰ ਸਤਿ ਦਾ ਹੀ ਰਾਜ ਹੈ ਅਤੇ ਸਚੀ ਹੀ ਜੋਤੀ ਪ੍ਰਕਾਸ਼ਮਾਨ ਹੈ।

18. ਇਸ ਸਤਿ-ਸਭਾ ਵਿਚ ਸਤਿ ਦੀ ਹੀ ਵਿਚਾਰ ਹੁੰਦੀ ਹੈ।

19. ਮੱਥੇ ਤੇ ਸਤਿ ਦਾ ਹੀ ਤਿਲਕ ਲਗਿਆ ਹੋਇਆ ਹੈ ਅਤੇ ਸਤਿ ਦਾ ਹੀ ਪ੍ਰਕਾਸ਼ ਪ੍ਰਕਾਸ਼ਮਾਨ ਹੈ।

20. ਸਤਿ ਪ੍ਰਕਾਸ਼ ਹੀ ਮੁਕਟ ਸਰੂਪ ਵਿਚ ਸ਼ਸ਼ੋਭਤ ਹੈ।


www.sikhbookclub.com

21. ਸਤਿਗੁਰੂ ਦਾ ਹੁਕਮ ਵੀ ਸਤਿ ਹੈ ਅਤੇ ਉਨ੍ਹਾਂ ਦੇ ਵਚਨ ਵੀ ਸਤਿ ਹਨ।

22. ਉਨ੍ਹਾਂ ਦੇ ਵੀ ਸਤਿ ਭਾਗ ਹਨ ਜਿਨ੍ਹਾਂ ਦੇ ਹਿਰਦੇ ਵਿਚ ਸਤਿਗੁਰੂ ਦੇ ਮੁਖ ਤੋਂ ਉਤਰੀ ਈਸ਼ਵਰੀ ਬਾਣੀ ਦਾ ਨਿਵਾਸ ਹੋਇਆ ਹੈ।

23. ਅਬਗਤ : ਜੋ ਜਾਣਿਆ ਨ ਜਾ ਸਕੇ।

24. ਭੇਦ ਗਿਆਨ ਤੋਂ ਬਿਨਾਂ; ਅਨੇਕਤਾ ਦੇ ਖ਼ਿਆਲ ਤੋਂ ਰਹਿਤ।

25. ਵਿਵਹਾਰ, ਵਰਤਾਰਾ, ਵਤੀਰਾ, ਦੂਜਿਆਂ ਨਾਲ ਵਰਤਾਓ।

26. ਤੁਰੀ : ਤੁਰੀਆ ਪਦ,

27. ਅਤੀਤ : ਵਿਰਕਤ, ਤਿਆਗੀ

28. ਸੁਖਸਾਰ : ਸੁਖਾਂ ਦਾ ਬੱਦਲ

29. ਜਿਸਦੀ ਦ੍ਰਿਸ਼ਟੀ ਨਾਲ ਅਗਿਆਨ ਦਾ ਹਨੇਰਾ ਦੂਰ ਹੋ ਜਾਵੇ ਅਤੇ ਮਨ ਅੰਤਰ ਵਿਚ ਗਿਆਨ ਦੀ ਰੋਸ਼ਨੀ ਪ੍ਰਚੰਡ ਹੋ ਜਾਵੇ।

30. ਫਿਰ ਉਸ ਰਿਦੈ ਅੰਦਰ ਅਨਹਦ ਸ਼ਬਦ ਦੀ ਧੁਨੀ ਸਦਾ ਗੂੰਜਦੀ ਰਹੇ।

31. ਉਸ ਮਨ ਮੰਦਿਰ ਵਿਚ ਰਬਾਬ ਦੀ ਮਿਠੀ ਧੁਨੀ ਦੀ ਗੂੰਜਾਰ ਗੂੰਜਦੀ ਰਹੇ।

32. ਠੰਕੋਰ : ਟੁਨਕਾਰ ਆਵਾਜ਼, ਧੁਨੀ, ਗੂੰਜ

33. ਜਗ ਮਗ : ਜਗਮਗਾਉਣ, ਚਮਕਣਾ, ਰੋਸ਼ਨ ਹੋਣਾ;

34. ਉਸਦੀ ਗਤੀ ਮਿਤੀ ਕੌਣ ਜਾਣ ਸਕਦਾ ਹੈ, ਉਸਦੀ ਸਥਿਤੀ ਦਾ ਅਨੁਮਾਨ ਕੌਣ ਲਗਾ ਸਕਦਾ ਹੈ।

35. ਜਿਸ ਤੇ ਗੁਰੂ ਕ੍ਰਿਪਾ ਹੋਵੇ/ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਹੋ ਜਾਵੇ ਉਸਨੂੰ ਮਹਾ ਅਨੰਦ, ਗੁਰੂ ਸ਼ਬਦ ਅਤੇ ਮਧੁਰ ਧੁਨੀ ਰੂਪੀ ਖਜ਼ਾਨਾ ਪ੍ਰਾਪਤ ਹੋ ਜਾਂਦਾ ਹੈ।

36. ਮਤ ਧਾਰ : ਰਬੀ ਗਿਆਨ, ਈਸ਼ਵਰ ਦਾ ਸ਼ਕਾਸ਼ਾਤਕਾਰ।

37. ਸਤਿਗੁਰੂ ਦਾ ਦਰਸ਼ਨ ਕਰਨ ਨਾਲ ਹੀ ਦੁਖ ਅਤੇ ਪਾਪ ਦੂਰ ਹੋ ਜਾਂਦੇ ਹਨ।

38. ਸਤਿਗੁਰੂ ਦਾ ਸ਼ਬਦ ਸੁਣਦਿਆਂ ਹੀ ਹਿਰਦੇ ਵਿਚ ਹਰਿ ਭਗਤੀ ਦਾ ਨਿਵਾਸ ਹੋ ਜਾਂਦਾ ਹੈ।

39. ਗੁਰੂ ਸੇਵਾ ਵਿਚ ਹੀ ਉਚਤਮ ਸੁਖ/ਆਨੰਦ ਦੀ ਪ੍ਰਾਪਤੀ ਨਿਹਿਤ ਹੈ।

40. ਸਗਿਗੁਰੂ ਦਇਆਲ ਹੋ ਜਾਵੇ ਤਾਂ ਮੁਕਤੀ/ ਪਰਮ ਪਦ ਦੀ ਪ੍ਰਾਪਤੀ ਹੋ ਜਾਂਦੀ ਹੈ।

41. ਕਾਲੂ ਰਾਇ ਜੀ ਦਾ ਭਰਾਤਾ ਲਾਲੂ ਰਾਇ ਜੀ ਸੀ ਜੋ ਤਲਵੰਡੀ ਰਾਇ ਭੋਇ ਦੀ ਵਿਖੇ ਹੀ ਬਿਰਾਜਦਾ ਸੀ।

42. ਇਸ ਸਾਰੇ ਪ੍ਰਸੰਗ ਵਿਚ ਭਾਈ ਬਾਲਾ ਸੰਧੂ ਦੁਆਰਾ ਗੁਰੂ ਨਾਨਕ ਦੇਵ ਜੀ ਦੇ ਸੱਕੇ- ਸੰਬੰਧੀਆਂ ਨੂੰ ਮਿਲਕੇ ਗੁਰੂ ਬਾਬੇ ਦੀ ਜਨਮ ਸਾਖੀ ਲਿਖਵਾਉਣ ਦੀ ਘਟਨਾ ਵਲ ਸੰਕੇਤ ਹੈ।

43. ਕਵੀ ਨੇ ਗੁਰੂ ਜੀ ਤੋਂ ਅਖਵਾਇਆ ਹੈ— ਮੈਂ ਤਾਂ ਤੈਨੂੰ (ਬਾਲਾ ਸੰਧੂ) ਯਾਦ ਹੀ ਕਰ ਰਿਹਾ ਸਾਂ। ਤੂੰ ਬੜੀ ਕ੍ਰਿਪਾ ਕੀਤੀ ਹੈ ਜੋ ਮੈਨੂੰ ਦਰਸ਼ਨ ਦਿੱਤੇ ਹਨ।

ਨੋਟ :— ਇਹ ਸਾਖੀ ਦੋ ਗੱਲਾਂ ਵਲ ਸੰਕੇਤ ਕਰਦੀ ਹੈ : (1) ਗੁਰੂ ਅੰਗਦ ਦੇਵ ਜੀ ਨੇ ਬਾਣੀ ਇਕਤਰ ਕਰਨ ਅਤੇ (2) ਜਨਮ ਸਾਖੀ ਲਿਖਵਾਉਣ ਵਲ ਵਿਸ਼ੇਸ਼ ਰੁਚੀ ਅਪਣਾਈ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੩

## ਸਾਖੀ ਸਤਿਗੁਰ ਜੀ ਕੇ ਨਿਤ ਕਰਮ ਬਿਵਹਾਰ ਜਗ ਵਰਤਮਾਨ ਨਿਰੂਪਨ ।

### ਦੋਹਰਾ

ਨਿਤ ਕਰਮ ਮਹਮਾ ਸੁਨੋ ਸਤਗੁਰ ਦੀਨ ਦਿਆਲ ।
ਸੁਨਤ ਬਿਚਾਰਤ ਸਿਖ ਕੋ ਉਪਜੈ ਭਗਤ ਬਿਸਾਲ । ੧ ।

### ਚੌਪਾਈ

ਰਹੇ ਪਹਰ ਰਾਤ ਅੰਮ੍ਰਿਤ ਸੁਭ ਕਾਲ । ਸਿਹਜਾ ਸੈਨ ਤੇ ਉਠੇ ਦਿਆਲ ।[1]
ਕਰ ਸੌਚਾਚਾਰ ਪੁਨ ਕਰੇ ਦਤੌਨ । ਮੁਖਾਰਬਿੰਦ ਧੋਏਂ ਪੁਨ ਚਰਨ । ੨ ।
ਅੰਮ੍ਰਿਤ ਸਨਾਨ ਕਰ ਆਸਨ ਬਹੇ । ਨਿਜ ਆਨੰਦ ਸਦ ਨਿਹਚਲ ਰਹੇ ।
ਹੋਰ ਨਿਰਬਿਕਲਪ ਸੁਖ ਸਹਜ ਸਮਾਧ ।[2] ਜਹਾ ਪਾਪ ਪੁੰਨ ਨਹੀਂ ਆਧ ਬਿਆਧ । ੩ ।[3]
ਜਬ ਹੋਇ ਉਜਿਆਰਾ ਪ੍ਰਾਤਹਕਾਲ । ਅੰਮ੍ਰਿਤ ਦ੍ਰਿਸਟ ਤਬ ਦੇਖੈ ਦਿਆਲ ।
ਰੋਗੀ ਦੁਖੀ ਸਭ ਦਰਸਨ ਕਰੇ । ਪਰਤ ਦ੍ਰਿਸਟਿ ਕਿਲਬਿਖ ਦੁਖ ਹਰੇ । ੪ ।
ਪੁਨ ਰਾਇ ਬਲਵੰਡ ਰਬਾਬੀ ਆਵੈ । ਧੁਨ ਰਾਗ ਸੁਧਾਰ ਗੁਰਬਾਨੀ ਗਾਵੈ ।
ਨਿਰਬਾਨ ਕੀਰਤਨ ਮਹਾ ਬਿਲਾਸ । ਜਿਸ ਦਰਸ ਪਰਸ ਤਿਸ ਪੂਰਨ ਆਸ । ੫ ।[4]

### ਸੋਰਠਾ

ਸਤਿਗੁਰ ਕਿਰਪਾ ਨਿਧਾਨ ਆਇ ਸਿੰਘਾਸਨ ਪਰ ਬਹੇਂ ।
ਤਬ ਆਵੈਂ ਸਿਖ ਸੁਜਾਨ ਕਰ ਦਰਸ ਪਰਸ ਅਤ ਸੁਖ ਅਮਿਤ । ੬ ।

### ਚੌਪਾਈ

ਗੁਰੂ ਬਾਬੇ ਜੀ ਕੀ ਚਰਚਾ ਕਰੇਂ । ਅਤ ਪ੍ਰੇਮ ਧਾਰ ਲੀਲਾ ਬਿਸਥਰੇ ।
ਆਨ ਚਰਚ ਤਹਾ ਹੋਨ ਨਾ ਪਾਵੈ । ਬਿਨ ਆਗਿਆ ਕੋਊ ਤਹਾਂ ਨਾ ਆਵੈ । ੭ ।
ਪੁਨ ਪ੍ਰਸਾਦਿ ਤਿਆਰ ਜਬ ਹੋਈ । ਸਭ ਰਸ ਹੋਵੈ ਪਾਕ ਰਸੋਈ ।
ਸਤਿਗੁਰ ਲੰਗਰ ਦਿਆਲ ਜਬ ਆਵੈਂ । ਸਭ ਸੰਗੀ ਸਖਾ ਸੰਗ ਲੈ ਜਾਵੈਂ । ੮ ।[5]


www.sikhbookclub.com

ਚਾਰ ਬਰਨ ਊਹਾ ਸਮਸਰੇਂ ।[6] ਮਾਟੀ ਕੇ ਬਰਤਨ ਭੋਜਨ ਕਰੇਂ ।
ਬਿਧ ਨਿਖੇਧ ਜਾ ਕੇ ਮਨ ਹੋਈ । ਐਸੋ ਤਹਾ ਨ ਜਾਵੈ ਕੋਈ । ੯ ।

ਸਤਿਗੁਰ ਮਹਾਪਰਸਾਦਿ ਜਬ ਕਰੇਂ । ਸੀਤਪਰਸਾਦਿ ਸਭ ਲੇ ਨਿਸਤਰੇ ।
ਬਰਨ-ਆਸ੍ਰਮ ਬਿਧ ਜੋ ਮਨ ਧਰੇ । ਤਾ ਕਾ ਕਾਜ ਊਹਾ ਨਹੀ ਸਰੇ । ੧੦ ।[6]

## ਦੋਹਰਾ

ਤਜ ਬਿਧਨਖੇਧ ਨਿਰਦੋਖ ਤਹਾ ਪਰਮ ਸਿਧ ਆਚਾਰ ।
ਨਿਰਬਿਕਲਪ ਕਾਰਜ ਸਰੇ ਨਿਰਾਲੰਭ ਸੁਖ ਸਾਰ । ੧੧ ।

## ਚੌਪਾਈ

ਪੁਨਿ ਦਿਆਲ ਇਹ ਕ੍ਰੀੜਾ ਕਰੇ । ਬਾਲਕ ਬੁਲਾਇ ਖੇਲ ਬਿਸਥਰੇ ।
ਜੋ ਹਰਖ ਸੰਗ ਬਾਲਕ ਨਹੀ ਜਾਨੇ । ਤਾ ਸੋ ਘਨ ਚਾਲ ਖੇਲ ਪ੍ਰਭ ਠਾਨੇ । ੧੨ ।

ਪੁਨ ਗੁਰ ਜਬ-ਕਬ ਆਗਿਆ ਕਰੇ । ਪਹਲਵਾਨ ਬੁਲਾਇ ਅਖਾਰ ਪਰੇ ।
ਸਤਿਗੁਰ ਪ੍ਰਸੰਨ ਹੋਇ ਤਿਹ ਦੇਖੇਂ । ਜੀਤ ਹਾਰ ਸਮਸਰ ਕਰ ਲੇਖੇਂ । ੧੩ ।

ਪਹਰ ਦਿਵਸ ਜਬ ਬਾਕੀ ਰਹੇ । ਤਬ ਸਤਗੁਰ ਆਨ ਸਿੰਘਾਸਨ ਬਹੇ ।
ਬਲਵੰਡ ਸਬਦ ਕੀ ਚੌਕੀ ਕਰੇ । ਸਭ ਸੁਨੇ ਭਜਨ ਲੇ ਮਨ ਮੋ ਧਰੇ । ੧੪ ।

ਪੁਨ ਸੰਧਿਆ ਸਮੇ ਪ੍ਰਭ ਬਹੇਂ ਇਕੰਤ । ਜਿਹ ਬਿਧ ਰਹੇ ਜਗਤ ਮੋ ਸੰਤ ।
ਏਕ ਪਹਰ ਰੈਨ ਜਬ ਬੀਤੇ । ਤਬ ਸੈਨ ਕਰੇ ਗੁਰ ਪਰਮ ਪਰੀਤੇ । ੧੫ ।[7]

## ਸੋਰਠਾ

ਯਹ ਬਿਧ ਕਰ ਬਿਵਹਾਰ, ਦਿਨ ਰੈਨ ਬਿਹਾਵੈਂ ਦਿਆਲ ਪ੍ਰਭ ।
ਸਦਾ ਅਨੰਦ ਸੁਖ ਸਾਰ, ਸਹਜਾਨੰਦ[8] ਮਗ ਭਗਤ ਧਰ । ੧੬ ।

ਇਹ ਸਤਗੁਰ ਸਤ ਬਿਵਹਾਰ ਜੋ ਪੜੇ ਸੁਨੇ ਮਨ ਮੋ ਦਿੜੇ ।
ਪਾਵੇ ਮੋਖ-ਦੁਆਰ[9] ਜਹ ਪਰ ਦਿਆਲ ਕ੍ਰਿਪਾ ਕਰੇ । ੧੭ ।

ਸਾਖੀ ਪੂਰਨ ਹੋਈ । ੬੮ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਰਾਤ ਦੇ ਅੰਤਿਮ ਪਹਿਰ ਗੁਰੂ ਅੰਗਦ ਦੇਵ ਜੀ ਸੌਣ ਵਾਲੇ ਪਲੰਘ ਤੋਂ ਉਠਦੇ ।
2. ਉਹ ਨਿਸ਼ਚਿੰਤ ਹੋ ਕੇ ਸਹਿਜ ਸਮਾਧੀ ਦੀ ਅਵਸਥਾ ਧਾਰਨ ਕਰ ਲੈਂਦੇ ।
3. ਇਸ ਸਮਾਧੀ ਦੀ ਅਵਸਥਾ ਵਿਚ ਪੁਨ, ਪਾਪ, ਰੋਗ ਤਕਲੀਫ਼ ਨਹੀਂ ਹੁੰਦੀ ।
4. ਗੁਰੂ ਦਰਬਾਰ ਵਿਚ ਨਿਰੰਤਰ (ਪ੍ਰਵਾਹਮਈ) ਹਰਿ-ਕੀਰਤਨ ਹੁੰਦਾ ਹੈ । ਇਥੇ ਲੋਕ ਗੁਰੂ ਜੀ ਦੀ


www.sikhbookclub.com

ਹਾਜ਼ਰੀ ਭਰਦੇ ਅਤੇ ਦੁਖ ਸੰਤਾਪ ਤੋਂ ਮੁਕਤੀ ਹਾਸਿਲ ਕਰਦੇ ।

5. ਗੁਰੂ ਅੰਗਦ ਦੇਵ ਜੀ ਨੇ ਲੰਗਰ ਦੀ ਪ੍ਰਥਾ ਦਾ ਵਿਕਾਸ ਕੀਤਾ । ਜਿਸ ਲੰਗਰ ਵਿਚ ਸਾਰੇ ਲੋਕ ਇਕੱਠੇ ਭੋਜਨ ਕਰਦੇ ਸਨ । ਕਿਸੇ ਨੂੰ ਵੀ ਊਚਨੀਚ ਦਾ ਵਿਤਕਰਾ ਨਹੀਂ ਸੀ । ਹਾਂ ਜਿਨ੍ਹਾਂ ਲੋਕਾਂ ਨੂੰ ਇਹੋ ਜਿਹਾ ਕੋਈ ਵਹਿਮ ਸੀ, ਉਹ ਉਥੇ ਨਹੀਂ ਆਉਂਦੇ ਸਨ ।

6. ਸਮਸਾਰ : ਬਰਾਬਰ, ਇਕਸਾਰ

7. ਕਵੀ ਅਨੁਸਾਰ ਗੁਰੂ ਜੀ ਦੀ ਰਹਿਣੀ ਰਾਜ ਜੋਗੀਆਂ ਵਾਲੀ ਸੀ । ਇਹ ਗ੍ਰਿਹਸਥੀ ਵੀ ਸਨ ਅਤੇ ਯੋਗੀ ਵੀ । ਕਵੀ ਦੀਆਂ ਉਕਤ ਪੰਕਤੀਆਂ ਇਸ ਗਲ ਦੀਆਂ ਸੂਚਕ ਹਨ ਕਿ ਉਹ ਇਕ ਹਨ ਕਿ ਉਹ ਇਕ ਨਵਾਂ ਪੰਥ ਚਲਾਉਣ ਹਿਤ ਆਏ ਸਨ ।

8. ਸਹਿਜਾਨੰਦ : ਸਹਿਜ+ਅਨੰਦ ; ਆਤਮ-ਆਨੰਦ, ਸਹਿਜ ਅਵਸਥਾ ਵਿਚ ਪ੍ਰਾਪਤੀ ਹੋਈ ਖੁਸ਼ੀ ।

9. ਮੋਖ ਦੁਆਰ : ਮੋਕਸ਼-ਦੁਆਰ, ਮੁਕਤੀ ਦਾ ਦੁਆਰ ।

SIKHBOOKCLUB.COM


www.sikhbookclub.com

੧ੴ ਸਤਿਗੁਰ ਪ੍ਰਸਾਦਿ ॥

## ਸਾਖੀ ੪

## ਸਾਖੀ ਸਰਬ ਸਿਧ ਸਤਿਗੁਰ ਜੀ ਕੇ ਸਤ ਪਰਤਗਿਆ ਲੇਨੇ ਕੋ ਆਗਮਨ ਕੀ

### ਸੋਰਠਾ

ਮਿਲ ਸਭ ਸਿਧ ਮਹਾਨ ਸਤਿਗੁਰ ਪਰਤਗਿਆ ਲੇਨ ਕੌ ।[1]
ਤੇਜ ਪ੍ਰਕਾਸ ਜਿਮ ਭਾਨ ਪ੍ਰਭ ਦਰਸੰ ਪਰਸ ਸੀਤਲ ਭਏ । ੧ ।

### ਚੌਪਾਈ

ਸ੍ਰੀ ਗੋਰਖ ਜੀ ਪੂਰਨ ਮਤ ਗਿਆਨ । ਸੰਗ ਭਰਥਰ ਚਰਪਟ ਪਰਮ ਸੁਜਾਨ ।
ਈਸ੍ਰਨਾਥ ਔ ਗੋਪੀਚੰਦ । ਸਗਲ ਸਿੱਧ ਪੂਰਨ ਆਨੰਦ । ੨ ।
ਆਏ ਸਤਿਗੁਰ ਲੇਨ ਪਰਤਗਿਆ । ਪਾਇ ਪਰਤੀਤ ਭਰਮ ਸਭ ਭੱਗਿਆ ।
ਜਬ ਸਤਗੁਰ ਜੀ ਬੈਠੇ ਸਿੰਘਾਸਨ । ਆਇ ਆਦੇਸ ਕਰ ਕੀਨੇ ਆਸਨ । ੩ ।
ਪ੍ਰਭ ਦਿਆਲ ਜਾਨੇ ਸਭ ਰੀਤ । ਕਹਿਓ ਸਾਦਰ ਬਾਨੀ ਪਰਮ ਬਿਨੀਤ ।[2]
ਕਰ ਮਿਸਟ ਬਚਨ ਸਭਹਨ ਮਨ ਤੋਖਾ । ਪ੍ਰਗਟੀ ਸੁਮਤਿ ਮਿਟੀ ਬੁਧ ਧ੍ਰੋਖਾ । ੪ ।
ਅਸਟਾਂਗ ਜੋਗ ਕੋ ਕੀਨ ਮਹਾਤਮ । ਬਿਨਾ ਜੋਗ ਨਹੀ ਨਿਰਮਲ ਆਤਮ ।
ਪ੍ਰਥਮੇ ਸੰਤ ਜੋਗ ਸਭ ਕਰੇ । ਜੋਗ ਤੇ ਗਿਆਨ ਪਾਇ ਭਵ ਤਰੇ । ੫ ।[3]

ਗੋਰਖ ਜੀ ਬਾਚ

### ਦੋਹਰਾ

ਨਾਨਕ ਜੀ ਤੁਮ ਕੋ ਦਈ ਸਭ ਗੁਰਆਈ ਲੋਗ ।
ਕਲਜੁਗ ਭਗਤ ਅਵਤਾਰ ਤੁਮ ਸਗਲ ਉਧਾਰਨ ਜੋਗ । ੬ ।

### ਚੌਪਾਈ

ਜੋਗ ਜੁਗਤ ਤੁਮਰੇ ਨਹੀਂ ਦੇਖੋ । ਬਿਨਾ ਜੋਗ ਸਿਧ ਨਹੀਂ ਲੇਖੋਂ ।
ਬਿਨਾ ਜੋਗ ਨਹੀ ਪ੍ਰਗਟੇ ਗਿਆਨ ।[4] ਸ੍ਰਤ ਸੰਤਨ ਕੀਓ ਜੋਗ ਪ੍ਰਮਾਨ । ੭ ।

ਸਤਗੁਰ ਬਾਚ



www.sikhbookclub.com

ਸੁਨੋ ਨਾਥ ਇਕ ਆਤਮ ਜਗ । ਜੋਗ ਅਨਆਤਮ ਪਰਮ ਬਿਓਗ ।
ਆਤਮ ਜੋਗੀ ਬ੍ਰਹਮ ਸੰਜੋਗੀ । ਅਨਆਤਮ ਕ੍ਰਿਆ ਦੇਹ ਅਧੀਨ । ੮ ।
ਆਤਮ ਐਕ੍ਰਤ ਗਿਆਨ ਰਸੀਨਾ । ਪਰਮਾਤਮ ਸਿਧ ਹੈ ਆਤਮ ਜੋਗ ।
ਅਸਟਾਂਗ ਅਨਿਆਤਮ ਮਾਇਆ ਭੋਗ । ੯ ।

## ਦੋਹਰਾ

ਤਾਤੇ ਆਤਮ ਜੋਗ ਮਤ ਸ੍ਰੁਤ ਸੰਤਨ ਕੀਆ ਪ੍ਰਮਾਨ ।
ਅਸਟਾਂਗ ਅਨਾਤਮ ਦੇਹਕ੍ਰਿਤ ਜਾਨੋ ਨਾਥ ਸੁਜਾਨ । ੧੦ ।

ਸ੍ਰੀ ਗੋਰਖ ਵਾਚ

## ਚੌਪਾਈ

ਤੁਮ ਜੋਗ ਅਸਟਾਂਗ ਅਨਾਤਮ ਕੀਨਾ । ਆਤਮ ਜੋਗ ਕਵਨ ਬਿਧ ਚੀਨਾ ।
ਪ੍ਰਗਟ ਜੁਗਤ ਕਰ ਕਹੋ ਉਚਾਰ । ਕਰੋ ਨਿਰੂਪਨ ਨਿਜ ਮਤ ਸਾਰ । ੧੧ ।
ਤਬ ਦਿਆਲ ਇਹ ਸਬਦ ਉਚਾਰਾ । ਅਨਿਆਤਮ ਆਤਮ ਆਚਾਰਾ ।
ਸੁਨੋ ਜਗਿਆਸੀ ਇਹ ਮਤ ਸਾਰ । ਬਿਨਾ ਪ੍ਰਿਆਸ ਭਵ ਉਤਰੋ ਪਾਰ । ੧੨ ।

ਸਬਦੁ ਸ੍ਰੀ ਮੁਖਵਾਕ

## ਸੂਹੀ ਮਹਲਾ ੧ ਘਰ ੭

ੴ ਸਤਿਗੁਰ ਪ੍ਰਸਾਦਿ ॥

ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ।
ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ।
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ । ੧ ॥
ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ । ੧ ॥
ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੨ ॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥ ੩ ॥
ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਹਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ॥ ੪ ॥ ੧ ॥ ੮ ॥

 www.sikhbookclub.com

### ਚੌਪਾਈ

ਸੁਨੋ ਨਾਥ ਇਹ ਆਤਮ ਜੋਗ। ਪਾਇ ਪਰਮਾਤਮ ਜਾਇ ਬਿਓਗ।
ਯਹ ਸਹਜ ਜੋਗ ਸੰਤਨ ਮਤ ਮੂਲ। ਯਾ ਮੋ ਸੰਸਾ, ਭੇਦ ਨ ਮੂਲ। ੧੩।
ਸੁਨਤ ਬਚਨ ਨਾਥ ਮਗਨਾਨੇ। ਗੁਰੂ ਨਾਨਕ ਅੰਗਤ ਕਰ ਜਾਨੇ।
ਧੰਨ ਧੰਨ ਮੁਖ ਕੀਓ ਬਖਾਨ। ਧਨ ਸਤਿਗੁਰ ਗਿਆਨ ਪਰਮ ਸੁਜਾਨ। ੧੪।[8]

### ਸੋਰਠਾ

ਨਾਥ ਪ੍ਰਤਗਿਆ ਪਾਇ ਮਗਨਾਨੇ ਪ੍ਰਸੰਨ ਅਤ।
ਦੇਖ ਦਰਸਨ ਰਹੇ ਅਘਾਇ ਪੁਨ ਭਏ ਅਗੋਚਰ ਦਿਸਟ ਸੈਂ। ੧੫।[9]

### ਸਾਖੀ ਪੂਰਨ ਹੋਈ। ੬੯।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

SIKHBOOKCLUB.COM

1. ਸਤਿਗੁਰੂ ਜੀ ਦੀ ਪਰੀਖਿਆ ਲੈਣ ਵਾਸਤੇ ਮਹਾਨ ਸਿਧ/ਯੋਗੀ ਪੁਰਖ ਪਹੁੰਚੇ। ਉਨ੍ਹਾਂ ਦਾ ਤੇਜ/ਪ੍ਰਤਾਪ ਸੂਰਜ ਵਾਂਗ ਸੀ ਪਰ ਜਿਉਂ ਹੀ ਉਨ੍ਹਾਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਉਨ੍ਹਾਂ ਦੇ ਮਨ ਸੀਤਲ ਹੋ ਗਏ।

2. ਕਵੀ ਨੇ ਗੁਰੂ ਜੀ ਦੀ ਮੁਲਾਕਾਤ ਉਨ੍ਹਾਂ ਦੇ ਸਮਕਾਲੀਨ ਅਤੇ ਪੂਰਵਕਾਲੀਨ ਮਹਾਂਪੁਰਖਾਂ ਨਾਲ ਕਰਵਾਈ। ਜਨਮਸਾਖੀ ਦੇ ਲੇਖਕਾਂ ਨੇ ਇੰਜ ਆਮ ਹੀ ਕੀਤਾ ਹੈ ਪਰ ਅੱਜ ਦੇ ਪਾਠਕਾਂ ਨੂੰ ਅਜਿਹੀਆਂ ਗੱਲਾਂ ਅਜੀਬ ਹੀ ਜਾਪਦੀਆਂ ਹਨ।

3. ਜੋਗੀਆਂ ਦੇ ਮੁਤਾਬਿਕ ਜੋਗ ਹੀ ਇਕ ਇਕ ਮੁਕਤੀ ਦਾ ਸਾਧਨ ਹੈ। ਇਸ ਲਈ ਜੋਗੀਆਂ ਨੇ ਜੋਗ ਦੀ ਮਹੱਤਾ ਤੇ ਬਲ ਦਿੱਤਾ ਹੈ ਅਤੇ ਕਿਹਾ ਹੈ ਕਿ ਜੋਗ ਤੋਂ ਬਿਨਾਂ ਜਗਤ-ਭਵ ਜਲ ਤੋਂ ਨਿਸਤਾਰਾ ਕਿਸੇ ਸੂਰਤ ਵਿਚ ਵੀ ਸੰਭਵ ਨਹੀਂ।

4. ਪ੍ਰਸਿੱਧ ਸੰਤਾਂ ਨੇ ਆਪਣੀ ਵਡਿਆਈ ਸਾਬਿਤ ਕਰਨ ਲਈ ਯੋਗ ਦੀ ਮਹੱਤਾ ਹੀ ਦਰਸਾਈ ਸੀ।

5. ਗੁਰੂ ਜੀ ਨੇ ਦੋ ਪ੍ਰਕਾਰ ਦੇ ਯੋਗ ਦੀ ਗਲ ਕੀਤੀ ਹੈ। (1) ਆਤਮ ਅਤੇ (2) ਅਨਾਤਮ। ਉਨ੍ਹਾਂ ਨੇ ਆਤਮ ਯੋਗ ਦੀ ਪਰਿਭਾਸ਼ਾ ਅਤੇ ਵਿਆਖਿਆ ਕਰਦਿਆਂ ਕ੍ਰਿਆਸ਼ੀਲ ਯੋਗ ਨੂੰ ਹੀ ਮਹੱਤਵਪੂਰਣ ਦਰਸਾਇਆ ਹੈ। ਅੱਗੇ ਇਕ ਸ਼ਬਦ ਦੁਆਰਾ ਇਸਦੀ ਵਿਆਖਿਆ ਵੀ ਕੀਤੀ ਹੈ।

6. ਆਦਿਗ੍ਰੰਥ ਪੰਨਾ 730, ਇਹ ਗੁਰੂ ਨਾਨਕ ਦੇਵ ਜੀ ਦੀ ਰਚਨਾ। ਗੁਰੂ ਅੰਗਦ ਦੇਵ ਜੀ ਦਾ ਇਹ ਸ਼ਬਦ ਵਰਤਣਾ ਕੋਈ ਅਯੋਗ ਨਹੀਂ। ਉਹ ਯੋਗ ਸੰਬੰਧੀ ਵਿਚਾਰਾਂ ਦੀ ਪੁਸ਼ਟੀ ਆਪਣੇ ਗੁਰੁਦੇਵ ਜੀ ਦੇ ਸ਼ਬਦਾਂ ਦੁਆਰਾ ਕਰ ਸਕਦੇ ਸਨ।

7. ਗੁਰੂ ਜੀ ਨੇ ਯੋਗ ਦੀ ਵਾਸਤਵਿਕਤਾ ਦਸਦਿਆਂ ਆਖਿਆ ਹੈ ਜੋ ਕਿ ਜਗਤ ਵਿਚ ਰਹਿੰਦਾ

ਹੋਇਆ ਵੀ ਨਿਰਲੇਪ ਹੈ ਅਸਲ ਵਿਚ ਉਹ ਜੋਗੀ ਹੈ— 'ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ।"

ਗੁਰੂ ਬਾਬਾ ਜੀ ਨੇ ਫੁਰਮਾਇਆ, ਇਸ ਪ੍ਰਕਾਰ ਯੋਗੀ ਜੀਵਦਿਆਂ ਹੀ ਮਰ (ਰਹੀਐ) ਰਹਿੰਦੇ ਹਨ ਭਾਵ ਉਨ੍ਹਾਂ ਦੀ ਬਿਰਤੀ ਜਗਤ ਦੀਆਂ ਵਸਤਾਂ ਨਾਲ ਨਹੀਂ ਸਗੋਂ ਇਨ੍ਹਾਂ ਵਸਤੂਆਂ ਦੇ ਦਾਤੇ ਨਾਲ ਹੁੰਦੀ ਹੈ।

8. ਗੁਰੂ ਜੀ ਦੇ ਬਚਨ ਸੁਣਕੇ ਸਿੱਧਾਂ ਦੀ ਤਸੱਲੀ ਹੋ ਗਈ ਉਨ੍ਹਾਂ ਨੇ ਪ੍ਰਵਾਨ ਕਰ ਲਿਆ ਕਿ ਗੁਰੂ ਅੰਗਦ ਦੇਵ ਜੀ ਗੁਰੂ ਨਾਨਕ ਦੇਵ ਜੀ ਦਾ ਹੀ ਰੂਪ ਹਨ।

੭. ਗੁਰੂ ਜੀ ਨਾਲ ਗਲ-ਬਾਤ ਕਰਦੇ, ਆਪਣੀ ਤਸੱਲੀ ਕਰਨ ਤੋਂ ਉਪਰੰਤ ਸਿਧ ਲੋਪ ਹੋ ਗਏ। ਇਹ ਵੀ ਵਿਚਿਤ੍ਰ ਘਟਨਾ ਹੈ। ਅਜਿਹੀਆਂ ਵਿਚਿਤ੍ਰ ਘਟਨਾਵਾਂ ਦਾ ਬਿਆਨ ਉਸ ਵੇਲੇ ਦੇ ਸਾਹਿਤ ਦੀ ਇਕ ਵਿਸ਼ੇਸ਼ਤਾ ਹੀ ਬਣ ਗਈ ਪ੍ਰਤੀਤ ਹੁੰਦੀ ਹੈ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੫

## ਸਾਖੀ ਹਮਾਯੂੰ ਬਾਦਸ਼ਾਹ ਸਤਗੁਰ ਜੀ ਕੇ ਪਾਸ ਆਨੇ ਕੀ

### ਸੋਰਠਾ

ਵੈਰਾਗ ਰੂਪ ਧਰ ਦਿਆਲ ਕਾਹੂੰ ਸੋਂ ਰਚ ਕਰੇਂ ।
ਨਿਰਾਲੰਭ ਸੁਖ ਸਾਰ ਸਿਧ ਬਾਲਕ ਸੌਂ ਲੀਲਾ ਕਰੇਂ । ੧ ।

### ਚੌਪਾਈ

ਦਿਵਸ ਏਕ ਪ੍ਰਭੁ ਦੀਨ ਦਿਆਲ । ਲਰਕਨ ਸੌਂ ਖੇਲਤ ਘਨ ਚਾਲ ।
ਤਬ ਸਾਹ ਹੁਮਾਯੋਂ[1] ਆਵਤ ਭਏ । ਆਇ ਸਨਮੁਖ ਗੁਰ ਠਾਢੇ ਰਹੇ । ੨ ।

ਤਾ ਕੀ ਕਥਾ ਕਹੋ ਸੰਛੇਪ । ਮੌਲਾ ਭਇਆ ਤਾਹਿ ਪਰ ਕੋਪ ।
ਸੇਰਸ਼ਾਹ[2] ਇਕ ਰਹੇ ਪਠਾਨ । ਵੈ ਮਾਨੇ ਸਦਾ ਫਕੀਰ ਕੀ ਆਨ । ੩ ।[3]

ਤਾ ਕੋ ਫਕਰ ਦੀਨ ਪਤਿਸਾਹੀ । ਤਿਨ ਬੈਠ ਤਖਤ ਪਰ ਜਰਬ ਲਗਾਈ ।[4]
ਸੁਨਤ ਹੁਮਾਯੋਂ ਤਾ ਪਰ ਧਾਏ । ਮਾਰਗ ਮੈਂ ਇਹ ਪਰਤਗਿਆ ਪਾਏ । ੪ ।

ਦਸ ਅਸਵਾਰ ਉਤਰੇ ਆਕਾਸ । ਭੇਜਿਆ ਪੈਕ ਸਾਹ ਤਿਹ ਪਾਸ ।
ਪੂਛੀ ਪੈਕ ਕਹਾ ਤੇ ਆਏ ।[5] । ਕਵਨ ਕਾਜ ਕਿਹ ਤੁਮੇ ਪਠਾਏ । ੫ ।

### ਸੋਰਠਾ

ਕਹੀ ਬਾਤ ਤਿਨ ਤਾਹ ਸ਼ੇਰਸ਼ਾਹ ਕੀ ਮਦਤ ਹਮ ।
ਹੋਇਆ ਹੁਕਮ ਅਲਾਹ ਬਾਦਸ਼ਾਹੀ ਤਾ ਕੋ ਮਿਲੀ । ੬ ।[6]

### ਚੌਪਾਈ

ਜਬੀ ਹੁਮਾਯੋਂ ਸੁਨੀ ਇਹ ਬਾਤ । ਗਈ ਸਕਤ ਸੁਸਤ ਭਏ ਗਾਤ ।[8]
ਤਬੀ ਵਲਾਇਤ ਕੋ ਮਗ ਲੀਨਾ । ਮਗ ਮੇਂ ਵਜੀਰ ਸੋਂ ਪੂਛਨ ਕੀਨਾ । ੭ ।[9]

ਕੋਊ ਨਾਨਕ ਸਾਹ ਕਾ ਕਾਮਲ ਚੇਲਾ । ਤਾ ਪਰ ਜਾਇ ਕਰਹਿ ਹਮ ਮੇਲਾ ।[10]
ਤਾਹ ਬਖਸ ਬਾਬਰ ਕੋ ਕੀਨਾ । ਰਾਜੰ ਤਖਤ ਹਿੰਦ ਕਾ ਦੀਨਾ । ੮ ।[11]

ਤਾਹਿ ਵਜੀਰ ਐਸੀ ਮਤੇ ਕਹੇ । ਤਾ ਕੇ ਪਾਛੇ ਗੁਰੂ ਅੰਗਦ ਅਹੇ ।
ਆਰਫ ਕਾਮਲ ਵਲੀ ਵਿਲਾਇਤ । ਮਿਲੇ ਮਕਸੂਦ ਚਲੋ ਇਹ ਸਾਇਤ । ੯ ।[12]

ਤਬ ਸਾਹ ਹੁਮਾਯੌ ਤਹਾ ਚਲ ਗਏ । ਜਹ ਖੇਲੇ ਦਿਆਲ ਤਹਾ ਠਾਢੇ ਭਏ ।
ਗੁਜਰੀ ਦੋਇ ਘੜੀ ਸਤਗੁਰ ਨਹੀ ਦੇਖਾ । ਕੀਆ ਬਾਦਸਾਹ ਮਨ ਕੋਪ ਬਿਸੇਖਾ । ੧੦

### ਦੋਹਰਾ

ਹੁਮਾਯੋਂ ਮਨ ਅਹੰਕਾਰ ਕਰ ਧਰਿਓ ਮੂਠ ਖੜਗ ਪਰ ਹਾਥ ।[14]
ਪੁਨ ਅਫਸੋਸ ਮਨ ਮੋ ਕਰੇ ਧੁਨ ਧੁਨ ਆਪਨਾ ਮਾਥ । ੧੧ ।

### ਚੌਪਾਈ

ਤਬ ਹਾਥ ਤਲਵਾਰ ਮੂਠ ਪਰ ਰਾਖਾ । ਥਕ ਗਯੋ ਹਾਥ ਤਬ ਦੇਖਾ ਪ੍ਰਭ ਭਾਖਾ ।
ਸੇਰਸਾਹ ਸੌ ਕਛੁ ਨਹੀ ਕੀਨਾ । ਈਹਾ ਤਲਵਾਰ-ਮੂਠ ਗਹਿ ਲੀਨਾ । ੧੨ ।
ਬਿਨਤੀ ਧਾਰ ਹੁਮਾਯੋਂ ਕਹਿਓ । ਬਡੀ ਚੂਕ ਹਮ ਤੈਂ ਇਹ ਭਇਓ ।
ਅਬ ਮਾਫ ਤਕਸੀਰ ਹੋਇ ਕਾਮਲ ਵਲੀ । ਬਖਸ ਨਾਨਕ ਕੈ ਸਕੇ ਟਲੀ । ੧੩ ।
ਤਬ ਦਿਆਲ ਤਾਹਿ ਸੋ ਕਹਿਓ । ਕਛੁ ਅਦਲ ਮਾਹਿ ਬਿਅਦਲੀ ਭਇਓ ।[15]
ਜੌ ਅਬ ਤਲਵਾਰ ਪਰ ਹਾਥ ਨ ਧਰਤੇ । ਤੌ ਅਬ ਹੀ ਤੁਮ ਬਾਦਸਾਹੀ ਕਰਤੇ । ੧੪ ।
ਜਾਇ ਵਲਾਇਤ ਫਿਰ ਤੁਮ ਆਵੈ । ਛਤ੍ਰ ਤਖਤ ਦਿੱਲੀ ਕਾ ਪਾਵੈਂ ।
ਕਰ ਤਸਲੀਮਾਤ ਵਿਲਾਇਤ ਗਇਆ । ਪੁਨ ਆਇ ਤਖਤ ਦਿਲੀ ਕਾ ਲਇਆ । ੧੫ ।[16]

SIKHBOOKCLUB.COM

### ਸੋਰਠਾ

ਸਤਗੁਰ ਬੇ ਪਰਵਾਹ ਕਛੁ ਕਾਹੂ ਸੋ ਕਾਜ ਨਹ ।
ਜੋ ਇਛੇ ਸੋ ਹਰਖ ਸੰਗ ਪ੍ਰਭ ਕੇ ਨਹੀ । ੧੬ ।[17]

ਸਾਖੀ ਪੂਰਨ ਹੋਇ । ੧੦ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਵੇ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਹਮਾਯੂ : ਹਿੰਦੋਸਤਾਨ ਦੇ ਪਹਿਲੇ ਵੱਡੇ ਬਾਦਸ਼ਾਹ ਬਾਬਰ ਦਾ ਜੇਠਾ ਪੁਤਰ । ਇਸ ਦਾ ਜੀਵਨ ਕਾਲ 1508-1556 ਈ. ਤਕ ਬਣਦਾ ਹੈ । ਇਸਨੇ ਥੋੜਾ ਚਿਰ ਹੀ ਰਾਜ ਕੀਤਾ ਹੈ ।

2. ਸ਼ੇਰਸ਼ਾਹ ਸੂਰੀ :—ਸਹਸਰਾਮ ਦੇ ਜਾਗੀਰਦਾਰ ਹਸਨ ਖ਼ਾਨ ਦਾ ਪੁਤਰ ਜੋ ਸੂਰਵੰਸ਼ ਵਿਚੋਂ ਸੀ । ਇਸ ਦਾ ਪਹਿਲਾ ਨਾਂ ਫ਼ਰੀਦ ਖ਼ਾਨ ਸੀ । ਬਿਹਾਰ ਦੇ ਬਾਦਸ਼ਾਹ ਲੋਹਾਨੀ ਦੀ ਸੇਵਾ ਵਿਚ ਰਹਿੰਦਿਆਂ ਇਸਨੇ ਸ਼ੇਰ ਮਾਰਿਆ ਸੀ । ਇਸੇ ਲਈ ਇਸਨੂੰ ਸ਼ੇਰ ਖ਼ਾਨ ਦੀ ਉਪਾਧੀ ਪ੍ਰਦਾਨ ਕੀਤੀ ਗਈ । ਇਸ ਨੇ ਹਮਾਯੂੰ ਨੂੰ ਹਿੰਦੁਸਤਾਨ ਵਿਚੋਂ ਕਢਿਆ ਸੀ । ਇਸਨੇ 1540-1545 ਈ. ਤਕ ਰਾਜ ਕੀਤਾ ।

3. ਕਵੀ ਸ਼ੇਰ ਸ਼ਾਹ ਨੂੰ ਇੰਜ ਅਜਿਹਾ ਬਾਦਸ਼ਾਹ ਦਸਦਾ ਹੈ ਜਿਹੜਾ ਹਮੇਸ਼ਾਂ ਫ਼ਕੀਰਾਂ/ਦਰਵੇਸ਼ਾਂ ਦੀ ਆਗਿਆ ਮੰਨਦਾ ਸੀ ।

4. ਕਵੀ ਤਾਂ ਇਹ ਵੀ ਕਹਿੰਦਾ ਹੈ ਕਿ ਉਸ ਨੂੰ ਬਾਦਸ਼ਾਹੀ ਵੀ ਫ਼ਕੀਰਾਂ ਦੀ ਦੁਆ ਨਾਲ ਹੀ ਮਿਲੀ ਸੀ ਅਤੇ ਉਸਨੇ ਆਪਣਾ ਸਿੱਕਾ ਵੀ ਚਲਾਇਆ ਸੀ।

5. ਇਹ ਸੁਣਦਿਆਂ ਹੀ ਹਮਾਯੂੰ ਤੈਸ਼ ਵਿਚ ਆ ਗਿਆ ਅਤੇ ਉਸਨੇ ਗੁਸਤਾਖੀ ਕੀਤੀ।

6. ਇਥੇ ਇਕ ਗ਼ੈਬੀ ਘਟਨਾ ਵਾਪਰੀ, ਦਸ ਅਸਵਾਰ ਆਕਾਸ਼ ਤੋਂ ਉਤਰੇ ਅਤੇ ਹਮਾਯੂੰ ਨੇ ਉਨ੍ਹਾਂ ਨੂੰ ਸੁਆਲ ਕੀਤਾ ਕਿ ਇਹ ਸੰਦੇਸ਼ ਵਾਹਕ ਕਿਥੋਂ ਆਏ ਹਨ ਅਤੇ ਇਨ੍ਹਾਂ ਕੋਲ ਕਿਹੜਾ ਸੰਦੇਸ਼ ਹੈ।

7. ਉਨਾਂ ਨੇ ਉਤਰ ਦਿਤਾ ਕਿ ਈਸ਼ਵਰ ਨੇ ਸਾਨੂੰ ਸ਼ੇਰ ਸ਼ਾਹ ਸੂਰੀ ਦੀ ਸਹਾਇਤਾ ਕਰਨ ਲਈ ਭੇਜਿਆ ਹੈ।

8. ਇਹ ਸੁਣਦਿਆਂ ਹੀ ਹਮਾਯੂੰ ਦੀ ਤਾਕਤ ਜਵਾਬ ਦੇ ਗਈ ਅਤੇ ਉਸਦੇ ਅੰਗ ਜੁਆਬ ਦਿੰਦੇ ਪ੍ਰਤੀਤ ਹੋਣ ਲਗੇ।

9. ਉਹ ਫੌਰਨ ਹੀ ਦੇਸ਼ ਤੋਂ ਬਾਹਿਰ ਨਿਕਲ ਤੁਰਿਆ। ਰਾਹ ਵਿਚ ਉਸਨੇ ਆਪਣੇ ਸਾਥੀ ਨੂੰ ਉਸ ਫ਼ਕੀਰ ਬਾਰੇ ਪੁਛਿਆ।

10. ਜੁਆਬ ਮਿਲਿਆ ਕਿ ਇਹ ਗੁਰੂ ਨਾਨਕ ਦੇਵ ਜੀ ਦਾ ਪਰਿਪੂਰਣ ਸਿੱਖ ਹੈ। ਸਾਨੂੰ ਇਸ ਨਾਲ ਮੁਲਾਕਾਤ ਕਰਨੀ ਚਾਹੀਦੀ ਹੈ।

11. ਕਵੀ ਕਥਨ ਮੁਤਾਬਿਕ ਗੁਰੂ ਨਾਨਕ ਨੇ ਬਾਬਰ ਨੂੰ ਬਾਦਸ਼ਾਹੀ ਬਖ਼ਸ਼ੀ ਸੀ।

12. ਹਮਾਯੂੰ ਨੇ ਉਸੇ ਘੜੀ (ਸਾਇਤ) ਉਸ ਫ਼ਕੀਰ ਗੁਰੂ ਅੰਗਦ ਦੇਵ ਜੀ ਨੂੰ ਮਿਲਣ ਦੀ ਅਭਿਲਾਖਾ ਵਿਅਕਤ ਕੀਤੀ। ਤਾਂ ਜੋ ਇਛਾ ਪੂਰੀ ਕੀਤੀ ਜਾ ਸਕੇ (ਮਕਸੂਦ ਹਾਸਲ) ਕੀਤਾ ਜਾ ਸਕੇ।

13. ਉਹ ਉਥੇ ਜਾ ਬੈਠਾ ਜਿਥੇ ਗੁਰੂ ਜੀ ਸਮਾਧੀ ਦੀ ਅਵਸਥਾ ਵਿਚ ਅੰਤਰਧਿਆਨ ਬੈਠੇ ਸਨ। ਪਰ ਕੁਝ ਚਿਰ ਗੁਰੂ ਜੀ ਦਾ ਧਿਆਨ ਇਸ ਵਲ ਨਾ ਹੋਇਆ। ਉਹ ਬੜਾ ਕ੍ਰੋਧਵਾਨ ਹੋਇਆ।

14. ਹਮਾਯੂੰ ਨੂੰ ਅਜੇ ਵੀ ਅਹੰਕਾਰ ਸੀ, ਉਸਦਾ ਹੱਥ ਤਲਵਾਰ ਦੀ ਮੁਠ ਤੇ ਗਿਆ। ਫੇਰ ਅਚਾਨਕ ਉਸਨੂੰ ਆਪਣੀ ਗ਼ਲਤੀ ਦਾ ਅਹਿਸਾਸ ਹੋਇਆ ਅਤੇ ਆਪਣਾ ਮੱਥਾ ਫੜ ਕੇ ਬੈਠ ਗਿਆ।

ਨੋਟ:— ਬਿਲਕੁਲ ਇਸੇ ਤਰ੍ਹਾਂ ਦੀ ਇਕ ਘਟਨਾ ਮਲਕ ਮੁਹੰਮਦ/ਜਾਇਸੀ ਦੇ ਗ੍ਰੰਥ ਪਦਮਾਵਤ ਵਿਚ ਵੀ ਆਉਂਦੀ ਹੈ।

15. ਇਨਸਾਫ਼ ਵਿਚ ਕੁਝ ਬੇਇਨਸਾਫ਼ੀ ਹੋ ਗਈ ਹੈ। ਜੇ ਤੂੰ ਤਲਵਾਰ ਤੇ ਹਥ ਨਾ ਧਰਿਆ ਹੁੰਦਾ ਤਾਂ ਹੁਣੇ ਬਾਦਸ਼ਾਹ ਬਣ ਜਾਂਦਾ। ਹੁਣ ਈਰਾਨ ਜਾ ਆ, ਆਉਂਦਿਆਂ ਹੀ ਤੈਨੂੰ ਦਿੱਲੀ ਦਾ ਤਖਤ ਨਸੀਬ ਹੋਵੇਗਾ।

16. ਹਮਾਯੂੰ ਨੇ ਯੋਗ ਭਾਂਤ ਸਤਿਕਾਰ ਸਹਿਤ ਸਜਦਾ ਕੀਤਾ (ਤਸਲੀਮ ਦਾ ਬਹੁਵਚਨ, ਭਾਵਾ ਰਥ ਸਲਾਮ/ਸਤਿਕਾਰ) ਅਤੇ ਫਿਰ ਆਉਂਦਿਆਂ ਹੀ ਉਸਨੂੰ ਦਿੱਲੀ ਦਾ ਤਖ਼ਤ ਨਸੀਬ ਹੋਇਆ।

17. ਅੰਤਿਮ ਬੰਦ ਵਿਚ ਮਹਾਤਮ ਹੈ। ਸਤਿਗੁਰੂ ਬੇ-ਪਰਵਾਹ ਹੈ। ਉਸਨੇ ਕਿਸੇ ਕੋਲੋਂ ਕੁਝ ਲੈਣਾ ਨਹੀਂ ਜੋ ਵੀ ਇਛਾ ਕਰਕੇ ਆਵੇਗਾ, ਉਸਨੂੰ ਮਨ ਇਛਿਤ ਫਲ ਪ੍ਰਾਪਤ ਹੋਵੇਗਾ। ਗੁਰੂ ਜੀ ਤਾਂ ਖ਼ੁਸ਼ੀ ਗਮੀ ਤੋਂ ਵਿਮੁਕਤ ਹਨ।


www.sikhbookclub.com

## ੧ੳ ਸਤਿਗੁਰ ਪ੍ਰਸਾਦਿ॥

### ਸਾਖੀ ੬

**ਸਾਖੀ ਟਹਲੀਆ ਸਤਗੁਰ ਕੀ ਸੰਗਤ ਮੋ ਆਵੈ ਕਿਸੀ ਕੇ ਕਹੇ ਕਛੁ ਟਹਲ ਨ ਕਰਤਾ ਅਰੁ ਮਨਮਤ ਦ੍ਰਿੜ ਯਹੀ ਜੋ ਸਤਿਗੁਰ ਕੀ ਆਗਿਆ ਹੋਵੇਗੀ ਸੋਈ ਮੈ ਕਰੇਗਾ,**

**ਸੋਰਠਾ**

ਸਤਿਗੁਰ ਕ੍ਰਿਪਾ-ਨਿਧਾਨ ਸਦਾ ਸਹਜ ਆਨੰਦ ਜੁਤ।[1]
ਕੋ ਬੂਝੈ ਸਿਖ ਸੁਜਾਨ ਅਕ੍ਰੈ ਅਚਲ ਅਡੋਲ ਅਤ।੧।[2]

**ਚੌਪਾਈ**

ਪਰਮ ਅਵਧੂਤ ਜੁਗਤ ਅਪਾਰ। ਨਿਰਾਲੰਭ ਪਰਮ ਸੁਖ ਸਾਰ।[3]
ਨਹੀ ਉਦੇ ਅਸਤ ਹਰਖ ਨਹੀ ਸੋਗ। ਨਹੀ ਭਾਉ ਅਭਾਉ ਨ ਜੋਗ ਵਿਜੋਗ।੨।[4]
ਨਿਜ ਇਛਾ ਜੋ ਸੇਵਾ ਕਰੇ। ਸਹਜੇ ਸਕਲ ਕਾਜ ਅਨਸਰੇ।[5]
ਕਾਹੂ ਕਾ ਕਛੁ ਗ੍ਰਹਨ ਨ ਹੋਇ। ਜੋ ਲੇ ਖਾਵੈ ਆਵੈ ਸੋਇ।੩।
ਏਕ ਟਹਲੂਆ ਊਹਾ ਰਹੇ। ਕਛੁ ਕਰੇ ਨਹੀ ਜੁ ਤਿਸ ਕੋਊ ਕਹੇ।
ਬਹੁਤ ਕਾਲ ਇਮ ਭਇਓ ਬਿਤੀਤ। ਬੁਢੇ ਤਾਹਿ ਕਹੀ ਸੁਨ ਮੀਤ।੪।
ਸਤਗੁਰ ਸੰਗਤ ਮੋ ਜੋ ਰਹੀਏ। ਭਜਨ ਟਹਲ ਕਰ ਕਾਲ ਬਿਤਈਏ।
ਬੁਢੇ ਸੋ ਐਸੇ ਤਿਨ ਭਾਖੀ। ਮੈਂ ਇਹ ਮਨ ਮੋ ਦ੍ਰਿੜ ਕਰ ਰਾਖੀ।੫।

**ਦੋਹਰਾ**

ਜੋ ਟਹਲ ਸਤਿਗੁਰ ਨਿਜ ਮੁਖ ਕਹੈ ਸੋ ਮੈ ਕਰੋ ਸੁਜਾਨ।
ਕਾਹੂ ਕੀ ਮਾਨੇ ਨਹੀ ਮੇਰੇ ਯਹ ਪ੍ਰਮਾਨ।੬।

**ਚੌਪਾਈ**

ਦਿਵਸ ਬਹੁਤ ਬਤੀਤ ਇਮ ਭਈਓ। ਨਿਜ ਮੁਖ ਕਛੁ ਸੇਵਾ ਨਹੀ ਕਹਿਓ।
ਤਬ ਤਿਨ ਗੁਰ ਪਹਿ ਬਿਨਤੀ ਕੀਨੀ। ਕਛੁ ਸੇਵਾ ਕਹੋ ਸਤਿਗੁਰ ਪ੍ਰਬੀਨੀ।੭।
ਤਬ ਸਹਜ ਰੰਗ ਸਤਿਗੁਰ ਕਹਿਓ ਤਾਹ। ਤੁਮ ਅਗਨ ਜਲੋ ਇਹ ਸੇਵਾ ਆਹ।
ਸ ਸੁਨ ਬਚਨ ਉਠ ਬਨ ਮੋ ਗਇਓ। ਲਕਰੀ ਬਟੋਨ ਅਗਨ ਤਿਨ ਦਇਓ।੮।

ਦੇਖ ਪਰਜੁਲਤ ਜਲਿਓ ਨਹੀ ਜਾਇ। ਸਤਿਗੁਰ ਬਚਨ ਨ ਮਨ ਠਹਰਾਇ।
ਇਕ ਚੋਰੀ ਚੋਰੀ ਕਰ ਮਾਲ ਬਹੁ ਪਾਇਆ। ਵੈ ਲੀਏ ਸੰਗ ਮਾਲ ਤਹਾ ਆਇਆ। ੯।
ਤਿਨ ਇਹ ਚਲਤ ਬਨ ਮੋ ਜਬ ਦੇਖਾ। ਪੂਛਾ ਤਾ ਸੋ ਬਾਤ ਬਸੇਖਾ।
ਕਵਨ ਕਰਮ ਮੀਤ ਤੁਮ ਕਰੋ। ਕਾਹੇ ਕੋ ਤੁਮ ਅਗਨੀ ਜਰੋ। ੧੦।

ਟਹਲੀਆ ਬਾਚ

ਦੋਹਰਾ

ਸਤਿਗੁਰ ਮੁਹਿ ਆਗਿਆ ਕਰੀ ਤੁਮ ਜਰੋ ਅਗਨ ਮੋ ਜਾਇ।
ਦੇਖ ਅਗਨਿ ਨਹੀ ਜਰ ਸਕੋ ਅਬਿ ਕਿਆ ਕਰੋ ਉਪਾਇ। ੧੧।

ਤੋਮਰ ਛੰਦ

ਸੁਨ ਚੋਰ ਕੀਓ ਬਿਚਾਰ। ਮਮ ਕੀਏ ਪਾਪ ਅਪਾਰ।
ਯਹ ਮਾਲ ਇਸ ਕੋ ਦੇਉ। ਯਹ ਬਚਨ ਮੋਲ ਸੁ ਲੇਉ। ੧੨।
ਕਹੀ ਚੋਰ ਸੁਨ ਮਮ ਮੀਤ। ਕਿਉ ਪਰੋ ਤੁਮ ਭੈ-ਭੀਤ।
ਯਹ ਬਚਨ ਗੁਰ ਮੁਹਿ ਦੇਹੁ। ਸਭ ਮਾਲ ਮੋ ਸੋ ਲੇਹੁ। ੧੩।
ਧਨ ਲੇਹ ਤੁਮ ਗ੍ਰਹ ਜਾਹੁ। ਮੈ ਜਰੋ ਅਗਨੀ ਮਾਹ।
ਭਇਓ ਲੋਭ ਚਿਤ ਅਧੀਨ। ਦੇ ਬਚਨ ਧਨ ਸਭ ਲੀਨ। ੧੪।
ਤਿਨ ਚੋਰ ਅਗਨਿ ਮੋ ਜਾਇ। ਦੀਨਾ ਅਪਨਾ ਸਰੀਰ ਜਲਾਇ।
ਬੇਬਾਨ ਉਤਰਿਓ ਤਾਹ। ਚੜ ਗਇਓ ਸੁਰਗਨ ਮਾਹ। ੧੫।
ਜੈ ਜੈ ਕੀਓ ਸਭ ਲੋਗ। ਗੁਰਬਚਨ ਕੋ ਇਹ ਭੋਗ।
ਦੇ ਬਚਨ ਲੀਓ ਜਿਨ ਮਾਲ। ਅਬ ਸੁਨੋ ਤੋ ਕੋ ਹਾਲ। ੧੬।
ਲੇ ਚਲਿਓ ਗ੍ਰਿਹ ਕੋ ਮਾਲ। ਹੁਇ ਮੁਦਤ ਮਨਹਿ ਖੁਸ਼ਹਾਲ।
ਜਬ ਗਇਓ ਨਗਰੀ ਮਾਹ। ਕੁਟਵਾਲ ਪਕੜਿਓ ਤਾਹ। ੧੭।

ਦੋਹਰਾ

ਕੋਟਵਾਲ ਤਾ ਸੋਂ ਕਹੀ ਤੁਮ ਚੋਰੀ ਕੀਨੀ ਕਾਹ।
ਛੀਨ ਮਾਲ ਮਾਲਕ ਦੀਆ ਫਾਸੀ ਦੀਨੀ ਤਾਹ। ੧੮।
ਗੁਰ ਬਰਨਨ ਪਰਤੀਤ ਜਿਹ ਤਾ ਕੋ ਪਦਵੀ ਊਚ।
ਜੋ ਤਜਹ ਬਚਨ ਗੁਰ ਲੋਭ ਕਰਿ ਨਰਕ ਘੋਰ ਦੁਖ ਮੂਚ। ੧੯।
ਸਤਿਗੁਰ ਸੰਤ ਸੋਂ ਲਾਭ ਤਿਹ ਜ ਗੁਰਮੁਖ ਦ੍ਰਿੜ-ਮਤ ਹੋਇ।
ਮਨਮੁਖ ਚੰਚਲ ਜੋ ਕਰੇ ਸਿਖੀ ਉਲਟੀ ਸੋਇ। ੨੦।
ਮਹਮਾ ਸਤਿਗੁਰ-ਬਚਨ ਕੀ ਦੇਖੋ ਪੁੰਨ ਪ੍ਰਮਾਨ।
ਸਿਖ-ਸੰਗਤ ਫਾਸੀ ਮਿਲੇ ਚੜ ਗਇਓ ਚੋਰ ਬਿਬਾਨ। ੨੧।

 www.sikhbookclub.com

**ਸਾਖੀ ਪੂਰਨ ਹੋਈ। ੭੧।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।

ਹੋਇ ਦਿਆਲ ਕਰ ਲਏ ਉਧਾਰ।

# ਟਿਪਣੀਆਂ ਅਤੇ ਹਵਾਲੇ

1. ਸਤਿਗੁਰੂ ਕ੍ਰਿਪਾ/ਬਖ਼ਸ਼ਿਸ਼ ਦਾ ਖਜ਼ਾਨਾ ਹੈਣ ਅਤੇ ਸਦੀਵ ਕਾਲ ਸਹਿਜ-ਆਨੰਦ-ਯੁਕਤ ਰਹਿੰਦੇ ਹਨ।

2. ਕੋਈ ਕੋਈ ਸੁਜਾਨ ਸਿਖ ਹੀ ਇਹ ਭੇਦ ਜਾਣਦਾ ਹੈ ਅਤੇ ਉਹ ਸਥਿਰ (ਅਕ੍ਰਿਯ) ਪੱਕੀ ਸੋਚ ਵਾਲਾ ਹੁੰਦਾ ਹੈ ਅਤੇ ਕਦੀ ਵੀ ਡੋਲਦਾ ਨਹੀਂ।

3. ਕੋਈ ਸ੍ਰੇਸ਼ਠ ਜੀਵਨ ਜੁਗਤੀ ਵਾਲਾ ਸਾਧੂ- ਜਨ ਹੀ ਅਜਿਹਾ ਹੋ ਸਕਦਾ ਹੈ ਜਿਸਨੂੰ ਈਸ਼ਵਰ ਤੋਂ ਬਗ਼ੈਰ ਹੋਰ ਸਹਾਰਿਆਂ ਦੀ ਜ਼ਰੂਰਤ ਨਾ ਹੋਵੇ।

4. ਉਸਨੂੰ ਚੜਦੇ ਲਹਿੰਦੇ/ਵਾਧੇ ਘਾਟੇ ਦੀ ਕੋਈ ਚਿੰਤਾ ਨਹੀਂ, ਖੁਸ਼ੀ ਅਤੇ ਗ਼ਮੀ ਵਿਚ ਕੋਈ ਭੇਦ ਨਹੀਂ, ਪਿਆਰ, ਆਦਰ ਅਤੇ ਅਨਾਦਰ ਵਿਚ ਕੋਈ ਫ਼ਰਕ ਨਹੀਂ ਅਤੇ ਮਿਲਾਪ ਅਤੇ ਵਿਛੋੜਾ ਉਸ ਲਈ ਇਕੋ ਜਿਹੇ ਹਨ।

5. ਜੋ ਆਪਣੀ ਇਛਾ ਅਨੁਸਾਰ ਬਿਨਾਂ ਕਿਸੇ ਲਾਲਚ ਦੇ ਸੇਵਾ ਕਰਦਾ ਹੈ, ਉਸਦੇ ਸਾਰੇ ਕੰਮ ਆਪਣੇ ਆਪ ਹੀ ਸੰਵਰ ਜਾਂਦੇ ਹਨ।

6. ਭੈ ਭੀਤ; ਡਰਿਆ ਹੋਇਆ, ਘਬਰਾਇਆ ਹੋਇਆ।

7. ਗੁਰੂ ਬਚਨ ਨੂੰ ਮੰਨਣ ਦੀ ਬਹੁਤ ਮਹਿਮਾ ਹੈ ਪਰ ਜੋ ਕਿਸੇ ਲੋਭ ਵਸ ਗੁਰੂ ਦੇ ਵਚਨਾਂ ਦੀ ਪਰਵਾਹ ਨਹੀਂ ਕਰਦਾ ਉਸਨੂੰ ਨਰਕ ਮਿਲਦਾ ਹੈ ਅਰਥਾਤ ਉਹ ਨਰਕਾਂ ਦਾ ਭਾਗੀ ਬਣਦਾ ਹੈ।

8. ਸਤਿਗੁਰੂ ਦੀ ਸੰਗਤ ਤੋਂ ਦ੍ਰਿੜ੍ਹ ਮਤਿ ਵਾਲੇ ਗੁਰਸਿਖ ਨੂੰ ਤਾਂ ਲਾਭ ਹੁੰਦਾ ਹੈ ਪਰ ਚੰਚਲ ਮਤਿ ਵਾਲੇ ਮਨਮੁਖ ਨੂੰ ਗੁਰੂ ਸਿਖਿਆ ਵੀ ਉਲਟੀ ਜਾਪਦੀ ਹੈ।

9. ਫਿਰ ਸਤਿਗੁਰੂ ਵਚਨ ਦੀ ਮਹਿਮਾ ਤਾਂ ਪ੍ਰਮਾਣਿਤ ਹੈ। ਉਲਟੀ ਮਤਿ ਵਾਲੇ ਵਿਅਕਤੀਆਂ ਨੂੰ ਫਾਂਸੀ ਦੀ ਸਜ਼ਾ ਮਿਲੀ ਜਦੋਂ ਚੋਰ ਨੂੰ ਵਿਮਾਨ ਵਿਚ ਬਿਠਾ ਕੇ ਬੈਕੁੰਠ ਪਹੁੰਚਾਇਆ ਗਿਆ।

ਨੋਟ :—ਇਹ ਗੁਰ ਸੰਗਤ ਅਤੇ ਗੁਰੂ ਹੁਕਮ-ਪਾਲਣ ਦਾ ਮਹਾਤਮ ਹੈ।

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੭

**ਸਾਖੀ ਮਹਿਮਾ ਸਤਿਗੁਰ ਕੀ ਏਕਤਾ ਕੀ ਅਰੁ ਭਾਈ ਬੁਢੇ ਅਰੁ ਰਾਇ ਬਲਵੰਤ ਰਬਾਬੀ ਕੇ ਅਭਾਉ ਕੀ ।**

### ਸੋਰਠਾ

ਸਤਿਗੁਰ ਸਦਾ ਦਿਆਲ ਬੈਰ ਭਾਵ ਜਾ ਕੇ ਨਹੀ ।
ਹੋਇ ਦੁਖੀ ਤਤਕਾਲ ਜਬ ਹੋਇ ਅਭਾਵ ਗੁਰਸਿਖ ਕੋ । ੧ ।

### ਅੜਲ

SIKHBOOKCLUB.COM

ਬਲਵੰਤ ਰਬਾਬੀ ਸਤਿਗੁਰ ਕੇ ਸਨਮੁਖ ਬਹੇ ।
ਚੌਕੀ ਸਬਦ ਸੁਨਾਇ ਸਦਾ ਸੁਖ ਮੈ ਰਹੇ ।
ਗੁਰੂ ਬਾਬੇ ਕਹੀ ਸੁ ਪਾਸ ਇਸੇ ਇਮ ਰਾਖੀਏ ।
ਹੋ ਜਿਮ ਦਾਂਤਨ ਮੈ ਜੀਭ ਵਚਨ ਸਭ ਭਾਖੀਏ । ੨ ।
ਦਿਵਸ ਏਕ ਬਸ ਪ੍ਰੇਮ ਹੋਇ ਬੁਢੇ ਕਹੀ ।
ਹੇ ਬਲਵੰਤ ਸਬਦ ਸੁਨਾਇ ਮੇਰੇ ਮਨ ਰੁਚ ਭਈ ।
ਉਹ ਬੋਲਿਓ ਬਚਨ ਕਠੋਰ ਨ ਸਬਦ ਸੁਨਾਇਆ ।[2]
ਹੋ ਅੰਤਰਿਜਾਮੀ ਸਤਿਗੁਰ ਨ ਭਲਾ ਭਾਇਆ । ੩ ।[3]
ਇਹ ਪ੍ਰੇਮੇ ਅਭਾਉ ਦਿਆਲ ਗੁਰੂ ਮਨ ਮੈ ਧਰਾ ।[4]
ਇਹ ਢਾਡੀ ਪ੍ਰੇਮ-ਬਿਹੀਨ ਅਹੈ ਮਨ ਮੈ ਕਰਾ ।[5]
ਭਜਨ ਸਮਾ ਜਬ ਭਇਆ ਆਇ ਕੀਰਤਨ ਕਰੀਓ ।[6]
ਹੋ ਸਤਿਗੁਰ ਮੁਖ ਲੀਓ ਫੇਰ ਪੀਠ ਤਾ ਢਿਗ ਧਰਿਓ । ੪ ।
ਪੁਨ ਲੇ ਬਲਵੰਤ ਰਬਾਬ ਜਾਇ ਸਨਮੁਖ ਖਰਾ ।
ਤਬ ਫਿਰ ਬੈਠੇ ਗੁਰਦਿਆਲ ਨ ਸਨਮੁਖ ਮੁਖ ਕਰਾ ।[7]
ਤਬ ਪੂਛਾ ਤਿਨ ਕਰ ਜੋੜ ਕਿਆ ਅਵਗੁਨ ਮੈ ਕਰਿਓ ।
ਹੋ ਪ੍ਰਭ ਸਬਦ ਨ ਸੁਨੋ ਨ ਮੋਹਿ ਢਿਗ ਮਖ ਧਰੋ । ੫ ।[8]


www.sikhbookclub.com

## ਦੋਹਰਾ

ਤਬ ਤਾ ਸਤਿਗੁਰ ਕਹਿਓ ਅਬ ਸਮਾ ਸੁਨਨ ਕੋ ਨਾਹ ।[9]
ਜਬ ਪ੍ਰੇਮ ਜੁਗਤ ਤੇ ਸੋ ਕਹਿਓ ਤਬ ਨ ਸੁਨਾਇਓ ਕਾਹ । ੬ ।

## ਚੌਪਾਈ

ਜਬ ਬੁਢੇ ਸਬਦ ਸੁਨਨ ਤੁਮ ਕਹਾ ।ਹੋਇ ਪ੍ਰੇਮ ਰੂਪ ਤਿਸ ਘਟ ਮੈ ਅਹਾ ।
ਤੁਮ ਬਚਨ ਕਠੋਰ ਕਹਿ ਕੀਓ ਅਭਾਉ । ਅਬ ਨਾ ਸੁਨ, ਮੋ ਮਨ ਨਹੀ ਚਾਉ । ੭ ।
ਤਬ ਤਾ ਕੇ ਹਉਮੈ-ਬੁਧ ਆਈ । ਮੈ ਗੁਰੂ ਬਾਬੇ ਕੀ ਸੇਵ ਕਮਾਈ ।
ਹਉ ਜਾਟ ਬੂਟ ਅਗੇ ਨਹੀ ਗਾਉ ।[10] ਗੁਰੂ ਬਾਬੇ ਸੁਨਿਓ, ਅਬ ਤੁਮੇ ਸੁਨਾਉ । ੮ ।
ਇਮ ਕਹ ਕੇ ਉਠਿ ਚਲਾ ਰਿਸਾਇ ।ਜੋ ਮੋ ਪੈ ਸਬਦ, ਕਮੀ ਮੋਹ ਕਾਇ ?[11]
ਜਹਾ ਬਾਬੇ ਜੀ ਕੀ ਬਾਨੀ ਗਾਵੈ । ਖਾਨ, ਪਾਨ, ਬਸਤ੍ਰ, ਧਨ ਪਾਵੈ । ੯ ।[12]
ਲੇ ਰਬਾਬ ਉਥਿ ਗਇਓ ਰਿਸਾਇ । ਜਹਾਂ ਗਾਵੇ ਤਹਾਂ ਭੀਖ ਨ ਪਾਇ ।
ਕਾਹੂ ਤਾਹ ਪਛਾਨਾ ਨਾਹ ।[13] ਖਾਨ ਖਾਨ ਕੋਊ ਪੂਛੇ ਨਾਹ । ੧੦ ।

SIKHBOOKCLUB.COM

## ਦੋਹਰਾ

ਪਾਚ ਦਿਵਸ ਤਾ ਕੋ ਭਏ ਮਿਲਿਓ ਨਾ ਪਾਨੀ ਅੰਨ ।[14]
ਗੁਰ-ਬਿਮੁਖ ਸਭ ਜਗ, ਬਿਮੁਖ ਗੁਰ ਸਨਮੁਖ ਧੰਨ ਧੰਨ ।੧੧।

## ਤੋਮਰ ਛੰਦ

ਤਬ ਭਇਓ ਤਾਹ ਗਿਆਨ । ਮੈ ਨੀਚ ਜਨਮ ਅਜਾਨ ।
ਸਤਿਗੁਰ ਨ ਜਾਨਿਆ ਮੋਹ । ਸਭ ਜਗ ਕਰੇ ਮਮ ਦ੍ਰੋਹ । ੧੨ ।
ਅਬ ਸਰਨ ਤਾ ਕੀ ਜਾਉ । ਜੇ ਦਰਸ ਸੰਤ ਗੁਰ ਪਾਉ ।
ਕਰ ਬਿਨੇ ਹੋਇ ਅਧੀਨ । ਗਰਬ ਖਸ ਲੇਹ ਪ੍ਰਬੀਨ । ੧੩ ।
ਕੀਓ ਪਿਆਸ ਭੂਖ ਬਿਹਾਲ । ਮਨ ਚਿਤਵਿਓ ਗੁਰ ਦਿਆਲ ।
ਆਇ ਗਿਰਦ ਦੁਆਰੇ ਫਿਰਿਓ । ਕਰ ਰੁਦਨ ਬਿਨੇ ਉਚਰਿਓ । ੧੪ ।
ਇਕ ਸਿਖ ਬਿਨਤੀ ਕੀਨ । ਬਲਵੰਡ ਖਰਾ ਅਧੀਨ ।
ਤਬ ਸੁਨਿਓ ਦੀਨ ਸੁਭਾਇ । ਲੀਨ ਦਿਆਲ ਬੁਲਾਇ । ੧੫ ।
ਸਿਰ ਜਾਇ ਚਰਨਨ ਦੀਨ । ਬੋਲਿਓ ਤਬ ਹੋਹਿ ਅਧੀਨ ।
ਬਹੁ ਬਿਨੇ ਬਚਨ ਸੁਨਾਇ । ਸਤਿਗੁਰੂ ਦਯਾ ਜਨਾਇ । ੧੬ ।

 www.sikhbookclub.com

### ਦੋਹਰਾ

ਤਬ ਹਸੇ ਦਿਆਲ ਤਿਹ ਦੇਖ ਕੈ ਭਾਖਿਓ ਸਹਜ ਸੁਭਾਇ ।
ਕਛੁ ਉਸਤਤ ਮੁਖ ਤੇ ਕਰੋ ਭੂਲ ਤੁਮਾਰੀ ਜਾਇ । ੯੭ ।[16]

### ਚੌਪਾਈ

ਬਲਵੰਡ ਕਹੇ ਹੇ ਪ੍ਰਭ ਕਿਆ ਭਇਓ । ਸਭ ਬਾਨੀ ਬਾਕ ਮੋ ਤੇ ਚਲ ਗਇਓ ।
ਪ੍ਰਭ ਦਿਆਲ ਕਹੀ ਸਹਜ ਸੁਭਾਇ । ਮਮ ਵਚਨ ਵਾਕ ਬਾਨੀ ਫਿਰ ਪਾਇ । ੧੮ ।
ਤਬ ਬਲਵੰਡ ਉਸਤਤ ਕਰੀ । ਟਿੱਕੇ ਕੀ ਵਾਰ ਕਰ ਨਾਦ ਉਚਰੀ ।
ਨਾਦੇ ਹੋਇ ਸਨਮੁਖ ਗੁਰ ਗਾਈ । ਸ੍ਰੀ ਸਤਿਗੁਰ ਜੀ ਕੇ ਮਨ ਭਾਈ । ੧੯ ।[17]

### ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ[18]

ੴ ਸਤਿਗੁਰ ਪ੍ਰਸਾਦਿ ॥

ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥
ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ ॥
ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵਦੈ ॥
ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥
ਮਤਿ ਗੁਰ ਆਤਮਦੇਵ ਦੀ ਖੜਗਿ ਜੋਰਿ ਪਰਾਕੁਇ ਜੀਅਦੈ ॥
ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥
ਸਹਿ ਟਿਕਾ ਦਿਤੋਸੁ ਜੀਵਦੈ ॥ ੧ ॥
ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥
ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ ॥
ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ ॥
ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥
ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ ॥
ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥
ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥
ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ ॥
ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ ॥
ਦਿਲਿ ਖੋਟੈ ਆਕੀ ਫਿਰਨਿ ਬੰਨਿ ਭਾਰੁ ਉਚਾਇਨਿ ਛਟੀਐ ।
ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ ॥


www.sikhbookclub.com

ਕਉਣੁ ਹਾਰੇ ਕਿਨਿ ਉਵਟੀਐ ॥
ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥
ਧਰਮਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥
ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ ॥
ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ ॥
ਨਾਨਕ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥
ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ ॥
ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ ॥
ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥
ਗੁਰ ਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ ॥
ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ ॥
ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥ ੩ ॥
ਹੋਰਿਂਓ ਗੰਗ ਵਹਾਈਐ ਦੁਨਿਆਈ ਆਖੈ ਕਿ ਕਿਓਨੁ ॥
ਨਾਨਕ ਈਸਰਿ ਜਗਨਾਥਿ ਉਚਹਦੀ ਵੈਣੁ ਵਿਰਿਕਿਓਨੁ ॥
ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥
ਚਉਦਹ ਰਤਨ ਨਿਕਾਲਿਅਨੁ ਕਰਿ ਆਵਾਗਉਣੁ ਚਿਲਕਿਓਨੁ ॥
ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ ॥
ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥
ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥
ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥ ੪ ॥[19]

## ਚੌਪਈ

ਹੋਇ ਸਤਿਗੁਰ ਦਿਆਲ ਕਹਿਓ ਸਮਝਾਇ । ਪੁਨ ਸਿਖ-ਮਨ ਭੰਗ ਨਾ ਕਰਨਾ ਤਾਹਿ ।
ਸਿਖਨ ਕੇ ਮਨ ਮੋ ਮੈ ਰਹੋ । ਯਹ ਨਿਜ ਮਤ ਮੈ ਤੋ ਕੋ ਕਹੋ । ੨੦ ।

ਗੁਰਮੁਖ ਸਿਖ ਰੂਪ ਮਮ ਜਾਨੋ । ਯਾ ਮੋ ਰੰਚਕ ਭੇਦ ਨ ਆਨੋ ।[21]
ਜੋ ਮੇਰੋ ਪ੍ਰੇਮ ਧਰੇ ਮਨ ਮਾਹੀ । ਮੈ ਤਾ ਕੋ ਸਦ ਨਿਰਖਤ ਆਹੀ । ੨੧ ।[22]

ਸਿਖ ਸੋਇ ਜੋ ਗੁਰ ਹਿਤ ਲਾਗੈ । ਦ੍ਰਿੜ ਵਚਨ ਗੁਰੂ ਸਦ ਹਿਰਦੈ ਜਾਗੈ ।
ਕਰੈ ਭਗਤ ਗੁਰ ਅਰਪਨ ਕਰੇ । ਵੇ ਜੀਵਮੁਕਤ ਜਗ ਮਾਹਿ ਬਿਚਰੇ । ੨੨ ।[23]


www.sikhbookclub.com

## ਦੋਹਰਾ

ਯਹ ਸਤਿਗੁਰ ਸ੍ਰੀ ਮੁਖ ਕਹਿਓ ਸਿਖ ਗੁਰੂ ਨਹੀਂ ਭੇਦ ।
ਜੋ ਸਿਖ ਸਦਾ ਸਤਿਗੁਰ ਭਜੈ ਪਰਮਾਤਮ ਆਭੇਦ । ੨੩ ।

ਸਾਖੀ ਪੂਰਨ ਹੋਈ । ੭੨ ।
ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਕਿਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1 ਜਦੋਂ ਜਦੋਂ ਵੀ ਗੁਰਸਿਖ ਦਾ ਨਿਰਾਦਰ/ਅਪਮਾਨ (ਅ+ਭਾਵ-ਅਭਾਵ) ਹੁੰਦਾ ਹੈ ਸਤਿਗੁਰੂ ਨੂੰ ਸੁਹਣ ਪਹੁੰਚਦਾ ਹੈ ।

2. ਬਾਬਾ ਬੁੱਢਾ ਜੀ ਨੇ ਬਲਵੰਡ ਨੂੰ ਆਦੇਸ਼ ਦਿਤਾ ਕਿ ਮੇਰਾ ਮਨ ਗੁਰਬਾਣੀ ਦਾ ਮਿਠਾ ਰਸ ਮਾਨਣ ਲਈ ਲੌਚਦਾ ਹੈ । ਇਸ ਲਈ ਕੋਈ ਸ਼ਬਦ ਸੁਣਾਓ । ਉਸਨੇ ਕਠੋਰ ਸ਼ਬਦਾਂ ਵਿਚ ਉਤਰ ਦਿਤਾ। ਜਿੰਨ ਗੁਰੂਚਰਨਾਂ ਦਾ ਨਿਰਾਦਰ ਹੋਇਆ ।

3. ਅੰਤਰਯਾਮੀ (ਮਨ ਅੰਤਰ ਦੀਆਂ ਜਾਣਨ ਵਾਲਾ) ਗੁਰੂ ਨੂੰ ਇਹ ਗਲ (ਬਲਵੰਡ ਦੀ ਨੀਤੀ) ਚੰਗੀ ਨਾ ਲਗੀ ।

4. ਗੁਰੂ ਜੀ ਦੇ ਮਨ ਵਿਚ ਆਇਆ ਕਿ ਅਜ ਇਸ (ਬਲਵੰਡ) ਰਬਾਬੀ ਨੇ ਪ੍ਰੇਮ-ਵਿਵਹਾਰ ਦੀ ਥਾਂ ਸਗੋਂ ਅਪਮਾਨ ਭਰਿਆ ਵਿਵਹਾਰ ਕੀਤਾ ਹੈ ।

5. ਇਸ ਪ੍ਰੇਮ ਵਿਹੂਣੇ ਰਬਾਬੀ ਦੇ ਮਨ ਵਿਚ ਅਹੰਕਾਰ ਪ੍ਰਵਿਸ਼ਠ ਹੋ ਗਿਆ ਹੈ ।

6. ਕੀਰਤਨ ਕਰਨ ਵੇਲੇ ਸਤਿਗੁਰੂ ਉਸ ਵਲ ਪਿਠ ਕਰਕੇ ਬੈਠ ਗਏ ।

7. ਫਿਰ ਬਲਵੰਡ ਰਬਾਬ ਲੈਕੇ ਗੁਰੂ ਜੀ ਦੇ ਸਾਮ੍ਹਣੇ ਜਾ ਖਲੋਤਾ, ਹੁਣ ਗੁਰੂ ਜੀ ਨੇ ਵੀ ਮੁਖ ਫੇਰ ਲਿਆ ।

8. ਹੁਣ ਬਲਵੰਡ ਨੂੰ ਹੋਸ਼ ਆਈ । ਉਸ ਨੇ ਇਸ ਸਾਰੇ ਵਰਤਾਰੇ ਦਾ ਕਾਰਣ ਪੁਛਿਆ ।

9. ਗੁਰੂ ਜੀ ਨੇ ਕਿਹਾ ਹੁਣ ਸ਼ਬਦ ਸੁਣਨ ਦਾ ਵੇਲਾ ਵਿਹਾ ਗਿਆ ਹੈ । ਜਦੋਂ ਸ਼ਬਦ ਸੁਣਨ ਦੀ ਇੱਛਾ ਪ੍ਰਗਟ ਕੀਤੀ ਸੀ ਉਦੋਂ ਤੂੰ ਸੁਣਾਇਆ ਨਹੀਂ ਸੀ ।

10. ਉਦੋਂ ਤੈਨੂੰ ਅਹੰਕਾਰ ਸੀ ਕਿ ਮੈਂ ਗੁਰੂ ਬਾਬੇ ਦੀ ਸੇਵਾ ਕੀਤੀ ਹੈ । ਇਸ ਲਈ ਜਟ ਬੂਟ ਭਾਈ ਬੁਢਾ ਰੰਧਵਾ ਅਗੇ ਕਿਉਂ ਗਾਵਾਂ ।

11. ਇੰਜ ਉਹ ਰੁਸ ਕੇ ਚਲਾ ਗਿਆ । ਉਸਦੇ ਮਨ ਵਿਚ ਕਿ ਮੇਰੇ ਕੋਲ ਸ਼ਬਦ ਹੈ, ਸੰਗੀਤ ਕਲਾ ਹੈ, ਮੈਨੂੰ ਕਿਸ ਚੀਜ਼ ਦੀ ਘਾਟ ਹੈ ।

12. ਜਿਥੇ ਵੀ ਗੁਰਬਾਣੀ ਸੁਣਾਵਾਂਗਾ/ਗਾਇਣ ਕਰਾਂਗਾ ਉਥੇ ਹੀ ਖਾਣ, ਪੀਣ, ਰਹਿਤ ਦਾ ਪ੍ਰਬੰਧ ਹੋ ਜਾਵੇਗਾ ।

13. ਉਹ ਰਬਾਬ ਲੈ ਕੇ ਉਠ ਤੁਰਿਆ । ਉਹ ਜਿਥੇ ਵੀ ਜਾਂਦਾ ਕੋਈ ਉਸਨੂੰ ਮੂੰਹ ਨਾ ਲਾਉਂਦਾ । ਕੋਈ ਵੀ ਉਮਦੀਆਂ ਲੋੜਾਂ ਦੀ ਪੂਰਤੀ ਨਹੀਂ ਕਰਦਾ ਸੀ ।

14. ਉਹ ਪੰਜ ਦਿਨ ਭੁਖਾ ਪਿਆਸਾ ਫਿਰਦਾ ਰਿਹਾ । ਕਵੀ ਕਹਿੰਦਾ ਹੈ ਕਿ ਜਿਸ ਵਲੋਂ ਸਤਿਗੁਰੂ ਨੇ ਮੁਖ ਮੋੜ ਲਿਆ, ਸਮਝੋ ਸਾਰੇ ਜਗਤ ਉਸ ਉਤੇ ਪਿਠ ਕਰ ਲਈ ਹੈ । ਪਰ ਜਿਸ ਤੇ ਉਸਦੀ ਮਿਹਰ ਹੈ ਉਸ ਲਈ ਸਾਰਾ ਜਗਤ ਪ੍ਰਸੰਨ ਹੈ ਅਰਥਾਤ ਉਸਦੀ ਸਹਾਇਤਾ ਲਈ ਤਤਪਰ ਹੈ ।

 www.sikhbookclub.com

15. ਉਹ ਗੁਰਦੁਆਰੇ ਪਹੁੰਚ ਗਿਆ, ਰੋਇਆ ਕੁਰਲਾਇਆ, ਆਪਣੀ ਵੇਦਨਾ ਦੱਸੀ ।

16. ਤਾਂ ਦਇਆਲੂ ਗੁਰੂ ਜੀ ਨੇ ਕਿਹਾ ਹਰਿ ਉਸਤਤ ਕਰੋ ਤਾਂ ਕਿ ਤੇਰੀ ਗਲਤੀ ਦੀ ਖਿਮਾ ਮਿਲੇ ।

17. ਫਿਰ ਉਸਨੂੰ ਬਾਣੀ ਦਾ ਵਰਦਾਨ ਮਿਲਿਆ । ਉਸਨੇ ਟਿਕੇ ਦੀ ਵਾਰ ਦਾ ਗਾਇਣ ਕੀਤਾ ।

18. ਆਦਿ ਗ੍ਰੰਥ ਪੰਨਾ 966, ਰਾਮਕਲੀ ਦੀ ਤੀਜੀ ਵਾਰ ਹੈ ਇਸਨੂੰ ਟਿੱਕੇ ਦੀ ਵਾਰ ਵੀ ਆਖਦੇ ਹਨ । ਇਸ ਦੀਆਂ ਅਠ ਪਉੜੀਆਂ ਹਨ ।

19. ਫਿਰ ਗੁਰੂ ਜੀ ਨੇ ਉਪਦੇਸ਼ ਦਿਤਾ ਕਿ ਕਦੀ ਵੀ ਕਿਸੇ ਗੁਰਸਿਖ ਦਾ ਮਨ ਨਾ ਦੁਖਾਉਣਾ ।

20. ਇਹ ਗਲ ਦ੍ਰਿੜ੍ਹ ਕਰ ਲਓ ਕਿ ਗੁਰਸਿਖ ਮੇਰਾ ਹੀ ਰੂਪ ਹਨ । ਇਸ ਵਿਚ ਜ਼ਰਾ ਵੀ ਫ਼ਰਕ ਨਹੀਂ ।

21. ਜੋ ਆਪਣੇ ਮਨ ਵਿਚ ਮੇਰਾ ਪ੍ਰੇਮ-ਪਿਆਰ ਧਾਰਨ ਕਰਦਾ ਹੈ ਮੈਂ ਹਮੇਸ਼ਾ ਉਸਦਾ ਧਿਆਨ ਧਰਦਾ ਹਾਂ ਅਰਥਾਤ ਉਹ ਸਦੀਵਕਾਲ ਮੈਨੂੰ ਯਾਦ ਰਹਿੰਦਾ ਹੈ ।

22. ਸਿਖ ਉਹੀ ਹੈ ਜੋ ਗੁਰੂ ਸੰਗ ਸਨੇਹ ਵਧਾਵੇ । ਗੁਰੂ ਦਾ ਵਚਨ ਸਦੀਵਕਾਲ ਹਿਰਦੇ ਵਿਚ ਰਖੇ (ਯਾਦ ਰਖੇ) ਭਗਤੀ ਕਰਦਾ ਰਹੇ ਅਤੇ (ਧਨ, ਮਨ, ਤਨ,) ਸਰਵਸਵ ਗੁਰੂ ਨੂੰ ਸਮਰਪਨ ਕਰ ਦੇਵੇ । ਅਜਿਹਾ ਸਿਖ ਆਪਣੇ ਜੀਵਨ ਕਾਲ ਵਿਚ ਹੀ ਆਤਮ ਗਿਆਨ ਨੂੰ ਪ੍ਰਾਪਤ ਕਰ ਲੈਂਦਾ ਹੈ । ਅਰ ਕਰਮ ਜਾਲ ਅਤੇ ਆਵਾਗਮਨ ਦੇ ਚਕਰ ਵਿਚ ਨਹੀਂ ਪੈਂਦਾ ।

---

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੮

## ਸਾਖੀ ਖਡੂਰ ਕੇ ਰਾਇ ਕੀ ਜੋ ਸਤਿਗੁਰ ਸੋ ਬਿਨ ਭਗਤ ਪ੍ਰਸੰਨਤਾ ਵਾਤੇ ਅਰੁ ਪਹਾਸ ਕਰ ਅੰਤ ਦੁਰਗਤ ਕੋ ਪ੍ਰਾਪਤ ਹੋਇ

### ਸੋਰਠਾ

ਸਤਿਗੁਰ ਬੇ-ਪਰਵਾਹ ਸਦਾ ਅਲਿਪਤ ਜਗ ਮੋ ਰਹੇ ।
ਜਿਉਂ ਕਮਲ ਰਹੇ ਜਲ ਮਾਹਿ ਰਹੇ ਅਪਰਸ ਜਗ ਮੋ ਸਦਾ । ੧ ।

### ਚੌਪਾਈ

ਤਹਾਂ ਐਸੀ ਜੁਗਤ ਦਇਆਲ ਗੁਰ ਰਹੇਂ । ਭਲੀ ਬੁਰੀ ਜਗ ਸੁਨੇ ਨ ਕਹੇਂ ।
ਜੋ ਕੋ ਬਰਨ ਆਸ੍ਰਮ ਮਨ ਧਰੇ । ਸਤਿਗੁਰ ਸੰਗਤ ਕਬਹੂੰ ਨ ਕਰੇ । ੨ ।[1]
ਚਾਰ ਬਰਨ ਤਹਾ ਏਕ ਸਮਾਨਾ । ਨਹੀ ਬਿਧ ਨਿਖੇਧ ਪੂਰਨ ਮਤ ਧਿਆਨਾ ।[3]
ਤਾਂ ਤੇ ਕੋਊ ਸਮੀਨ ਨ ਪਾਵੈ । ਮਸਤਕੁ ਟੇਕ ਦੂਰ ਤੇ ਜਾਵੈ । ੩ ।[4]
ਜੋ ਲੋਕ ਬੇਦ ਕੁਲ ਭੈ ਨਹੀ ਧਰੇ । ਹਰਿ ਕੀ ਪ੍ਰੇਮ ਭਗਤ ਮਨ ਕਰੇ ।[5]
ਜੋ ਸਤਿਗੁਰ ਕੀ ਸੰਗਤ ਆਵੈ । ਦਰਸ ਪਰਸ ਪਰਮਾਰਥ ਪਾਵੈ । ੪ ।[6]
ਤਿਸ ਗਾਉ ਏਕ ਚਉਧਰੀ ਆਹ । ਕਛੁ ਭਗਤ ਧਰਮ ਕੀ ਲੇਸ ਨ ਤਾਹ ।
ਮਦ ਪਾਨ ਕਰੇ ਅਰੁ ਬਕਤਾ ਰਹੇ । ਮਿਰਗੀ ਰੋਗ ਨਿਤ ਪ੍ਰਤ ਤਿਸ ਦਹੇ । ੫ ।

### ਦੋਹਰਾ

ਦਿਵਸ ਏਕ ਪ੍ਰਭ ਪੈ ਗਇਓ ਕਹੀ ਬ੍ਰਿਥਾ ਦੁਖ ਸਭ ਜਾਇ ।
ਹੇ ਤਪਾ ਦਇਆਲ ਸਭ ਦੁਖ ਹਰੋ ਮਮ ਮ੍ਰਿਗੀ ਦੇਹੁ ਛੁਡਾਇ । ੬ ।[8]

### ਚੌਪਾਈ

ਤਬ ਹਸੇ ਦਿਆਲ ਕਹਿਓ ਤੂੰ ਮਦ ਤਿਆਗ । ਮਿਰਗੀ ਤੁਮਰੀ ਬਾਧੋ ਤਾਗ ।[9]
ਜਬ ਤੂੰ ਕਰੇਂ ਬਹੁਰ ਮਦ ਪਾਨ । ਤਬ ਮਿਰਗੀ ਛੁਟ ਤੁਹ ਲਗੋ ਨਿਦਾਨ । ੭ ।[10]


www.sikhbookclub.com

ਤਬ ਮਦ-ਪਾਨ ਤਿਆਗ ਤਿਨ ਕੀਆ । ਮਿਰਗੀ ਰੋਗ ਛੁਟਕ ਤਬ ਗਇਆ ।[11]
ਬਹੁਤ ਕਾਲ ਤਾ ਕੌ ਸੁਖ ਬੀਤਾ । ਪੁਨਿ ਤਾ ਕੇ ਮਨ ਭਈ ਅਨੀਤਾ । ੮ ।

ਦਿਵਸ ਏਕ ਘਟਾ ਸਿਆਮ ਸੁਹਾਇ । ਪੁਨ ਮਦਰਾ ਤਿਨ ਲੀਓ ਮੰਗਾਇ ।[13]
ਪੀਓ ਮਤਵਾਰਾ ਚੜਿਓ ਅਟਾਰੀ । ਮਦ ਪੀਓ ਤਪਾ ਹਮ ਕਹਿਓ ਪੁਕਾਰੀ । ੯ ।[14]

ਸੁਨ ਹਸੇ ਦਿਆਲ ਕਹਿਓ ਬਚਨ ਬਿਲਾਸ । ਅਬ ਮਿਰਗੀ ਛੂਟ ਆਈ ਤੁਮ ਪਾਸ ।[15]
ਲਗਤ ਮਿਰਗੀ ਤਹਾ ਤੇ ਵੇ ਗਿਰਿਓ । ਪਰਿਓ ਭੂਮ ਸੀਸ ਫੂਟ ਮਰਿਓ । ੧੦ ।[16]

### ਸੋਰਠਾ

ਸੰਤਨ ਸੌ ਉਪਹਾਸ ਜੁ ਮੂਰਖ ਅੰਧ ਮਤ ।
ਤਾ ਕੋ ਹੋਵੈ ਨਾਸ਼ ਨਰਕ ਘੋਰ ਅਵਗਤ ਮਰਤ । ੧੧ ।[17]

### ਦੋਹਰਾ

ਜੋ ਮਨਮੁਖ ਮਤ ਅਗਿਆਨ ਤਿਨ ਸੰਤ ਸੰਗ ਨਹੀ ਫਲ ਲਗੇ ।
ਸੋ ਗੁਰਮੁਖ ਪੁਰਖ ਸੁਜਾਨ, ਹੋਇ ਸੇਵਕ ਭਾਇ ਸਭ ਪਦ ਲਹੇ । ੧੨ ।[18]

### ਸਾਖੀ ਪੂਰਨ ਹੋਈ । ੭੩ ।

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

SIKHBOOKCLUB.COM

## ਟਿਪਣੀਆਂ ਅਤੇ ਹਵਾਲੇ

1. ਸਤਿਗੁਰੂ ਇਸ ਤਰ੍ਹਾਂ ਜਗਤ ਵਿਚ ਰਹਿੰਦਿਆਂ ਵੀ ਉਦਾਸ ਹੈ ਜਿਵੇਂ ਪਾਣੀ ਵਿਚ ਰਹਿੰਦਾ ਹੋਇਆ ਕਮਲ ਵਿਚਰਦਾ ਹੈ ।

2. ਜਿਸਦੇ ਮਨ ਵਿਚ ਜਾਤੀ/ਵਰਨ ਦਾ ਅਭਿਮਾਨ ਹੁੰਦਾ ਹੈ ਉਹ ਕਦੀ ਵੀ ਗੁਰੂ ਸੰਗਤ ਵਿਚ ਨਾ ਆਉਂਦਾ ।

3. ਵਿਧੀ ਨਿਸ਼ਿਧ, ਕੀ ਕਰਨਯੋਗ ਹੈ ਅਤੇ ਕੀ ਤਜਣਯੋਗ ਹੈ—ਇਹ ਗੱਲਾਂ ਗੁਰੂ ਸੰਗਤ ਵਿਚ ਕਦੀ ਨਹੀਂ ਛਿੜਦੀਆਂ ।

4. ਅਜਿਹੀਆਂ ਵਿਰੋਧੀ ਸੋਚ ਰਖਣ ਵਾਲੀਆਂ ਹਸਤੀਆਂ ਨੂੰ ਸਾਰੇ ਹੀ ਦੂਰੋਂ ਮੱਥਾ ਟੇਕ ਦਿੰਦੇ ਅਤੇ ਕੋਈ ਵੀ ਨਜ਼ਦੀਕ ਨਾ ਲਿਆਉਂਦਾ ।

5. ਜਿਨ੍ਹਾਂ ਲੋਕਾਂ ਨੂੰ ਅਜਿਹੀਆ ਨਕਾਰੀਆਂ ਰੀਤਾਂ ਨਾਲ ਸਰੋਕਾਰ ਨਹੀਂ ਹੁੰਦਾ, ਉਨ੍ਹਾਂ ਦਾ ਮਨ ਹੀ ਹਰਿ ਭਗਤੀ ਵਿਚ ਲਗਦਾ ਹੈ ।

6. ਜੋ ਵੀ ਸਤਿਗੁਰ ਦੀ ਸੰਗਤ ਵਿਚ ਆਉਂਦਾ, ਉਹ ਦਰਸ਼ਨ ਕਰਕੇ, (ਗੁਰੂ ਚਰਨਾਂ ਦੀ) ਛੋਹ ਪ੍ਰਾਪਤ ਕਰਕੇ ਈਸ਼ਵਰੀ ਗਿਆਨ ਪ੍ਰਾਪਤ ਕਰਦਾ ।

7. ਉਸ ਪਿੰਡ ਵਿਚ ਇਕ ਚੌਧਰੀ ਰਹਿੰਦਾ ਸੀ । ਉਸਨੂੰ ਹਰਿ ਭਗਤੀ ਨਾਲ ਕੋਈ ਮਤਲਬ ਨਹੀ ਸੀ । ਖਾਂਦਾ ਪੀਂਦਾ ਅਤੇ ਗੁਲਛਰੇ ਉਡਾਉਂਦਾ ਸੀ । ਉਹ ਹੋਛਾ ਉਲਟਾ ਪੁਲਟਾ ਬੋਲਦਾ ਰਹਿੰਦਾ ਸੀ । ਪਰ ਮਿਰਗੀ ਰੋਗ ਤੋਂ ਪੀੜਿਤ ਸੀ ।

8. ਇਕ ਵਾਰੀ ਉਹ ਗੁਰੂ ਦਰਬਾਰ ਵਿਚ ਆਇਆ ਆਪਣੀ ਹਾਲਤ (ਬ੍ਰਿਥਾ : ਪੀੜਾ : ਰੋਗ) ਦਸੀ

ਅਤੇ ਅਰਜ਼ੋਈ ਕੀਤੀ—ਹੇ ਤਪ ਦੂਰ ਕਰਨ ਵਾਲੇ, ਮੇਰੀ ਵੀ ਮਿਰਗੀ ਦੂਰ ਕਰ ਦਿਓ ।

9. ਤਾਂ ਗੁਰੂ ਜੀ ਨੇ ਹਸ ਕੇ ਕਿਹਾ," ਪਹਿਲਾਂ ਤੂੰ ਸ਼ਰਾਬ ਪੀਣੀ ਛਡ ਅਤੇ ਫਿਰ ਤੇਰੀ ਮਿਰਗੀ ਹਟੇਗੀ ।"

ਨੋਟ :—ਸਪੱਸ਼ਟ ਹੈ ਕਿ ਸਿਖ ਧਰਮ ਵਿਚ ਨਸ਼ਿਆਂ ਦਾ ਸੇਵਨ ਕਰਨਾ ਮਨਾ ਹੈ ।

10. ਜੇ ਤੂੰ ਫਿਰ ਸ਼ਰਾਬ ਪੀਣੀ ਸ਼ੁਰੂ ਕਰ ਦੇਵੇਂਗਾ, ਤਾਂ ਤੈਨੂੰ ਇਹ ਰੋਗ ਫਿਰ ਹੋ ਜਾਵੇਗਾ ।

11. ਫਿਰ ਉਸਨੇ ਸ਼ਰਾਬ ਪੀਣੀ ਛਡ ਦਿਤੀ । ਉਸਦਾ ਮਿਰਗੀ ਦਾ ਰੋਗ ਹਟ ਗਿਆ ।

12. ਕਾਫੀ ਚਿਰ ਸੁਖ ਨਾਲ ਬੀਤਿਆ ਪਰ ਫਿਰ ਉਸਦੀ ਨੀਤ ਬਦ ਹੋਈ ਅਰਥਾਤ ਫਿਰ ਉਸਨੇ ਸ਼ਰਾਬ ਪੀਣ ਬਾਰੇ ਸੋਚਿਆ ।

13. ਇਕ ਦਿਨ ਜਦੋਂ ਕਾਲੀ ਘਟਾ ਛਾਈ ਹੋਈ ਸੀ ਉਸਨੇ ਸ਼ਰਾਬ ਮੰਗਾ ਲਈ ।

14. ਉਹ ਮਮਟੀ ਤੇ ਚੜ੍ਹ ਕੇ ਸ਼ਰਾਬੀ ਹਾਲਤ ਵਿਚ ਉਚੀ ਉਚੀ ਕਹਿ ਰਿਹਾ ਸੀ, ਤਪਾ ਜੀ ਤੁਸੀਂ ਵੀ ਸ਼ਰਾਬ ਪੀਓ ।"

15. ਗੁਰੂ ਜੀ ਨੇ ਹਸ ਕੇ ਕਿਹਾ ਹੁਣ ਮਿਰਗੀ ਆਜ਼ਾਦ ਹੋ ਗਈ ਹੈ ਅਤੇ ਤੇਰੇ ਕੋਲ ਆ ਰਹੀ ਹੈ ।

16. ਬਸ ਉਸਨੂੰ ਮਿਰਗੀ ਦਾ ਦੌਰਾ ਪਿਆ, ਉਹ ਮਮਟੀ ਤੋਂ ਡਿਗ ਪਿਆ, ਸਿਰ ਦੀ ਸਟ ਕਾਰਣ ਦਮ ਤੋੜ ਗਿਆ ।

17 ਜੋ ਲੋਕ ਸੰਤਾਂ ਨਾਲ ਮਖੌਲ ਕਰਦੇ ਹਨ ਉਹ ਮਤਿ ਦੇ ਅੰਧੇ ਹਨ ਉਨ੍ਹਾਂ ਦਾ ਵਿਨਾਸ਼ ਹੁੰਦਾ ਹੈ । ਉਹ ਬੁਰੀ ਮੌਤ ਮਰਦੇ ਹਨ ।

18. ਮਨਮੁਖ ਨੂੰ ਗੁਰੂ ਦੀ ਸੰਗਤ ਵਿਚੋਂ ਵੀ ਫਲ ਪ੍ਰਾਪਤ ਨਹੀਂ ਹੁੰਦਾ ਪਰ ਇਸਦੇ ਵਿਪਰੀਤ ਗੁਰਮੁਖਾਂ ਨੂੰ ਸਭ ਖੁਸ਼ੀਆਂ ਗੁਰੂ ਦੀ ਸੰਗਤ ਵਿਚੋਂ ਪ੍ਰਾਪਤ ਹੋ ਜਾਂਦੀਆਂ ਹਨ ।

SIKHBOOKCLUB.COM

## ੧ੳ ਸਤਿਗੁਰ ਪ੍ਰਸਾਦਿ

### ਸਾਖੀ ੯

**ਸਾਖੀ ਸਤ ਪੁਰਖ ਬਾਬਾ ਅਮਰਦਾਸ ਜੀ ਕੀ ਆਦਿ ਭਗਤ ਤਪਸਿਆ ਕੀ ਅਰੁ ਸ੍ਰੀ ਸਤਿਗੁਰੂ ਅੰਗਦ ਜੀ ਕੇ ਪ੍ਰਿਥਮ ਮਿਲਾਪ ਕੀ ਅਉ ਮਹਿਮਾ ਗੁਰ ਭਗਤ ਸਾਧਨ ਅਉ ਬਡਾਈ ਬਖਸ ਗੁਰਆਈ ਕੀ ਅਉ ਜਪ ਮੰਤ੍ਰ ਪੰਥ ਕੇ ਧਾਰਨ ਕੀ**

**ਦੋਹਰਾ**

ਜਿਮ ਭਗਤ ਰੂਪ ਧਰਿ ਪ੍ਰਗਟਿਓ ਪ੍ਰਭ ਬਾਸਰਕੀ ਗਾਵ।
ਤੈਸੇ ਮੈ ਬਰਨਨ ਕਰੋ ਸੁਨੋ ਸਿਖ ਧਰੋ ਮਨ ਭਾਵ।੧।

**ਚੌਪਾਈ**

ਪ੍ਰਗਟ ਗਾਉ ਬਾਸਰਕੀ ਆਹ। ਬਾਬੇ ਤੇਜੋ ਰਹੈ ਤਿਹ ਮਾਹ।
ਭੱਲੇ ਬਸ ਬਡੇ ਵੈ ਸਿਧ। ਸੁਤਹਸਿਧ ਧੀਰਜ ਸਤ ਬੁਧ।੨।
ਆਗਿਆਕਾਰੀ ਤਿਨ ਸੁਤ ਚਾਰ। ਗ੍ਰਿਹ ਕਿਰਖੀ ਸਾਧੈ ਸਭ ਬਿਵਹਾਰ।
ਵੇ ਬੈਠੇ ਰਹੈ ਭਜਨ ਸਦ ਕਰੇ। ਕਛ ਕਾਰਜ ਕਰੇ ਨ ਮਨ ਮੌ ਧਰੇ।੩।
ਸ੍ਰੀ ਅਮਰਦਾਸ ਜੇਠ ਸੁਤ ਤਾਹਿ। ਗ੍ਰਿਹਸਤ ਜੁਗਤ ਹਰਿ ਭਗਤ ਕਮਾਹਿ।
ਦਿਵਸ ਏਕ ਮਨ ਕੀਆ ਬਿਚਾਰ। ਕਿਛੁ ਤਪਸਾ ਕਰੇ ਤੀਰਥ ਆਚਾਰ।੪।
ਗੰਗਾ ਸੇਵਨ ਬਤ ਮਨ ਕਰਾ। ਬਰਖ ਮਾਹ ਜਾਤ੍ਰਾ ਦੁਇ ਧਰਾ।
ਨਿਹਕਾਮ ਚਰਨ ਚਲ ਗੰਗਾ ਜਵੈਂ। ਕਰੇ ਸਨਾਨ ਪਰਮ ਸੁਖ ਪਾਵੈਂ।੫।

**ਦੋਹਰਾ**

ਗੰਗਾ ਕਾ ਸੇਵਨ ਕੀਆ ਨਿਹਕਾਮ ਭਗਤ ਮਨ ਧਾਰ।
ਅਤ ਸੁਚ ਪਵਿਤ੍ਰ ਜਾਤ੍ਰਾ ਕਰੇਂ ਨਿਰਾਲੰਭ ਸੁਖ ਸਾਰ।੬।

**ਚੌਪਾਈ**

ਅਬ ਗ੍ਰਿਹ ਆਸ੍ਰਮ ਸੁਨੋ ਜੁ ਅਹੀ। ਦੁਇ ਕੰਨਿਆ ਸਾਹਿਬ ਗ੍ਰਿਹ ਭਈ।
ਤਾ ਕਾ ਕੁੰਟੰਬ ਕਾਜ ਸਭ ਕੀਨਾ। ਬਿਧ ਸੰਜੋਗ ਬਿਆਹੁ ਕਰ ਦੀਨਾ।੭।
ਸੂੜੀ ਕੁਲ ਰਾਮਾ ਤਿਹ ਨਾਮੁ। ਤਿਨ ਸੁਤਾ ਬਡੀ ਬਿਆਹੀ ਸਭ ਕਾਮ।
ਹਰਿਦਾਸ ਤਨੇ ਸੋਢੀ ਕੁਲ ਚਾਰ। ਜੇਠਾ ਨਾਮ ਭਗਤ ਅਵਤਾਰ।੮।


www.sikhbookclub.com

ਭਾਨੀ ਸੁਤਾ ਪੂਰਬਜ ਬਿਧਾ ਜਾਗਤੀ ।[13] ਕੌ ਬਿਆਹੀ ਅਤ ਬਡ-ਭਾਗੀ ।[14]
ਪੂਰਬ ਸੰਯੋਗ ਸਫਲ ਸਭ ਭਇਆ । ਤਬ ਸਾਹਿਬ ਇਹ ਮਨ ਠਹਰਇਆ ।੯।
ਅਬ ਬੈਠ ਇਕੰਤ ਹਰਿ ਕੋ ਜਪੁ ਜਾਪੈਂ । ਚਰਨਨ ਚਲ ਗੰਗਾ ਤਪੁ ਤਾਪੈਂ ।
ਜੋ ਹੋਇ ਸਹਜ ਬਿਧ ਸੋਈ ਸਾਰੇ ।[15] ਹਰਿ ਹੋਇ ਦਿਆਲ ਭਵ-ਸਾਗਰ ਤਾਰੇ । ੧੦ ।

## ਦੋਹਰਾ

ਊਚਾ ਚਉਬਾਰਾ ਗ੍ਰਿਹ ਬਿਖੈ ਅਤ ਇਕੰਤ ਸੁਭ ਥਾਨ ।[16]
ਤਹ ਬੈਠੇ ਹਰਿ ਹਰਿ ਜਪੈਂ ਮਨ ਧਰੈ ਪ੍ਰੀਤ ਸੰਗ ਅਭਿਰਾਮ ।੧੧।

## ਚੌਪਈ

ਹੋਇ ਬ੍ਰਹਮਚਰਜ ਗੰਗਾ ਕੌ ਜਜੈਂ ।[17] ਹਰ ਮਨ ਧਰੈ ਹਰ ਹੀ ਕੋ ਭਜੈਂ ।
ਬਹੁਤ ਕਾਲ ਇਹ ਬਿਧ ਸੋਂ ਬੀਤਾ । ਉਨੀਸ ਬਾਰ ਗੰਗਾ ਬ੍ਰਤ ਕੀਤਾ ।੧੨।
ਬਹੁੜੌ ਬਾਰ ਬੀਸਵੀਂ ਗਏ । ਸੁਧ ਸਨਾਨ ਕਰ ਆਵਤ ਭਏ ।
ਮਾਰਗ ਮਾਹਿ ਮਿਹੜਾ ਇਕ ਗਾਉ ।[18] ਤਹਾ ਰਹੈ ਬ੍ਰਹਮਨ ਦੁਰਗੋ ਨਾਉ । ੧੩ ।
ਸਾਰਸੁਤ ਭੰਭੀ ਜਾਤ ਕਹਾਵੈ । ਜਾਤ੍ਰੀ ਆਇ ਤਹਾ ਸੁਖ ਪਾਵੈਂ ।
ਸ਼ਾਹਿਬ ਤਾ ਕੇ ਗ੍ਰਿਹ ਮੋਂ ਆਇ । ਸੈਨ ਕੀਓ ਦੁਪਹਰ ਬਿਤਾਇ । ੧੪ ।
ਵੌ ਬ੍ਰਹਮਨ ਬਿਦਿਆ ਪੜਿਓ ਬਸੇਖਾ । ਸਾਹਿਬ ਕੇ ਚਰਨਨ ਢਿਗ ਦੇਖਾ ।
ਨਿਰਖਿਓ ਚਰਨ ਪਦਮ ਆਕਾਰ । ਤਬ ਤਿਨ ਮਨ ਮੋਂ ਕੀਓ ਬਿਚਾਰ । ੧੫ ।

## ਸੋਰਠਾ

ਇਹ ਕੋਊ ਅਵਤਾਰ ਅਥਵਾ ਹੋਵੈ ਰਾਜਾ ਚਕ੍ਰਵਤ ।
ਹੈ ਛਤ੍ਰੀ ਕੁਲ ਸੁਭਚਾਰ ਤਾ ਸੋਂ ਲੇਵੋਂ ਬਚਨ ਅਬ ।੧੬ ।

## ਚੌਪਈ

ਪੁਨ ਮਾਰਗ-ਚਲੇ ਸੋਏ ਜਬ ਜਾਗੇ । ਬ੍ਰਹਮਣ ਕੌ ਕਛੁ ਦੇਵਨ ਲਾਗੇ ।
ਅਬ ਨਹੀਂ ਕਛੁ ਲੇਹੁ ਬਚਨ ਮੁਹਿ ਦੇਵੋਂ ।[19] ਜਬ ਬਿਭੌ ਹੋਇ ਮਾਗੋ ਸੋ ਲੇਵੋਂ । ੧੭ ।
ਤਾ ਕੋ ਦਿਆਲ ਬਚਨ ਯਹ ਦੀਆ । ਮਾਰਗ-ਚਲੇ ਪਿਆਨੋ ਕੀਆ ।
ਬ੍ਰਹਮਚਾਰੀ ਇਕ ਪਥ ਮੋਂ ਮਿਲਾ ।[20] ਹਰਿ ਚਰਚਾ ਕਰੇ ਮਗ ਮੋਂ ਅਤ ਭਲਾ । ੧੮ ।
ਲਗਾ ਸਾਹਿਬ ਸੰਗਿ੍ਰਹ ਲੈ ਗਇਆ । ਖਾਨ ਪਾਨ ਸਭ ਸੇਵ ਕਰਾਇਆ ।
ਪਾਇ ਪਰਸਾਦ ਕੋਠੇ ਪਰ ਗਏ । ਬ੍ਰਹਮਚਾਰੀ ਤਬ ਪੂਛਤ ਭਏ । ੧੯ ।
ਤੁਮ ਕਿਸੁ ਗੁਰ-ਗ੍ਰਿਹ ਕੇ ਸੇਵਕ ਅਹੋ ? ਯਹ ਬ੍ਰਿਤੰਤ ਦਿਆਲ ਮੁਹਿ ਕਹੋ ।
ਯਹ ਬਚਨ ਦਿਆਲ ਤਾਹ ਸੋਂ ਕਹਾ । ਮੈ ਅਬ ਲਗ ਗੁਰ ਖੋਜਤ ਰਹਾ । ੨੦ ।

**ਦੋਹਰਾ**

ਬ੍ਰਹਮਚਾਰੀ ਇਹੁ ਬਚਨ ਸੁਨ ਅਤ ਮਨ ਤਨ ਦੁਖ ਮਾਨਾ ।
ਮਮ[14] ਤੀਰਥ ਬ੍ਰਤ ਬ੍ਰਿਥਾ ਭਏ ਕੀਓ ਸੁ ਤੁਮ ਸੋ ਖਾਨ । ੨੧ ।

**ਚੌਪਾਈ**

ਬਹੁਤ ਕਲਪਨਾ ਤਿਨ ਤਬ ਕੀਆ । ਤੁਮ ਬਿਨ-ਗੁਰ ਬ੍ਰਿਥਾ ਸੰਗ ਤੁਮ ਦੀਆ ।
ਮਮ ਬਹਤ ਨੇਮ ਬ੍ਰਿਥਾ ਸਭ ਭਏ । ਯਹ ਚਰਾਂਾ ਕਰ ਤਹ ਤੇ ਉਠ ਗਏ । ੨੨ ।
ਤਬ ਸਾਹਿਬ ਮਨ ਚਿੰਤਾ ਭਈ । ਤਨ ਮਨ ਕੀ ਕਛੁ ਸੁਧ ਨਹੀ ਰਹੀ ।
ਗੁਰੂ ਨਾਮ ਕੀ ਜੱਕ ਮਨ ਲਾਗੀ ।[22] ਕ੍ਰਿਆ ਕਰਮ ਕੀ ਸਭ ਸੁਧ ਭਾਗੀ । ੨੩ ।
ਨਿਮਖ ਏਕ ਕਲਪ ਸਮ ਬੀਤੇ ।[23] ਕਬ ਪਾਵੋਂ ਗੁਰ ਪਰਮ ਪ੍ਰੀਤੇ ।
ਅਬ ਕਵਨ ਜੁਗਤ ਗਿਆਨੀ ਗੁਰ ਪਾਵੇ । ਤਨ ਮਨ ਕੀ ਸਭ ਤ੍ਰਿਖਾ ਮਿਟਾਵੋਂ । ੨੪ ।
ਹੇ ਦੀਨਬੰਧ[24] ਹਰਿ ਕਰੋ ਸਹਾਇ । ਤੁਮ ਕਾਰਨ ਗੰਗਾ ਸੇਵਨ ਆਹ ।
ਤੁਮ ਚਰਨ ਕਮਲ ਤੇ ਗੰਗਾ ਭਈ ।[25] ਤੁਮ ਕਾਰਨ ਸੇਵਤ ਅਉਧ ਬਿਤਈ । ੨੫ ।

**ਦੋਹਰਾ**

ਅਤ ਪ੍ਰੇਮ ਸਹਤ ਬਿਨਤੀ ਕਰੇਂ ਹੇ ਪ੍ਰਭ ਦੀਨ ਦਿਆਲ ।
ਪੂਰਾ ਗੁਰ ਗਿਆਨੀ ਮਿਲੇ ਮਨ ਤਨ ਹੋਇ ਨਿਹਾਲ । ੨੬ ।

SIKHBOOKCLUB.COM

**ਚੌਪਈ**

ਹੇ ਗੰਗਾ ਤੂੰ ਸੁਰ ਮੁਨ ਪਿਆਰੀ ।[26] ਤੁਹ ਸੇਵੇਂ ਹਰ ਪਦੁ ਅਧਿਕਾਰੀ ।
ਮਮ ਨਿਹਕਾਮ ਸੇਵਨ ਤੁਹ ਕੀਨਾ । ਤੁਮ ਜਾਨਤ ਹੋ ਗੰਗ ਪ੍ਰਬੀਨਾ । ੨੭ ।
ਅਬ ਕਰੋ ਦਇਆ ਸਤਿਗੁਰ ਮੁਹ ਮਿਲੇ । ਤੁਮਰੀ ਸੇਵ ਸਫਲ ਹੋਇ ਫਲੇ ।
ਇਮ ਬਿਨੇ ਬਚਨ ਗੰਗਾ ਹਰਿ ਕਹੇ । ਪੁਨ ਲਿਵ-ਲੀਨ ਹੋਇ ਮਨ ਰਹੇ । ੨੮ ।[28]
ਅਰਧ ਰੈਨ ਬੀਤਤ ਜਬ ਭਈ । ਮਨ ਤਨ ਕੀ ਸੁਧ ਕਛੂ ਨ ਰਹੀ ।
ਪੁਨ ਸਤਿਗੁਰ ਕੀ ਉਸਤਤ ਕਰੇਂ । ਨਾਮ ਰੂਪ ਕਛੂ ਮਨ ਨਹੀਂ ਧਰੇਂ । ੨੯ ।
ਸਰਬੰ ਸਤਿਗੁਰ ਪੂਰਨ ਆਹੀ । ਕਹੂ ਕਵਨ ਕਾਲ ਮੇ ਸਤਗੁਰ ਨਹੀ ।[29]
ਜੋ ਹਰਿ ਰੂਪ ਨਿਰੰਜਨ ਦੇਖੇ । ਨਿਜ ਹਰਿ ਮੂਰਤ ਸਤਗੁਰ ਲੇਖੇ । ੩੦ ।

**ਦੋਹਰਾ**

ਹਰਿ ਗੁਰ ਚਿਤਵਨ ਮਨ ਧਰੀ ਭਏ ਪ੍ਰੇਮ ਲਿਵ ਲੀਨ ।
ਤੀਨ ਪਹਰ ਬੀਤਤ ਭਏ ਤਬ ਹਰਿ ਗੁਰ ਬਿਧ ਜਰ ਕੀਨ । ੩੧ ।
ਸ੍ਰੀ ਅੰਗਤ ਜੀ ਕੀ ਸੁਤਾ ਬੀਬੀ ਅਮਰੋ ਨਾਮ ।
ਹਰਿ ਨਿਜ ਭਗਤੀ ਬਪੁ ਧਰਿਓ ਉਤਰੀ ਸਤਿਗੁਰ ਧਾਮ । ੩੨ ।
ਸ੍ਰੀ ਅਮਰ ਸਾਹਿਬ ਕੋ ਭ੍ਰਾਤ ਸੁਤ ਅਤ ਬਡਭਾਗੀ ਆਹ ।[30]
ਪੁਰਾਤਨ ਕੁਟੰਬ ਸੰਜੋਗ ਬਿਧ ਤਾਂ ਸੋ ਭਇਓ ਬਿਆਹ । ੩੩ ।



www.sikhbookclub.com

ਜਬ ਬਿਵਹਾਰ ਕੁਲ ਰੀਤ ਕਰ ਦਈ ਸੁਸਰਾਰ ਪਠਾਇ ।
ਬਹੁ ਦਿਨ ਸੋ ਗ੍ਰਿਹ ਮੋ ਬਸੇ ਕੋਊ ਮਹਮਾ ਲਖੇ ਨ ਤਾਹ । ੩੪ ।

**ਦੋਹਰਾ**

ਗ੍ਰਿਹ ਧੰਧਾ ਸਭ ਸਿਧ ਕਰੈ, ਪਿਛਲੀ ਰਾਤ੍ਰ ਜਬ ਹੋਇ ।
ਸਤਿਗੁਰ ਬਾਨੀ ਮੁਖ ਪੜੇ, ਕਰ ਸੋ ਦਹੀ ਬਿਲੋਇ ।੩੫ ।[31]

**ਚੌਪਾਈ**

ਸਗਲ ਰੈਨ ਰਹੇ ਸਾਹਿਬ ਜਾਗੇ । ਗੁਰਦਰਸਨ ਪ੍ਰੇਮ ਚਿਤਵਨ ਮਨ ਪਾਗੇ ।
ਪਹਰ ਰਾਤ੍ਰ ਪਿਛਲੀ ਜਬ ਰਹੀ । ਹਰਿ ਭਏ ਦਿਆਲ ਇਹ ਬਿਧ ਪ੍ਰਗਟਈ । ੩੬ ।
ਬੀਬੀ ਅਮਰੋ ਜੀ ਤਬ ਜਾਗੀ । ਮੁਖ, ਕਰ, ਪਦ ਧੋਇ ਭਜਨ ਅਨਰਾਗੀ ।
ਯਹ ਜੁਗਤ ਅਮਰ ਸਾਹਿਬ ਜਦ ਦੇਖੀ । ਜਾਨੀ ਬੀਬੀ ਭਗਤ ਬਿਸੇਖੀ । ੩੭ ।
ਗੁਰਬਾਨੀ ਬੀਬੀ ਪਾਠ ਮੁਖ ਕ ੀ । ਸੁ ੀ ਸ ਹਿਬ ਹਿਤਦੇ ਸਭ ਧ ੀ ।
ਪੁਲਕਿਓ ਤਨ ਗਦ ਗਦ ਮਨ ਭਇਆ ਜਿਮ ਲਛਮਨ ਮੁਖ ਅਮ੍ਰਿਤ ਪਇਆ । ੩੮[32]
ਚਿਤਵਨ ਮਿਟੀ ਭਈ ਮਨ ਅ ਸ਼ਾ । ਲੈ ਸੁਆਤ-ਬੂੰਦ ਚਾਤ੍ਰਕ ਗਈ ਪਿਆਸਾ ।[33]
ਇਹ ਸਬਦੁ ਸੰਪੂਰਨ ਬੀਬੀ ਪੜਾ । ਸਾਹਿਬ ਸੁਨੇ ਓਲ ਹੋਇ ਖੜਾ । ੩੯ ।

**ਦੋਹਰਾ**

ਗੁਰੂ ਬਾਬੇ ਜੀ ਕਾ ਸਬਦੁ ਇਹੁ ਮੁਖ ਬੀਬੀ ਕੀਓ ਉਚਾਰ ।
ਵੈਰਾਗ ਭਗਤ ਪੂਰਨ ਤਹਾ ਮੁਕਤ ਦੁਆਰ ਮੁਖ ਸਾਰ । ੪੦ ।

ਸਬਦੁ ਸ੍ਰੀ ਮੁਖਵਾਕ ।

**ਮਾਰੂ ਮਹਲਾ ੧ ਘਰ ੧ ॥**[34]

ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤ ਹਰੇ ॥
ਚਿਤ ਚੇਤਸਿ ਕੀ ਨਹੀ ਬਾਵਰਿਆ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥ ੧ ॥ ਰਹਾਉ ॥
ਜਾਲੀ ਰੈਨਿ ਜਾਲੁ ਦਿਨ ਹੂਆ ਜੇਤੀ ਘੜੀ ਫਾਹੀ ਤੇਤੀ ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ । ੨ ।
ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚਅਗਨਿ ਤਿਤੁ ਲਾਗਿ ਰਹੀ ।
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨੀ ਚਿੰਤ ਭਈ । ੩ ।
ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ।
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ । ੪ । ੩ ।[35]

**ਚੌਪਾਈ**

ਜਦ ਇਹ ਸਬਦੁ ਸ੍ਰਵਨ ਮਨ ਸੁਨਾ । ਸਤਗੁਰ ਪਦ ਲਾਭ ਸਤ ਮਨ ਗਿਨਾ ।


www.sikhbookclub.com

ਹਰਖ ਰੋਮ ਹੀਏ ਪ੍ਰੇਮ ਹੁਲਾਸਾ । ਮਨ ਸਰਬ ਜੁਗਤ ਦ੍ਰਿੜ ਗਿਆਨ ਪ੍ਰਕਾਸਾ । ੪੧
ਤਿਸੀ ਸਮੇ ਤਹ ਆਇ ਭਏ ਖੜੇ । ਹੇ ਸੁਤ ਤੂ ਜਿ ਬਿਸਨ ਪਦੂ ਪੜੇ ।[38]
ਇਹ ਕਿਸ ਕਾ ਬਚਨ ? ਕਾਹ ਤੇ ਸੁਨਾ ? ਤੁਝ ਮੁਖ ਸੁਨਿ ਨਿਜ ਭਾਗ ਮਮ ਗਿਨਾ ।੪੨
ਤਬ ਬੀਬੀ ਅਮਰੋ ਕਹਿਓ ਸੁਨਾਇ । ਗੁਰੂ ਨਾਨਕ ਜੀ ਕਾ ਬਿਸਨ ਪਦ ਆਇ ।
ਮਮ ਪਿਤਾ ਅਗ੍ਰ ਬਲਵੰਡ ਨਿਤ ਗਾਇਆ । ਮੈ ਸੁਨਿਓ ਤਹਾ ਤੇ, ਹੀਏ ਬਸਾਇਆ । ੪੩
ਤਬ ਸਾਹਿਬ ਬਿਨੇ ਬਚਨ ਮੁਖ ਕਹਾ । ਹੇ ਪੁਤ੍ਰੀ ਮੋਹਿ ਲੇ ਚਾਲੋ ਤਹਾ ।
ਉਨ ਦਰਸਨ ਕੀ ਮਨ ਧਰੋ ਪਿਆਸ । ਕਰੋ ਦਰਸਨ ਪੂਰਨ ਹੋਇ ਆਸ । ੪੪ ।[39]

## ਦੋਹਰਾ

ਬੀਬੀ ਅਮਰੋ ਜੀ ਕਹਾ, ਮੈ ਸਤਿਗੁਰ ਸੋ ਡਰ ਪਾਉ ।
ਬਿਨ ਆਗਿਆ ਜਾਨਾ ਨਹੀ ਬਿਨ ਬਿਦਾ ਕੀਏ ਨਹੀ ਆਉ । ੪੫ ।
ਹੇ ਪੁਤ੍ਰੀ ਮਤ ਚਿੰਤਾ ਕਰੋ ਲੇ ਚਾਲੋ ਮੁਹਿ ਸੰਗ ।
ਅੰਤਰਜਾਮੀ ਦਿਆਲ ਹੈ ਮਤ ਸੰਕ ਕਰੋ ਮਨ ਭੰਗ । ੪੬ ।

## ਚੌਪਾਈ

SIKHBOOKCLUB.COM

ਤਬ ਬੀਬੀ ਚਲੀ ਸਾਹਿਬ ਸੰਗ ਚਲੇ । ਜਿਮ ਗੰਗਾ ਸਾਗਰ ਢੂਲ ਮਿਲੇ ।
ਪਹੁਚੇ ਜਾਇ ਸਤਿਗੁਰ ਕੇ ਦੁਆਰ । ਮਿਲ ਸਾਗਰ ਛੇੜੂ ਸੁਚਾਰ । ੪੭ ।
ਜੋ ਤਿਸ ਸੰਗਮ ਕਰੇ ਸਨਾਨ । ਹੋਇ ਮੁਕਤ ਨਹੀ ਆਵਨ ਜਾਨ ।
ਜਿਮ ਆਤਮ ਜਾਇ ਮਿਲੇ ਪਰਮਾਤਮ । ਯੌਹੀ ਪਰਮ ਪਦ ਮੁਕਤੁ ਮਹਾਤਮ । ੪੮ ।
ਤਬ ਬੀਬੀ ਜੀ ਸਾਹਿਬ ਸੋ ਕਹਿਓ । ਮੈ ਜਾਉ ਆਗੇ ਤੁਮ ਈਹਾ ਰਹੋ ।
ਸਤਗੁਰ ਸੋ ਆਗਿਆ ਲੇ ਆਵੌ । ਪੁਨ ਤੁਮ ਕੋ ਉਹਾ ਲੇ ਜਾਵੌ । ੪੯ ।
ਅੰਦਰ ਜਾਇ ਦਰਸਨ ਜਬ ਕਰਾ । ਪ੍ਰਭ ਅੰਤਰਜਾਮੀ ਪੂਛਨ ਕਰਾ ।
ਬਿਨਾ ਬੁਲਾਏ ਕਿਉ ਤੁਮ ਆਏ ? ਜਿਨ ਸੰਗ ਹੁਇ ਆਏ ਤਿਨ ਕਿਉ ਨ ਲਿਆਏ । ੫੦।

## ਦੋਹਰਾ

ਬੀਬੀ ਅਮਰੋ ਆਇ ਕੇ ਲੇ ਗਈ ਸਾਹਿਬ ਸੰਗ ।
ਜਾਇ ਸਤਿਗੁਰ ਦਰਸਨ ਕੀਆ ਸੋਭਾ ਅਮਿਤ ਅਭੰਗ । ੫੧ ।

## ਚੌਪਾਈ

ਸਤਿਗੁਰ ਗਲ ਮਿਲਨੇ ਕੋ ਕਰਾ । ਸਾਹਿਬ ਸਿਰ ਚਰਨਨ ਪਰ ਧਰਾ।
ਸਤਿਗੁਰ ਦਇਆਲ ਬੂਝੇ ਇਹੁ ਬਾਤ । ਇਹ ਅਕਥ ਕਥਾ ਕਛੁ ਕਹੀ ਨ ਜਾਤ । ੫੨ ।
ਕਰ ਆਦਰ ਪ੍ਰਭ ਨਿਕਟ ਬੈਠਾਏ । ਬੂਝਾ ਪ੍ਰੇਮ ਧਨੀ ਮਮ ਆਏ ।
ਸਤਿਗੁਰ ਸਿਖ ਕਾ ਤਹਾ ਮਿਲਾਪ । ਜਹਾ ਸੁਖ ਦੁਖ ਨਾਹ ਪੁੰਨ ਅਰ ਪਾਪੁ । ੫੩ ।


www.sikhbookclub.com

ਪੂਛਤ ਮਗ ਕੁਸਲ-ਛੇਮ ਸੰਵਾਦ । ਤਬ ਲਗ ਭਇਓ ਸਿਧ ਪ੍ਰਸਾਦ ।
ਲੈ ਚਲੇ ਸਾਥ ਲੰਗਰ ਕੇ ਮਾਹਿ । ਸੰਗੀ ਸਗਲ ਬੁਲਾਏ ਤਾਹਿ । ੫੪ ।
ਮਾਸ ਭਇਓ ਸਿਧ ਰਸੋਈ । ਅਵਰ ਦਾਲ ਭਾਤ ਭੀ ਹੋਈ ।
ਦੇਖ ਮਾਸ ਕੀਨਾ ਬਿਸਵਾਸ । ਜੋ ਸਤਗੁਰ ਦਿਆਲ ਨ ਦੇਵੈ ਮਾਸ । ੫੫ ।

## ਸੋਰਠਾ

ਗੁਰ ਅੰਤਰਿਜਾਮੀ ਦਿਆਲ ਬੂਝੀ ਬਿਰਤ ਮਨ ਕੀ ਕਹਿਓ ।
ਇਸ ਪੁਰਖੁ ਪਰੋਸੋ ਦਾਲ ਮਾਸ ਭੋਜਨ ਦੇਨਾ ਨਹੀ । ੫੬ ।

## ਚੌਪਾਈ

ਆਗਿਆ ਮਾਨ ਰਸੋਈਐ ਕੀਨਾ । ਸਭ ਕੋ ਮਾਸ, ਦਾਲ ਈਹਾ ਦੀਨਾ ।
ਸਤਿਗੁਰ ਕੇ ਥਾਲ ਪਰੋਸਾ ਮਾਸ । ਪੁਨ ਦੇਖ ਮਾਸੁ ਮਨ ਕਰਿਓ ਬਿਸਾਸ । ੫੭ ।
ਸਤਿਗੁਰ ਦਿਆਲ ਜੋ ਭੋਜਨ ਕਰੇਂ । ਹਮ ਤਾਂਤੇ ਮਨ ਸੰਕਾ ਧਰੇਂ ।
ਜੋ ਯਹ ਬਿਧ-ਨਿਖੇਧ ਹਮ ਕਰਾ । ਅੰਤ ਰਾਲ[40] ਸਤਗੁਰ ਸੋਂ ਪਰਾ । ੫੮ ।
ਜਬ ਸਿਖ ਸਤਗੁਰ ਸੋ ਅੰਤਰ ਕਰੇ । ਤਾ ਕਾ ਕਾਜ ਨ ਕਬਹੂੰ ਸਰੇ ।
ਜੋ ਅੰਤਰਜਾਮੀ ਸਤਿਗੁਰ ਦਿਆਲ । ਦੋ ਹੈ ਪ੍ਰਸਾਦਿ ਮਹਿ ਨਿਜ ਥਾਲ । ੫੯ ।
ਕ੍ਰਿਪਾ ਸਿੰਧ ਸਤਗੁਰ ਮਨ ਜਾਨੀ । ਇਹ ਤੋ ਮਹਾ ਪੁਰਖ ਦ੍ਰਿੜ ਗਿਆਨੀ ।
ਅਬ ਸੰਕਾ ਸਗਲੀ ਭਈ ਨਿਵਰਤ । ਦੋਹ ਪ੍ਰਸਾਦਿ ਸੁਧ ਭਈ ਬਿਰਤ । ੬੦ ।

## ਸੋਰਠਾ

ਸਤਿਗੁਰ ਦੀਨ ਦਿਆਲ ਦੁਇ ਗਿਰਾਸ ਭੋਜਨ ਕੀਓ ।
ਧਰ ਦੀਨੋ ਆਗੇ ਥਾਲ, ਲਿਓ ਮਹਾ ਪੁਰਖੁ ਭੋਜਨੁ ਕਰੋ । ੬੧ ।

## ਚੌਪਾਈ

ਜਬ ਮਹਾਂ-ਪ੍ਰਸਾਦਿ ਸਤਿਗੁਰ ਕਾ ਖਾਇਆ । ਮਹਾਂ ਆਨੰਦ ਪ੍ਰਕਾਸ ਹੋਇ ਆਇਆ ।
ਸਤਿਗੁਰ ਪ੍ਰਸਾਦਿ ਮਹਿਮਾ ਕਿਆ ਕਹੈ । ਜੋ ਪਾਵੈ ਸੋਈ ਸੁਖ ਲਹੈ । ੬੨ ।
ਪਾਇ ਪ੍ਰਸਾਦਿ ਬਾਹਰਿ ਪੁਨਿ ਆਏ । ਜਾਇ ਇਕੰਤ ਬੈਠ ਸੁਖ ਪਾਏ ।
ਸਤਿਗੁਰ ਬਹੁਰ ਨ ਪੂਛੈ ਕਹੈ । ਦ੍ਰਿੜ ਮਨ ਸਦਾ ਭਜਨ ਸੁਖ ਲਹੈ । ੬੩ ।
ਬਹੁਤ ਕਾਲ ਐਸੇ ਬੀਤਾਇਉ । ਕੁਲ ਗ੍ਰਿਹ ਬਿਵਹਾਰ ਚੀਤ ਨਹੀ ਆਇਓ ।
ਕਰ ਉਪਹਾਸ ਸਭ ਕਹਣੇ ਲਾਗੇ । ਅਮਰ ਦਾਸ ਕੁਲ-ਗ੍ਰਿਹ ਕੀਓ ਤਿਆਗੇ । ੬੩ ।
ਤਬ ਸਾਹਿਬ ਮਨ ਕੀਆ ਬੀਚਾਰ । ਕਛੁ ਟਹਲ ਕਰੋਂ ਸਤਗੁਰ ਦਰਬਾਰ ।
ਜੱਦਪ ਸਤਗੁਰ ਹੈਂ ਬੇਪਰਵਾਹੁ । ਤੱਦਪ ਸਿਖ ਰਹੇਂ ਸੇਵਾ-ਭਾਉ । ੬੫ ।[41]

## ਦੋਹਰਾ

ਪਰਮਾਰਥ ਗੁਰ-ਸੇਵ ਹੈ ਜਾ ਕੋ ਪ੍ਰਾਪਤ ਹੋਇ ।
ਸੇਵ ਸੇਵਕ ਸੁਆਮੀ ਮਿਲੈ ਮੁਕਤ ਪਰਮ-ਪਦ ਸੋਇ । ੬੬ ।

 www.sikhbookclub.com

## ਚੌਪਾਈ

ਜਬ ਸੇਵਾ ਸਾਹਿਬ ਦ੍ਰਿੜ ਕੀਨਾ । ਜੋ ਚਾਹੈ ਤਾਹੂ ਭਰ ਦੀਨਾ ।
ਰਹੇ ਪਹਰ ਰਾਤ੍ਰ ਤਬ ਜਲ ਭਰ ਲਿਆਵੈ । ਸਤਗੁਰ ਕ ਇਸਨਾਨ ਕਰਾਵੈ । ੬੭ ।
ਇਸਨਾਨ ਕਰਾਇ ਇਕੰਤ ਬਹ ਰਹੇਂ । ਕਾਹੂ ਸੈਂ ਕਛੁ ਸੁਨੈ ਨ ਕਹੇਂ ।
ਸਤਿਗੁਰ ਮੂਰਤਿ ਹਿਰਦੈ ਧਰੈ । ਖਾਨ ਪਾਨ ਕਛੁ ਸੁਧ ਨਹੀ ਕਰੈ । ੬੮ ।
ਸਹਜਿ-ਸੁਭਾਇ ਹੋਇ ਸੋ ਹੋਇ । ਸਹੀਰ ਕ੍ਰਿਆ ਪੁਨ ਰਹਿਓ ਨ ਕੋਇ ।
ਸਤਿਗੁਰ ਬਹੁਤ ਨ ਪੂਛੀ ਬਾਤ । ਅਚਰਜ ਗਤ ਕਛੁ ਲਖੀ ਨ ਜਾਤ । ੬੯ ।
ਇਤ ਬਿਧ ਦੁਆਦਸ ਬਰਖ ਬਿਤਾਏ । ਤਨ ਵਹੀ ਬਸਤ੍ਰ ਜੋ ਪਹਰੇ ਆਏ ।[42]
ਦੇਹ ਬਿਵਹਾਰ ਕੀ ਸੁਧ ਨਹੀ ਰਹੀ । ਗੁਰ ਮੂਰਤਿ ਹਿਰਦੇ ਦ੍ਰਿੜ ਭਈ । ੭੦ ।

## ਦੋਹਰਾ

ਜਿਹ ਮਨ ਮਹਿ ਸਤਗੁਰ ਬਸੇ ਤੇ ਪਰਮਾਤਮ ਰੂਪ ।
ਕੋ ਮਹਿਮਾ ਤਾ ਕੀ ਕਹੈ ਸੋਭਾ ਅਮਿਤ ਅਨੂਪ । ੭੧ ।

## ਚੌਪਾਈ

ਪੁੰਨ ਰੂਪ ਇਕ ਰਾਤ੍ਰ ਸੁਹਾਈ । ਸਿਆਮ ਘਟਾ ਬਰਖਾ ਬਰਖਾਈ ।
ਇਸਨਾਨ ਸਮਾ ਸਤਗੁਰ ਕਾ ਜਾਨ । ਜਲ ਕੋ ਚਲੇ ਪ੍ਰੇਮ ਮਨ ਮਾਨ । ੭੨ ।
ਲੇ ਜਲ ਧਰਮਸਾਲ ਕੋ ਆਏ । ਬਸੇ ਜੁਲਾਹਾ ਇਕ ਮਗ ਮਾਹੇ ।
ਤਿਹ ਘਰ ਮੇ ਮਾਰਗ ਥਾ ਬਨਾ । ਅੰਗਨ ਮੇ ਚਹਲਾ ਥਾ ਘਨਾ । ੭੩ ।
ਲੇ ਜਲ ਤਿਸ ਮਗ ਆਵਤ ਭਏ । ਬਿਜਲਿਓ ਪਗ ਕੁੰਭਲ ਮੇ ਪਏ ।[44]
ਸੁਨਿ ਇਹ ਖੜਕ ਜੁਲਾਹੇ ਕਹਾ । ਪੂਛੈ ਜੋਰੋ ਇਹ ਕਿਆ ਭਇਆ । ੭੪ ।
ਜੋਰੋ ਕਹੈ ਤਾ ਕੋ ਸਮਝਾਵੈ । ਨਿਤ ਅਮਰਦਾਸ ਜਲ ਲੇਨੇ ਆਵੈ ।
ਵਹੀ ਨਿਥਾਵਾ ਬਿਛਲਿਓ ਆਹ । ਇਉ, ਖੜਕ ਭਇਆ ਅੰਗਨ ਕੇ ਮਾਹਿ । ੭੫ ।[36]

ਜੁਲਾਹੀ ਬਾਚ

## ਦੋਹਰਾ

ਨਿਥ੍ਾ ਹੋਇ ਈਹਾਂ ਰਹਾ ਕੁਲ ਗ੍ਰਿਹ ਦੀਆ ਤਿਆਗ ।
ਜਗ ਉਪਹਾਸ ਜਾਨੈ ਨਹੀ ਨਹੀ ਰਹਿਓ ਤਪੈ ਦ੍ਰਿਗ ਲਾਗ । ੭੬ ।[47]

ਸਾਹਿਬ ਬਾਚ

## ਦੋਹਰਾ

ਜਲਾਹੀ ਤੂੰ ਕਮਲੀ ਭਈ ਤੇ ਕੋ ਬੁਧ ਨ ਆਹਿ ।
ਮੈ ਐਸਾ ਸਤਗੁਰ ਸੇਵਿਆ ਕਹੈ ਨਿਥਾਵਾ ਕਾਹਿ ? ।੭੭ ।

## ਚੌਪਾਈ

ਕਲਸ ਬਰਾਇ ਧਰਿ ਸਿਰ ਲੈ ਗਏ । ਸਤਗੁਰ ਇਸਨਾਨ ਕਰਾਵਤ ਭਏ ।
ਈਹਾ ਜੁਲਾਹੀ ਗਈ ਦਉਰਾਇ । ਦਾਂਤਨ ਕਾਟੈ [48] ਮੁਖ ਬਕੇ ਬਕਾਇ । ੭੮ ।

 www.sikhbookclub.com

ਬੀਤੀ ਰੈਨ ਭਇਓ ਪ੍ਰਾਤਹਿ ਕਾਲ। ਸਭ ਜਾਨੀ ਸਤਿਗੁਰ ਦੀਨ ਦਿਆਲ।
ਅਮਰ ਦਾਸ ਜੀ ਨ੍ਹਾਇ ਬੁਹਾਇ। ਗੁਰ ਚਰਨ ਕਮਲ ਸਿਰ ਰਾਖਿਓ ਆਇ। ੭੯।

ਸਤਿਗੁਰ ਕਹਿਓ ਬਚਨ ਅਨਕੂਲ। ਹੇ ਸਤਪੁਰਖ ਹਮ ਕਉ ਗਇਓ ਭੂਲ।
ਜੋ ਆਜ ਰਾਤ ਤੁਮ ਕਹਿਓ ਜੁਲਾਹੀ। ਸੋ ਮਹਿ ਸੁਨਾਵੋ ਮੁਖੋਹੁ ਬਤਾਈ। ੮੦।

ਹਾਥ ਜੋੜ ਮੁਖ ਬਿਨੌ ਬਖਾਨੇ। ਤੁਮ ਅੰਤਰਜਾਮੀ ਸਭੁ ਕਛੁ ਜਾਨੇ।
ਸਤਿਗੁਰ ਸਿਉ ਕਛੁ ਨਹੀ ਦੁਰਾਉ।[49] ਡਰਪੌ ਮਤ ਬਚਨ ਭੂਲ ਹੋਇ ਜਾਉ। ੮੧।

### ਸੋਰਠਾ

ਜੁਲਾਹਾ ਲੀਓ ਬੁਲਾਇ ਦੀਨ ਦਿਆਲ ਕਾਰਨਕਾਰਣ।
ਸੰਗ ਲੀਏ ਜੁਲਾਹੀ ਆਇ ਪ੍ਰਭ ਦਰਸ ਦੇਖ ਸਭ ਸੁਧ ਭਈ। ੮੨।

ਸਤਿਗੁਰ ਬਾਚ

### ਛੰਤ

ਬੋਲੇ ਸੁ ਦੀਨ ਦਿਆਲ।
ਮੋ ਕਹੋ ਤੁਮ ਇਹ ਕਾਲ।
ਜੋ ਨਿਸ ਕਹਿਓ ਤੁਮ ਆਹਿ।
ਅਬ ਦੇਹਿ ਮੋਹਿ ਸੁਨਾਇ। ੮੩।
ਜੋ ਕਰੇ ਬਚਨ ਦੁਰਾਇ।
ਦੋਊ ਦੀਨ ਦੁਨੀ ਗਵਾਇ।
ਮਨ ਭੈ ਜੁਲਾਹੇ ਕੀਨ।
ਨਿਸ ਕਹਿਓ ਸੋ ਕਹਿ ਦੀਨ। ੮੪।
ਪੂਛੀ ਜੁਲਾਹੀ ਮੋਹਿ।
ਬਾਹਰਿ ਖੜਕ ਕਿਆ ਹੋਇ।
ਤਿਨ ਕਹਿਓ ਸਹਜ ਸੁਭਾਇ।
ਅਮਰੋ ਨਿਥਾਵਾ ਆਹਿ। ੮੫।
ਪੁਨ ਅਮਰ ਜੀ ਕਹਾ ਤਾਹਿ।
ਕਮਲੀ ਜੁਲਾਹੀ ਆਹਿ।
ਤਤਕਾਲ ਬਵਰੀ ਭਈ।
ਦਰਸਨਿ ਕੀਓ ਸੁਧ ਪਈ। ੮੬।

### ਦੋਹਰਾ

ਏਹੁ ਬਚਨ ਸੁਨਤ ਸਤਿਗੁਰ ਦੂਵੇ ਕਹੀ ਰਿਦੇ ਹੋਇ ਅਨਕੂਲ।[50]
ਸਤ ਪੁਰਖ ਤੁਮ ਧੰਨ ਹੋ ਰਾਤੇ ਰੰਗ ਚਲੂਲ। ੮੭।

 www.sikhbookclub.com

ਬਰ ਬਚਨ ਸਤਿਗੁਰ ਬਾਚ

## ਤੋਮਰ ਛੰਦ

ਤੁਮ ਹੋ ਨਿਥਾਵੇ ਥਾਉ ।
ਦੇਹੋ ਨਿਮਾਨੇ ਮਾਨ ।
ਨਿਹ-ਓਟ ਓਟ ਤੁਮਾਰ ।
ਨਿਧਰਿਆ ਧਿਰ ਸੁਖ-ਸਾਰ । ੮੮ ।

ਤੁਮ ਦਿਆਲ ਗਈ-ਬਹੋੜ ।
ਸਭ ਜਗਤ ਬੰਦੀ ਛੋੜ ।
ਭੰਨਨ ਘੜਨ ਸਮਰਥ ।
ਜਗ ਰਿਜਕ ਤੁਮਰੇ ਹਥ । ੮੯ ।

ਬਰ ਅਸਟ ਦੀਏ ਦਿਆਲ ।
ਕੀਨਾ ਬਚਨ ਤਤਕਾਲ ।[51]
ਲਿਆਉ ਬਸਤ੍ਰ ਨਵੀਨ ।
ਕੇਸੀ ਸਨਾਨ ਪੁਨਿ ਕੀਨ । ੯੦ ।[52]

## ਦੋਹਰਾ

ਅਮ੍ਰਿਤ ਇਸਨਾਨ ਕਰਾਇ ਕੇ ਪਹਿਰਾਏ ਬਸਤ੍ਰ ਨਵੀਨ ।
ਗੁਰਿਆਈ ਜਗ ਕੀ ਦਈ ਸਤਿਗੁਰ ਪੁਰਖ ਪ੍ਰਬੀਨ । ੯੧ ।

## ਚੌਪਾਈ

ਰਾਜ ਜੋਗ ਸਿੰਘਾਸਨ ਦੀਨਾ । ਨਿਜ ਹਾਥ ਤਿਲਕ ਮਸਤਕ ਗੁਰ ਕੀਨਾ ।
ਵਾਹਿਗੁਰੂ ਮੁਖ ਜਾਪੁ ਜਪਾਵੇ । ਤਾਰਿਕ ਮੰਤ੍ਰ ਸਕਲ ਜਗੁ ਛਾਇਆ । ੯੨ ।[53]
ਵੈਰਾਗ ਭਗਤ ਜੋਗ ਤਤ-ਗਿਆਨ । ਯਹ ਚਾਰੇ ਆਯੁਧ ਪਰਮ ਨਿਧਾਨ ।[54]
ਅਉਰ ਰਿਧ ਸਿਧ ਸਤਿਗੁਰ ਸਭ ਦੀਨ । ਠਾਢੀ ਸਨਮੁਖ ਸਗਲ ਅਧੀਨ । ੯੩ ।
ਨਾਇਕ ਬ੍ਰਹਮੰਡ ਸਕਲ ਜੁਹਿ ਆਏ । ਸੁਰ ਨਰ ਦੇਵੀ ਦੇਵ ਸਬਾਏ ।
ਦਰਸਨ ਕਰ ਉਸਤਤ ਗੁਰ ਕਰੈਂ । ਜੈ ਜੈ ਕਾਰ ਸਬਦ ਉਚਰੇਂ । ੯੪ ।
ਹਾਥ ਜੋਰ ਸਭ ਬਿਨੇ ਉਚਾਰੇਂ । ਜੋ ਆਗਿਆ ਹੋਇ ਸੋਈ ਬਿਧ ਸਾਰੇਂ ।
ਤੁਮ ਸਤਗੁਰ ਦਿਆਲ ਪਰਮ ਪਰਬੀਨ । ਹਮ ਸੇਵਕ ਤੁਮਰੇ ਆਧੀਨ । ੯੫ ।

## ਦੋਹਰਾ

ਸਭ ਦੇਵੀ ਦੇਵ ਸਨਮੁਖ ਖਰੇ ਰਿਧਿ ਸਿਧ ਬਿਉਹਾਰ ।
ਆਗਿਆਕਾਰੀ ਸਭ ਖੜੇ ਸਤਿਗੁਰ ਕੇ ਦਰਬਾਰ । ੯੬ ।

 www.sikhbookclub.com

## ਚੌਪਾਈ

ਯਹ ਸਭ ਅਧੀਨ ਅਮਰ ਗੁਰ ਦੇਖੇ । ਗੁਰੂ ਅੰਗਦ ਜੀ ਤਬ ਕਹੀ ਬਸੇਖੇ ।
ਨਾਇਕ ਬ੍ਰਹਮੰਡ ਪੁਰਖ ਕਹੈ । ਸਭ ਆਗਿਆ ਤੁਮਰੀ ਮੈ ਅਹੈ । ੯੭ ।
ਤਬ ਸਤਿਗੁਰ ਅਮਰ ਕਰੀ ਅਰਦਾਸ । ਹੇ ਸਤਿਗੁਰ ਸਭ ਕੁਛ ਤੁਮ ਪਾਸ ।
ਹਮ ਇਨ ਸੋ ਕਛੂ ਨਾਹੀ ਕਾਮ । ਮਨ ਸਤਿਗੁਰ ਚਰਨ ਕਮਲ ਅਭਿਰਾਮ । ੯੮ ।
ਸਤਿਗੁਰ ਹੋਇ ਦਿਆਲ ਇਮ ਕਹੀ । ਤੁਮਰੇ ਇਛਾ ਕਛੂ ਨ ਰਹੀ ।
ਏਹ ਬਿਨ ਇਛਾ ਤੁਮਰੇ ਢਿਗ ਰਹੈਂ । ਕਰੈਂ ਸੋਈ ਗੁਰ ਅਮਰ ਜੋ ਚਹੈਂ । ੯੯ ।
ਕੀਆ ਜਗਤ-ਗੁਰੂ ਤੁਮ ਕੋ ਕਰਤਾਰ । ਦੇ ਮੰਤ੍ਰ ਜਾਪ ਸਭ ਕਰੋ ਉਧਾਰ ।
ਜਗਿ ਪਰਮ ਪੁਰਖ ਤੁਮ ਕੋ ਹਮ ਜਾਨਾ । ਅਬ ਜੋਊ ਦੇਹ ਸੋਈ ਹਮ ਖਾਨਾ । ੧੦੦ ।

ਸਤਗੁਰ ਬਾਚ

## ਦੋਹਰਾ

ਤੁਮ ਪ੍ਰੇਮ ਭਗਤ ਹਮ ਸੈ ਕਰੀ ਹਮ ਤੁਮਰੇ ਆਧੀਨ ।
ਸਭ ਜਗਤ ਉਧਾਰਨ ਤੁਮ ਬਨੇ ਅਮਰ ਗੁਰੂ ਪ੍ਰਬੀਨ । ੧੦੧ ।

## ਚੌਪਾਈ

ਜੋ ਗੁਰੂ ਬਾਬੇ ਜੀ ਹਮ ਸੇ ਕਹੀ । ਸੋ ਹਮਰੇ ਚਿਤ ਮੋ ਦ੍ਰਿੜ ਰਹੀ ।
ਵਹੀ ਬਚਨ ਤੁਮ ਸੋਂ ਅਬ ਭਾਖੋਂ । ਧਰ ਗੁਰਮੁਖ-ਪੰਥ ਨੀਵ ਸਚੁ ਰਾਖੋਂ । ੧੦੨ ।
ਗੁਰਮੁਖ ਤਿਲਕ ਮੰਤ ਅਰ ਜਾਪ । ਨਿਜ ਮੁਖ ਸਿਉ ਤੁਮ ਜਾਪਹ ਆਪ ।
ਕਿਛੁਕ ਮਿਰਜਾਦਾ ਜਗਤ ਰਖ ਲੀਜੈ । ਕਰ ਕਿਰਪਾ ਭਗਤ, ਮੁਕਤ ਜਗ ਦੀਜੈ ।੧੦੩।
ਜੁਗ ਛਤੀਸ ਬਾਬੇ ਜਪ ਜਾਪ । ਪੁਨ ਮਮ ਹਿਰਦੇ ਰਾਖਿਓ ਥਾਪਿ ।
ਹਮਰੇ ਮਨ ਅਬ ਦ੍ਰਿੜ ਬਿਸ੍ਵਾਸ । ਤੁਮ ਮੁਖ ਤੇ ਹੋਇ ਜਗਤ ਪਰਕਾਸ਼ । ੧੦੪ ।
ਸੁਨਿ ਗੁਰ-ਬਚਨ ਹਿਰਦੇ ਧਰ ਲੀਨੇ । ਸਨਮੁਖ ਖੜੇ ਏਕ ਰੰਗਿ ਭੀਨੇ ।
ਪੰਜ ਪੈਸੇ ਨਲਏਰ ਮੰਗਾਇਆ ।[55] ਸਤਿਗੁਰ ਦਿਆਲ ਲੈ ਪੱਲੇ ਪਾਇਆ ।੧੦੫।

## ਦੋਹਰਾ

ਗੁਰਆਈ ਸਭ ਜੰਗਤ ਕੀ ਮਿਲੀ ਰਿਧ ਸਭ ਸਿਧ ।
ਜੋਤਿ ਜੋਤਿ ਮਿਲੀ ਓਤ ਪੋਤ ਪੂਰਣ ਹੋਇ ਬ੍ਰਿਧ । ੧੦੬ ।

## ਸੋਰਠਾ

ਸਤਿਗੁਰ ਅਮਰ ਧਰ ਸਰੂਪ ਜਗ ਭਗਤ ਕੋ ।
ਮਹਿਮਾ ਅਮਿਤ ਬਿਲਾਸ ਜਗ ਤਾਰਣ ਕਾਰਣਿ ਰਚਿਓ । ੧੦੭ ।

**ਸਾਖੀ ਪੂਰਨ ਹੋਈ** । ੭੪ ।
ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

# ਟਿਪਣਆਂ ਅਤੇ ਹਵਾਲੇ

1. ਬਾਸਰਕੀ : ਬਾਸਰਕੀ ਗਿਲਾਂ, ਜ਼ਿਲਾ ਅਮ੍ਰਿਤਸਰ ਤਸੀਲ ਤਰਨਤਾਰਨ ਦਾ ਇਕ ਪਿੰਡ ਜੋ ਛੇਹਰਟਾ ਰੇਲਵੇ ਸਟੇਸ਼ਨ ਤੋਂ ਤਿੰਨ ਮੀਲ ਦਖਣ-ਪਛਮ ਵਲ ਸਥਿਤ ਹੈ। ਇਹ ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ-ਸਥਾਨ ਹੈ ।

2. ਬਾਬਾ ਤੇਜ ਭਾਣ ਜੀ ਭੱਲਾ : ਗੁਰੂ ਅਮਰਦਾਸ ਜੀ ਦੇ ਪਿਤਾ, ਇਸ ਪਿੰਡ ਦੇ ਰਹਿਣ ਵਾਲੇ ਸਨ ।

3. ਇਹ ਗਲ ਆਪਣੇ ਆਪ ਸਿੱਧ ਹੋ ਗਈ ਕਿ ਉਹ ਧੀਰ-ਉਦਾਤ ਗੁਣ ਸੰਪੰਨ ਅਰਥਾਤ ਧੀਰਜਵਾਨ, ਸਤਿ-ਪ੍ਰੇਮੀ ਅਤੇ ਬੁਧੀਮਾਨ ਵਿਅਕਤੀ ਸਨ ।

4. ਉਨ੍ਹਾਂ ਦੇ ਚਾਰ ਸਪੁਤਰ ਸਨ ਜੋ ਵਾਹੀ ਬੀਜੀ ਦਾ ਕੰਮ ਕਰਦੇ ਸਨ ।

5. ਗੁਰੂ ਅਮਰਦਾਸ ਜੀ ਬਾਬਾ ਤੇਜ ਭਾਣ ਭੱਲਾ ਜੀ ਦੇ ਸਭ ਤੋਂ ਵੱਡੇ ਸੁਪੁਤਰ ਸਨ ।

6. ਮੈਂ ਮਨ ਵਿਚ ਸ੍ਰੀ ਗੰਗਾ ਜੀ ਦੇ ਕਿਨਾਰੇ ਪੁਜ ਕੇ ਸੇਵਾ ਕਰਨ ਦੀ ਧਾਰੀ ।

7. ਉਨ੍ਹਾਂ ਨੇ ਸਾਲ ਵਿਚ ਦੋ ਵਾਰੀ ਸ੍ਰੀ ਗੰਗਾ ਜੀ ਦੀ ਯਾਤਰਾ ਕਰਨ ਦਾ ਵਿਚਾਰ ਬਣਾਇਆ ।

8. ਉਹ ਨਿਸ਼ਕਾਮ ਬ੍ਰਿਤੀ ਨਾਲ ਪੈਦਲ ਚਲ ਕੇ ਇਹ ਨਿਯਮ ਪੂਰਾ ਕਰਦੇ ।

9. ਉਹ ਬਿਨਾਂ ਕਿਸੇ ਸਹਾਰੇ ਦੇ (ਨਿਰਾਲੰਭ) ਅਤਿਅੰਤ ਪਵਿਤਰ ਯਾਤਰਾ ਕਰਦੇ ।

10. ਉਨ੍ਹਾਂ ਦੀਆਂ ਦੋ ਪੁਤਰੀਆਂ ਸਨ । ਵਡੀ ਦਾ ਵਿਆਹ ਸੂੜੀ ਖਤਰੀ ਰਾਮਾ ਜੀ ਨਾਲ ਅਤੇ ਛੋਟੀ (ਬੀਬੀ ਭਾਨੀ) ਦਾ ਵਿਆਹ ਜੇਠਾ ਸੋਢੀ ਨਾਲ ਹੋਇਆ ।

11. ਹਰਿਦਾਸ : ਹਰਿਦਾਸ ਸੋਢੀ : ਭਾਈ ਜੇਠਾ (ਗੁਰੂ ਰਾਮ ਦਾਸ) ਜੀ ਦੇ ਪੂਜ ਪਿਤਾ ਜੀ ।

12. ਕੁਲ ਚਾਰ : ਕੁਲਾਚਾਰ : ਕੁਲ) ਜਾਤੀ ਦੇ ਰੀਤੀ ਰਿਵਾਜਾਂ ਅਨੁਸਾਰ ।

13. ਬੀਬੀ ਭਾਨੀ ਦੇ ਪੂਰਬਲੇ ਜਨਮ ਦੇ ਕੀਤੇ ਕੰਮ ਫਲ ਲਿਆਏ । ਅਰਥਾਤ ਜੇਠਾ ਜੀ ਨਾਲ ਉਨ੍ਹਾਂ ਦਾ ਵਿਆਹ ਹੋਣਾ ਇਕ ਸੁਭ ਸ਼ਗਨ ਹੀ ਸੀ ।

14. ਵਡੇ ਭਾਗਾਂ ਵਾਲੀ ਬੀਬੀ ਭਾਨੀ ਵਲ ਸੰਕੇਤ ਹੈ ।

15. ਜੇ ਕਿਸਮਤ ਸਿੱਧੀ ਹੋਵੇ ਤਾਂ ਮਨੁਖ ਸ਼ੁਭ ਕਰਮਾਂ ਵਲ ਪ੍ਰੇਰਿਤ ਹੁੰਦਾ ਹੈ । ਹਰਿ ਦਿਆਲੂ ਹੋ ਕੇ ਜਗਤ–ਭਵ ਸਾਗਰ ਤੋਂ ਪਾਰ ਲੰਘਾ ਦਿੰਦਾ ਹੈ ।

16. ਅਭਿਰਾਮ : ਮਨੋਹਰ, ਸੁੰਦਰ, ਆਕਰਸ਼ਿਤ, ਖੂਬਸੂਰਤ ।

17. ਬ੍ਰਹਮਚਾਰੀ ਹੋਕੇ ਸ੍ਰੀ ਗੰਗਾ ਮਾਈ ਦੀ ਪੂਜਾ ਕਰਨਾ ।

18. ਮਿਹੜਾ ਪਿੰਡ ਦਾ ਵਸਨੀਕ ਸ੍ਰੀ ਦੁਰਗਾ ਬ੍ਰਾਹਮਣ ਜੋ ਭੰਗੀ (ਸਾਰਸੁਤ) ਜਾਤੀ ਦਾ ਸੀ । ਉਸਨੇ ਗੁਰੂ ਅਮਰਦਾਸ ਜੀ ਦੀ ਚਰਨ-ਪਦਮ ਰੇਖਾ ਨੂੰ ਵੇਖ ਕੇ ਦਸਿਆ ਸੀ ਕਿ ਆਪ ਚਕ੍ਰਵਰਤੀ ਸ਼ਹਿਨਸ਼ਾਹ ਬਣਨਗੇ ।

19. ਜਦੋਂ ਗੁਰੂ ਜੀ ਉਸਨੂੰ ਕੁਝ ਭੇਟਾ ਕਰਨ ਲਗੇ ਤਾਂ ਉਸਨੇ ਕਿਹਾ ਅਜੇ ਨਹੀਂ ਜਦੋਂ ਮੇਰਾ ਜੀ ਕਰੇਗਾ । ਲੈ ਲਵਾਂਗਾ । ਅਰਥਾਤ ਉਹ ਉਸ ਵੇਲੇ ਦੀ ਪ੍ਰਤੀਖਿਆ ਕਰਨ ਲਗਾ ਜਦੋਂ ਗੁਰੂ ਜੀ ਨੇ ਕੁਝ ਵਿਸ਼ੇਸ਼ ਸਥਾਨ ਪ੍ਰਾਪਤ ਕਰਨਾ ਸੀ ।

20. ਗੁਰੂ ਜੀ ਨੇ ਕਿਹਾ", ਠੀਕ ਹੈ ਜਿਵੇਂ ਤੁਹਾਡੀ ਇਛਾ ।" ਫਿਰ ਉਹ ਆਪਣੀ ਮੰਜਿਲ ਵਲ ਤੁਰ ਪਏ ।

21. ਉਨ੍ਹਾਂ ਬ੍ਰਹਮਚਾਰੀਆਂ ਨੇ ਗੁਰੂ ਜੀ ਦੇ ਹਥੋਂ ਇਹ ਕਹਿਕੇ ਕੁਝ ਗ੍ਰਹਿਣ ਕਰਨ ਤੋਂ ਇਨਕਾਰ ਕਰ ਦਿਤਾ ਕਿਉਂਕਿ ਉਹ ਨਿਗੁਰੇ ਹਨ । ਉਨ੍ਹਾਂ ਤਾਂ ਇਹ ਵੀ ਕਿਹਾ ਕਿ ਸਾਡਾ ਨਾਮ, ਦਾਨ, ਇਸ਼ਨਾਨ ਸਭ ਵਿਅਰਥ ਚਲਾ ਗਿਆ ਹੈ ਕਿਉਂਕਿ ਅਸੀਂ ਇਕ ਨਿਗੁਰੇ ਦਾ ਸਾਥ ਮਾਣਿਆਂ ਹੈ ।

 www.sikhbookclub.com

22. ਜਗ ਜੁਗ, ਜਮਾਓ, ਲਿਲ ਜਿਹੀ ਲਗ ਗਈ ਗੁਰੂ ਲਭਣ/ਧਾਰਨ ਕਰਨ ਦੀ।

23. ਇਕ ਨਿਮਖ (ਅੱਖ ਝਮਕਣ ਜਿੰਨਾ ਸਮਾ) ਕਲਪ (ਬ੍ਰਹਮਾ ਦਾ ਇਕ ਦਿਨ ਜੋ 432000000 ਵਰ੍ਹਿਆਂ ਦਾ ਹੁੰਦਾ ਹੈ। ਜਾਪਣ ਲਗਾ।

24. ਦੀਨ-ਬੰਧੂ, ਦੀਨਾ ਦਾ ਬੰਧਪ/ਸਖਾ/ਮਿਤਰ/ਸਹਾਇਕ ; ਦੀਨਾਂ ਤੇ ਦਇਆ ਕਰਨ ਵਾਲਾ।

25. ਗੰਗਾ ਜੀ ਦੀ ਸੇਵਾ/ਪੂਜਾ/ਅਰਚਨਾ ਕਰਦਿਆਂ ਉਮਰ ਬਤੀਤ ਹੋ ਗਈ।

26. ਹੇ ਗੰਗਾ ਮਾਤਾ ਤੂੰ ਦੇਵਾਂ ਅਤੇ ਰਿਸ਼ੀਆਂ ਮੁਨੀਆਂ ਦੀ ਪਿਆਰੀ ਹੈ।

27. ਮੈਂ ਤੇਰੀ ਨਿਸ਼ਕਾਮ ਸੇਵਾ ਕੀਤੀ ਹੈ ਮੇਰੀ ਵਿਅਥਾ ਤੂੰ ਖ਼ੁਦ ਜਾਣਦੀ ਹੈ।

28. ਗੰਗਾ ਜੀ ਨੂੰ ਬਿਨੈ ਕਰਕੇ ਉਹ ਸਮਾਧੀ ਦੀ ਅਵਸਥਾ ਵਿਚ ਚਲੇ ਗਏ।

29. ਸਤਿਗੁਰੂ ਸਰਬਗੁਣ ਸੰਪੰਨ ਸਨ। ਸਤਿਗੁਰੂ ਸਾਰੇ ਕਾਲਾਂ ਵਿਚ ਵਿਦਮਾਨ ਹਨ।

30. ਸ੍ਰੀ ਗੁਰੂ ਅਮਰਦਾਸ ਜੀ ਦੇ ਭਰਾ ਦੇ ਸਪੁਤਰ (ਭਤੀਜਾ) ਬਹੁਤ ਵਡੇ ਭਾਗਾਂ ਵਾਲੇ ਸਨ।

31. ਬੀਬੀ ਅਮਰੋ ਜੀ ਦਹੀਂ ਰਿੜਕਦਿਆਂ ਬਾਣੀ ਪੜ੍ਹਦੇ ਸਨ ਅਰਥਾਤ ਉਹ ਪੂਰਣ ਗੁਰਸਿਖ ਸਨ ਜੋ ਦੁਨਿਆਵੀ ਕਾਰ ਵਿਹਾਰ ਕਰਦਿਆਂ ਵੀ ਹਰਿ ਸਿਮਰਣ ਨਹੀਂ ਖੁੰਜਾਉਂਦੇ ਸਨ।

32. ਉਨ੍ਹਾਂ ਤੇ ਇਸ ਤਰ੍ਹਾਂ ਦਾ ਪ੍ਰਭਾਵ ਪਿਆ ਜਿਵੇਂ ਮੂਰਛਿਤ ਹੋਏ ਲਛਮਣ ਤੇ ਸੰਜੀਵਨੀ ਬੂਟੀ ਦਾ ਪਿਆ ਸੀ।

33. ਉਨ੍ਹਾਂ ਦੀ ਚਿੰਤਾ ਮਿਟ ਗਈ ਸੀ, ਉਨ੍ਹਾਂ ਨੂੰ ਜਾਪਿਆ ਜਿਵੇਂ ਲੁਛਦੇ/ਤੜਪਦੇ ਹੋਏ ਚਾਤ੍ਰਿਕ ਨੂੰ ਸਵਾਂਤੀ ਬੂੰਦ ਪ੍ਰਾਪਤ ਹੋ ਗਈ ਹੋਵੇ।

34. ਆਦਿ ਗ੍ਰੰਥ ਪੰਨਾ 990.

35. ਆਦਿ ਗ੍ਰੰਥ ਪੰਨਾ 99

36. ਬਿਸਨਪਦ : ਉਸਤਤ, ਉਸਤਤ-ਗੀਤ, ਪ੍ਰਸ਼ੰਸ਼ਾ ਵਿਚ ਰਚੇ ਗਏ ਗੀਤ।

37. ਇਹ ਬਿਸਨਪਦੇ ਮੇਰੇ ਪਿਤਾ ਜੀ ਅੱਗੇ ਬਲਵੰਡ ਰਬਾਬੀ ਨੇ ਗਾਇਣ ਕੀਤੇ ਸਨ, ਉਥੋਂ ਸੁਣਕੇ ਮੈਂ ਕੰਠ ਕਰ ਲਏ ਹਨ।

38. ਇਹ ਤੁਕ ਮੂਲ ਪੋਥੀ ਵਿਚ ਦਰਜ ਨਹੀਂ ਹੈ।

39. ਬਕਰੀ ਦਾ ਮਾਸ ਲੰਗਰ ਵਿਚ ਬਣਾਇਆ ਗਿਆ ਸੀ : ਲੰਗਰ ਵਿਚ ਮਾਸ ਦਾ ਪਕਣਾ ਵਿਵਾਦ ਗ੍ਰਸਤ ਗਲ ਹੈ। ਅਜ ਵੀ ਗੁਰ ਕੇ ਲੰਗਰ ਵਿਚ ਮਾਸ ਨਹੀਂ ਬਣਦਾ। ਸਤਾ ਬਲਵੰਡ ਜੋ ਗੁਰੂ ਸਾਹਿਬ ਦੇ ਸਮਕਾਲੀ ਹਨ ਮਾਸ ਦਾ ਜ਼ਿਕਰ ਨਹੀਂ ਕਰਦੇ।

40. ਹਾਲ, ਵਿਵਾਦ, ਝਗੜਾ

41. ਬੇਸ਼ਕ ਸਤਿਗੁਰੂ ਬੇ ਪਰਵਾਹ ਹਨ ਫਿਰ ਵੀ ਸਿਖਾਂ ਵਿਚ ਸੇਵਾ ਭਾਵ ਦੀ ਲਗਨ ਬੇਮਿਸਾਲ ਹੈ।

42. ਉਨ੍ਹਾਂ ਨੇ ਬਾਰਾਂ ਵਰ੍ਹੇ ਸੇਵਾ ਕੀਤੀ। ਉਨ੍ਹਾਂ ਵਸਤਰ ਤਕ ਨਾ ਬਦਲੇ ਜੋ ਉਹਦੇ ਪਾਏ ਹੋਏ ਸਨ ਉਹੀ ਪਾਈ ਰਖੇ।

43. ਉਸ (ਜੁਲਾਹੇ) ਦਾ ਘਰ ਰਾਹ ਵਿਚ ਸੀ ਅਤੇ ਘਰ ਵਿਚ ਇਕ ਵਡਾ ਸਾਰਾ ਚਲਾ (ਹੌਜ਼) ਸੀ।

44. ਜਿਉਂ ਹੀ ਉਹ ਉਸ ਥਾਂ ਪੁਜੇ, ਉਨ੍ਹਾਂ ਦਾ ਪੈਰ ਤਿਲਕਿਆ ਅਤੇ ਚਲ੍ਹੈ ਵਿਚ ਜਾ ਡਿਗੇ।

45. ਜੋਰੋ : ਜੋਰੂ, ਪਤਨੀ, ਵਹੁਟੀ, ਘਰ ਵਾਲੀ।

45. ਜੁਲਾਹੀ ਨੇ ਉਤਰ ਦਿਤਾ ਕਿ ਉਹੀ ਨਿਥਾਵਾਂ/ਗੁਰੂ ਅਮਰਦਾਸ) ਰਾਹ ਭਟਕ ਗਿਆ ਹੋਵੇਗਾ, ਡਿਗ ਪਿਆ ਹੋਵੇਗਾ ਅਤੇ ਇਹ ਖੜਾਕ ਹੋਇਆ ਹੋਵੇਗਾ।

47. ਜੁਲਾਹੀ ਨੇ ਹੋਰ ਆਖਿਆ—ਉਹੀ ਨਿਥਾਵਾਂ ਹੈ ਜਿਸਨੇ ਘਰ ਅਤੇ ਘਰ ਦੀ ਲਾਜ ਤਕ ਤਿਆਗ ਦਿਤੀ ਹੈ ਅਤੇ ਤਪਸਵੀ, ਗੁਰੂ ਅੰਗਦ ਦੇਵ ਜੀ ਦੇ ਪੇਸ਼ ਪਿਆ ਹੋਇਆ ਹੈ।

48. ਜੁਲਾਹੀ ਝਲੀ ਹੋ ਗਈ ਦੰਦੀਆਂ ਵਢਣ ਲਗੀ। ਮੂਹ ਤੋਂ ਮੰਦਾ ਬੋਲਣ ਲਗੀ।

49. ਦੁਰਾਓ, ਲੁਕਾਓ/ਛਿਪਾਓ : ਸਤਿਗੁਰੂ ਜੀ ਤੋਂ ਕੋਈ ਵੀ ਗਲ ਲੁਕੀ ਛਿਪੀ ਨਹੀਂ ਅਰਥਾਤ ਸਤਿਗੁਰ ਜਾਣੀ ਜਾਣ ਹੈ ।

50. ਰੰਗ ਚਲੂਲ : ਮੋਤੀ ਜਿਹੀ ਚਮਕ ਵਾਲਾ, ਗੁਲੇ ਲਾਲਾ ਵਰਗਾ ਲਾਲ/ਪੋਸਤ ਦੇ ਫੂਲ ਵਰਗਾ ਲਾਲ ।

51. ਗੁਰੂ ਅੰਗਦ ਦੇਵ ਜੀ ਨੇ ਗੁਰਸਿਖ, ਗੁਰੂ ਅਮਰਦਾਸ, ਜੀ ਨੂੰ ਅਠ ਵਰਦਾਨ ਦਿਤੇ ਅਤੇ ਹੁਕਮ ਕੀਤਾ ।

52. ਇਨ੍ਹਾਂ ਨੂੰ ਨੁਹਾ ਧੁਆ ਕੇ ਨਵੀਨ ਵਸਤਰ ਪਹਿਨਾਓ ।

53. ਜਗਤ ਨੂੰ ਤਾਰਨ ਵਾਲਾ ਮੰਤਰ, ਵਾਹਿਗੁਰੂ ਦਿਤਾ ।

54. ਵੈਰਾਗ, ਭਗਤੀ, ਜੋਗ ਅਤੇ ਤਤ ਗਿਆਨ ਪ੍ਰਦਾਨ ਕੀਤੇ, ਇਹ ਚਾਰੇ ਸ਼ਸ਼ਤਰ ਹਥਿਆਰ, ਯੁਧ ਵਿਚ ਸਹਾਇਕ ਸ਼ੰਖ ਆਦਿ ਵਿਸ਼ੇਸ਼ ਅਰਥ ਰਖਦੇ ਹਨ ।

55. ਗੁਰੂ ਅਮਰਦਾਸ ਜੀ ਨੂੰ ਮਰਯਾਦਾ ਵਤ ਗੁਰਿਆਈ ਪ੍ਰਦਾਨ ਕੀਤੀ/ਰਿਸ਼ੀਆਂ ਸਿਧੀਆਂ ਦਾ ਸੁਆਮੀ ਬਣਾ ਦਿਤਾ । ਉਹ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦਾ ਰੂਪ ਹੋ ਗਏ ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

ਸਾਖੀ ੧੦

**ਸਾਖੀ ਸ੍ਰੀ ਗੁਰੂ ਅਮਰ ਸਾਹਬ ਕੇ ਬਾਸਰਕੀ ਜਾਨੇ ਕੀ ਸਤਿਗੁਰੂ ਅੰਗਦ ਜੀ ਕੀ ਆਗਿਆ ਸੋ. :—**

**ਦੋਹਰਾ**

ਪ੍ਰਾਤਕਾਲ ਆਗਿਆ ਕਰੀ ਸਤਿਗੁਰ ਦੀਨ-ਦਿਆਲ ।
ਹੇ ਪਰਮ ਪੁਰਖ ਗ੍ਰਿਹ ਜਾਉ ਤੁਮ ਬੀਤੇ ਹੈ ਬਹੁ ਕਾਲ । ੧ ।

**ਚੌਪਾਈ**

ਸ੍ਰੀ ਗੁਰੂ ਅਮਰ ਕਰਨਾਕਰ ਰਹਾ । ਕਉਨ ਕਾਜ ਕਰਨ ਤਹਾ ਰਹਾ ।
ਬਿਨ ਦਰਸਨ ਊਹਾ ਕਿਆ ਕਰੈ ? ਕਰਨਾਰਬਿੰਦ ਬਿਨੁ ਕੈਸੇ ਸਰੈ ? ੨ ।
ਪੁਨ ਸਤ ਕਹਿਓ ਪਰਮ ਬੀਚਾਰਾ । ਗੁਰੂ ਬਾਬੇ ਜੀ ਗ੍ਰਿਹ ਆਸ੍ਰਮੁ ਧਾਰਾ ।
ਪੁਨਿ ਹਮ ਕੋ ਪ੍ਰਭ ਆਗਿਆ ਕਰੀ । ਸਤਿਗਰ ਆਗਿਆ ਲੈ ਸਿਰ ਧਰੀ । ੩ ।
ਇਸੀ ਭਾਂਤ ਅਬ ਤੁਮ ਬਿਦ ਸਾਰੋ ।[3] ਗ੍ਰਿਹ ਭਗਤਿ ਉਪਦੇਸਿ ਸਭ ਜਗਤ ਉਧਾਰੋ ।
ਤੁਮ ਆਏ ਬਹੁ ਬੀਤਿ ਕਾਲ । ਦੇ ਦਰਸਨ ਸਭ ਕੁਲ ਕਰੋ ਨਿਹਾਲ । ੪ ।
ਹਮ ਬਿਨੁ ਰਹਨਾ ਤੁਮ ਜੋ ਕਹਾ । ਹਮ ਤੁਮ ਸੋ ਕਛੁ ਭੇਦੁ ਨ ਰਹਾ ।
ਮੈ ਸਦਾ ਤੁਮਾਰੇ ਹਿਰਦੇ ਰਹੌ । ਬਿਨ ਤੁਮ ਔਰ ਨ ਮਨ ਕਛੁ ਚਾਹੌ । ੫ ।

**ਸੋਰਠਾ**

ਸਤਿਗੁਰ ਹੋਇ ਦਿਆਲ ਗ੍ਰਿਹ ਜਾਨੇ ਕੀ ਆਗਿਆ ਕਰੀ ।
ਬਾਨੀ-ਪ੍ਰੇਮ ਬਿਸਾਲ ਏਹ ਸਲੋਕ ਸ੍ਰੀ ਮੁਖ ਕਹਿਓ । ੬ ।

ਸਤਿਗੁਰ ਬਾਚ

**ਸਲੋਕ**

। ਮ: ੩ । ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ।
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ।

**ਚੌਪਾਈ**

ਮਨ-ਪ੍ਰਸੰਨ ਬਾਸਰਕੀ ਗਏ । ਤਾਤਕਾਲ ਜਾਇ ਪ੍ਰਾਪਤ ਭਏ ।
ਸਕਲ ਲੋਕ ਮਿਲ ਦਰਸਨ ਆਏ । ਅਤ ਮੰਗਲ ਗ੍ਰਿਹ ਅਨੰਦ ਛਾਏ । ੭ ।


www.sikhbookclub.com

ਇਕੁ ਨਿਜ ਪੋਖਰੁ[5] ਤਹਾ ਪੀਪਲੁ ਰਹੇ । ਸਤਿਗੁਰ ਤਿਹ ਛਾਹੀ[6] ਨਿਤ ਬਹੇ ।
ਰਮਣੀਕੁ ਅਸਥਾਨ ਅਧਕ ਸੁਖ ਸੁਆਉ[7] । ਗੁਰੂਆਨਾ ਰਾਖਾ ਜਗ ਨਾਉ । ੮ ।

ਕੇਤਕ ਕਾਲ ਦਿਆਲ ਤਹਾ ਰਹਿਓ । ਪੁਨਿ ਗੁਰੂ ਅੰਗਦ ਜਾ ਚਿਤ ਚਹਿਓ ।
ਦਰਸਿ ਪਿਆਸ ਉਮਗਿਓ ਚਿਤੁ ਚਾਏ[8] । ਤਬ ਦਿਆਲ ਸਤਿਗੁਰ ਪਹਿ ਆਏ । ੯ ।
ਆਇ ਸਤਿਗੁਰ ਕੈ ਦਰਸਨਿ ਲਾਗੇ । ਪ੍ਰੇਮ ਪਰਸਿਪਰ ਆਨੰਦ ਪਾਗੇ ।[9]
ਹੋਇ ਦਿਅਲ ਗੁਰ ਬਚਨ ਸੁਨਾਇਆ । ਭਲਾ ਭਇਆ ਪੁਰਖਾ ਤੂੰ ਆਇਆ । ੧੦ ।[10]

## ਦੋਹਰਾ

ਮੈ ਮਨ ਮੇ ਚਿਤਵਨ ਕਰੀ ਬੀਤ ਗਯ ਬਹੁ ਕਾਲੁ ।
ਪੂਰਨਿ ਪ੍ਰੇਮ ਤੁਮਰੇ ਸਦਾ ਦੀਆ ਦਰਸ ਤਤਕਾਲ । ੧੧ ।

## ਚੌਪਾਈ

ਤਿਸੀ ਸਮੇ ਗੋਇੰਦ ਤਹਾ ਆਇਆ । ਗੋਇੰਦਵਾਲ ਤਿਨ ਨਗਰ ਬਸਾਇਆ ।[11]
ਆਇ ਸਤਿਗੁਰ ਕੀ ਚਰਨੀ ਪਰਾ । ਪੁਨਿ ਹਾਥ ਜੋੜ ਯਹ ਬਿਨਤੀ ਕਰਾ । ੧੨ ।

ਮੈ ਨਈ ਵਸਤੀ ਕੀਨੀ ਇਹ ਕਾਲ । ਤਹਾ ਕੀਜੈ ਬਾਸਾ ਦੀਨ ਦਿਆਲ ।
ਸਤਿਗੁਰ ਕੇ ਚਰਨਨ ਪ੍ਰਤਾਪ । ਉਹਾ ਨ ਬਿਆਪੈ ਸੋਗ ਸੰਤਾਪੁ । ੧੩ ।
ਹੋਇ ਪ੍ਰਸੰਨ ਸਤਿਗੁਰ ਤਬ ਕਹਿਓ । ਹੇ ਪੁਰਖਾ ਜੀ ਤੁਮ ਉਹਾ ਰਹ ।
ਇਹ ਠੌਰ ਨਿਕਟ ਕੀਜੈ ਬਸੁਬਾਸ ।[12] ਭਲੀ ਬਨੀ ਇਹ ਪਰਮ ਬਿਲਾਸ ।੧੪।
ਸ੍ਰੀ ਗੁਰੂ ਅਮਰ ਕਰੀ ਅਰਦਾਸ । ਵੈ ਸਖਤ ਠੌਰ ਤਹਾਂ ਭਲਾ ਨ ਬਾਸ ।

ਗੁਰੂ ਅੰਗਦਿ ਹਸਿ ਕਹਿਓ ਤਹ ਚਿੰਤ ਨ ਕੋਇ । ਤੁਮ ਚਰਨ ਪ੍ਰਤਾਪ ਅਸੁਭ ਸੁਭ ਹੋਇ ।੧੫।[13]

## ਦੋਹਰਾ

ਪੂਰਬ ਦਿਸ ਗਹਿਰੀ ਜਿਮੀ ਲੀਜੈ ਤਿਸੈ ਪਟਾਇ ।
ਤਿਸ ਉਪਰਿ ਜਾਗਾ ਬਨੈ ਕਰੋ ਬਾਸ ਤਹ ਜਾਇ । ੧੬ ।

## ਚੌਪਾਈ

ਪ੍ਰੇਮੀ ਪਿਆਰੇ ਸਿਖ ਜੋ ਰਹੇ । ਤਿਸੀ ਸਮੇ ਲੇ ਆਗਿਆ ਗਏ ।
ਤਿਨੋ ਬਨਾਇਆ ਸੁੰਦਰ ਬਾਸ । ਭਈ ਠੌਰ ਤਿਯਾਰ ਤਿਨ ਕੀਨ ਅਰਦਾਸ । ੧੭ ।

ਤਬ ਸ੍ਰੀ ਗੁਰੂ ਅੰਗਦ ਜੀ ਮੁਖ ਕਹਿਓ । ਗ੍ਰਿਹ ਲੋਕ ਬੁਲਾਇ ਪੁਰਖਾ ਤਹ ਰਹੋ ।
ਬਾਸਰਕੀ ਸੌ ਸਭ ਚਲਿ ਆਏ ।[14] ਪ੍ਰਥਕ ਸਤਿਗੁਰ ਕੇ ਦਰਸਨ ਪਾਏ ੧੮ ।

ਹੋਇ ਦਿਆਲ ਪ੍ਰਭ ਪੂਛਤ ਭਏ । ਤੁਮਰੇ ਸੰਤਾਨ ਪੁਰਖਾ ਕਿਆਅਹੇ ।
ਗੁਰ ਅਮਰ ਸਾਹਿਬ ਸਭ ਕਥਾ ਸੁਨਾਈ । ਦੁਇ ਕੰਨਿਆ ਥੀ ਸੋ ਦੋਊ ਬਿਆਹੀ ।੧੯।

ਅਵਰ ਸੰਤਾਨ ਹਮਰੇ ਨਹੀ ਕਾਮ । ਮਨ ਪ੍ਰੀਤ ਚਰਨ ਸਤਗੁਰ ਅਭਰਾਮ ।[15]
ਸੁਨ ਸਤਿਗੁਰ ਤਬ ਭਏ ਪ੍ਰਸੰਨ । ਧੰਨਿ ਧੰਨਿ ਪੁਰਖਾ ਤੂੰ ਧੰਨ ਧੰਨ । ੨੦ ।

 www.sikhbookclub.com

## ਦੋਹਰਾ

ਬਾਬੇ ਜੀ ਗ੍ਰਿਹ ਦਇ ਪੁਤ੍ਰ, ਕਰਿ ਬਚਨ ਦੀਏ ਹਮ ਦੋਇ ।
ਅਬ ਦੁਇ ਪੁਤ੍ਰ ਤੁਮਰੇ ਹੋਵੈਂ ਬਚਨ ਸੁਫਲ ਮਮ ਹੋਇ । ੨੧ ।

## ਚੌਪਾਈ

ਹੇ ਗੁਰ ਸੁਫਲ ਬਚਨ ਪ੍ਰਭ ਕੇਰ । ਸੂਕੀ ਲਕਰੀ ਸਮ ਤਨ ਮੇਰ ।
ਸਤਗੁਰ ਦਿਆਲ ਬਚਨ ਤਬ ਕਹਾ । ਤੁਮ ਸਰੀਰ ਕਰੀਰ ਹਰਾ ਫਲ ਭਰਾ । ੨੨ ।
ਲੇ ਆਗਿਆ ਗਏ ਗੋਇੰਦਵਾਲ । ਬਨੀ ਠੌਰ ਸੁੰਦਰ ਸੁਖਸਾਲ ।[16]
ਦੇਖ ਬਚਨ ਕੀਓ ਸਹਜ ਸੁਭਾਇ । ਲਗੀ ਆਗਿ ਏਹ ਜਲ ਬਲਿ ਜਾਇ । ੨੩ ।
ਬਚਨ ਆਗਿ ਲਾਗੀ ਸਭ ਜਰੀ । ਤਬ ਸਿਖਨ ਇਹ ਬਿਨਤੀ ਕਰੀ ।
ਪ੍ਰੇਮ ਹਮਾਰਾ ਥਾਇ ਨ ਪਰਾ । ਸਤਿਗੁਰ ਚਰਨ ਨਹੀ ਤਹਾ ਧਰਾ । ੨੪ ।
ਸੁਨੀ ਦਿਆਲ ਕਹਿਓ ਬਚਨ ਸੁਨਾਇ । ਇਹ ਅਗਨ ਬੁਝਾਇ ਪੁਨ ਲੇਹੁ ਬਨਾਇ ।
ਸਰਗੁਨ ਠੌਰ ਹਮ ਕੋ ਨਹੀ ਭਾਈ ।[17] ਅਬ ਨਿਰਗੁਨ ਬਨੇ ਬਸੈਂ ਹਮ ਆਈ । ੨੫ ।

## ਦੋਹਰਾ

ਵਹੀ ਛੋਪ ਛਾਇ ਜਾਗਾ ਬਨੀ ਚਉਬਾਰਾ ਭਇਆ ਤਿਆਰ ।
ਤਾ ਮੋ ਪ੍ਰਭ ਬਾਸਾ ਕੀਆ ਸਭ ਬਸੈ ਲੋਕ ਪਰਵਾਰੁ ।

SIKHBOOKCLUB.COM

**ਸਾਖੀ ਪੂਰਨ ਹੋਈ** । ੭੫ ।

ਸ੍ਰੀ ਵਾਹਿਗੁਰੂ ਮੁਖ ਕਰੋਂ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਕਰਨਾਕਰ : ਕ੍ਰਿਪਾ ਨਿਧਾਨ, ਬ੍ਰਹਮੰਡ ਦਾ ਸੁਆਮੀ ਕਰਨਕਾਰਣ,
2. ਚਰਨਾਰਬਿੰਦ : ਕਮਲ ਰੂਪੀ ਚਰਨ, ਚਰਨਾਂ ਨੂੰ ਕਮਲ ਨਾਲ ਉਪਮਾ ਦਿਤੀ ਜਾਂਦੀ ਹੈ ।
3. ਤੁਸੀਂ ਹੁਣ ਇਸ ਤਰੀਕੇ ਨਾਲ ਚਲੋ ਭਾਵਾਰਥ–ਜਿਵੇਂ ਮੈਂ ਕਹਿੰਦਾ ਹਾਂ ਉਸੇ ਤਰ੍ਹਾਂ ਕਰੋ :
4. ਆਦਿ ਗ੍ਰੰਥ ਪੰਨਾ—778
5. ਪੋਖਰ : ਸਰੋਵਰ, ਤਾਲਾਬ
6. ਉਹ ਪਿਪਲ ਦੀ ਛਾਵੇਂ ਗੁਰੂ ਜੀ ਹਰ ਰੋਜ਼ ਬੈਠਦੇ ਸਨ ।
7. ਇਹ ਬੜਾ ਰਮਣੀਕ ਸਥਾਨ ਸੀ । ਇਥੇ ਬੈਠ ਕੇ ਗੁਰੂ ਜੀ ਆਨੰਦ ਮਾਣਦੇ ਸਨ ।
8. ਪਰ ਗੁਰੂ ਦਰਸ਼ਨਾ ਲਈ ਉਨ੍ਹਾਂ ਦਾ ਮਨ ਉਦਾਸ ਸੀ । ਇਸ ਲਈ ਉਹ ਸਤਿਗੁਰੂ ਜੀ ਕੋਲ ਆ ਪਹੁੰਚੇ ।
9. ਆਕੇ ਉਨ੍ਹਾਂ ਨੇ ਗੁਰੂ ਜੀ ਦੀ ਪਾਵਨ ਛੋਹ ਪ੍ਰਾਪਤ ਕੀਤੀ । ਨਮਸਕਾਰ ਕੀਤੀ ਅਤੇ ਗੁਰੂ ਜੀ ਦੇ ਕੁਰਬ ਦਾ ਆਨੰਦ ਮਾਣਿਆ ।
10. ਦਇਆਲੂ ਗੁਰੂ ਜੀ ਨੇ ਫੁਰਮਾਇਆ, "ਤੁਸੀਂ ਬਹੁਤ ਚੰਗਾ ਕੀਤਾ ਹੈ ਜੋ ਆ ਗਏ ਹੋ ।

ਨੋਟ :—ਇੰਜ ਪ੍ਰਤੀਤ ਹੁੰਦਾ ਹੈ ਕਿ ਗੁਰੂ ਜੀ ਲਈ ਵੀ ਆਪਣੇ ਪਰਮ ਗੁਰਸਿਖ ਦਾ ਵਿਛੋੜਾ ਜਰਨਾ ਮੁਸ਼ਕਿਲ ਸੀ । ਇਸ ਲਈ ਇਨ੍ਹਾਂ ਪੰਗਤੀਆਂ ਵਿਚ ਉਨ੍ਹਾਂ ਦਾ ਉਦਰੇਵਾਂ ਵੀ ਸਪੱਸ਼ਟ ਝਲਕਦਾ ਹੈ ।

**11.** ਗੋਇੰਦ : ਗੋਇੰਦ ਨਾਂ ਦਾ ਇਕ ਮਰਵਾਹਾ ਖਤਰੀ ਗੁਰਸਿਖ ਜਿਸ ਨੇ ਗੁਰੂ ਅਮਰਦਾਸ ਜੀ ਦੀ ਬਖਸ਼ਿਸ਼ ਅਤੇ ਸਹਾਇਤਾ ਨਾਲ ਪ੍ਰਸਿੱਧ ਨਗਰ-ਗੋਇੰਦਵਾਲ ਸਾਹਿਬ ਵਸਾਇਆ ।

**12.** ਉਸ ਸਿਖ ਨੇ ਬੇਨਤੀ ਕੀਤੀ ਕਿ ਗੁਰੂ ਜੀ ਉਸ ਦੁਆਰਾ ਬਣਵਾਏ ਗਏ ਭਵਨ ਵਿਚ ਨਿਵਾਸ ਕਰਨ ਪਰ ਇਹ ਵੀ ਬੜੀ ਅਜੀਬ ਬਾਤ ਬਣੀ ।

13. ਇਹ ਤੁਕ ਮੂਲ ਖਰੜੇ ਵਿਚ ਨਹੀਂ ਹੈ ।

**14.** ਪ੍ਰਥਕ : ਅਡ । ਇਥੇ ਅਰਥ ਇੰਜ ਜਾਪਦਾ ਹੈ ਕਿ ਪਹਿਲਾਂ ਉਹ ਸਾਰੇ ਲੋਕ ਉਸ ਸਥਾਨ ਤੇ ਪਹੁੰਚੇ ਅਤੇ ਬਾਅਦ ਵਿਚ ਗੁਰੂ ਜੀ ਦੇ ਦਰਸ਼ਨਾ ਲਈ ਗਏ ।

**15.** ਹੁਣ ਤਾਂ ਸਤਿਗੁਰੂ ਜੀ ਦੇ ਚਰਣ ਕਮਲਾਂ ਨਾਲ ਪਿਆਰ ਕਰਨਾ ਸੀ, ਸਾਰਾ ਕੰਮ ਹੈ ।

**16.** ਸੁਖ ਸਾਲ ; ਸੁਖ ਦਾ ਘਰ, ਆਰਾਮ ਦਾ ਇਕ ਸਥਾਨ ।

**17.** ਗੁਰੂ ਜੀ ਨੂੰ ਇਹ ਘਰ ਕਿਉਂ ਪਸੰਦ ਨਾ ਆਇਆ ਅਤੇ ਉਨ੍ਹਾਂ ਨੇ ਕਿਉਂ ਸਰਾਪ ਦਿਤਾ ? ਇਹ ਗਲ ਰਹੱਸ ਹੀ ਹੈ ।

---

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੧

### ਸਾਖੀ ਸ੍ਰੀ ਸਤਿਗੁਰੂ ਅੰਗਤ ਜੀ ਕੇ ਆਗਮਨ ਕੀ ਗੁਰ ਅਮਰ ਜੀ ਕੇ ਪਾਸ ਅਰੁ ਬਚੈਨ ਬਿਲਾਸ ਕੀ ਅਰੁ ਮੋਹਰੀ ਮੋਹਨ ਜੀ ਕੇ ਜਨਮ ਕੀ

**ਦੋਹਰਾ**

ਮਨ ਪ੍ਰੇਮ ਰੀਤ ਧਰ ਗੁਰ ਕ੍ਰਿਪਾਲ ਆਏ ਗੋਬਿੰਦਵਾਲ ।
ਨਿਜ ਹੀਏ ਸਮਝ ਸ੍ਰੀ ਅਮਰ ਗੁਰੂ ਹੋਇ ਆਗੇ ਮਿਲੈ ਦਿਆਲ । ੧ ।

**ਚੌਪਾਈ**

ਸਤਿਗੁਰ ਦਿਆਲ ਹੋਇ ਆਵਨ ਕੀਨਾ । ਮਿਲੇ ਆਗੇ ਜਾਇ ਗੁਰ ਪਰਮ ਅਧੀਨਾ ।
ਗੁਰੂ ਅੰਗਦ ਜੀ ਦੇਖ ਨੈਨ ਸੰਤੋਖੇ । ਗੁਰ ਅਮਰ ਚਰਨ ਰਜਿ ਪਾਇ ਮਨ ਤੋਖੇ । ੨ ।[2]
ਗੁਰੂ ਅਮਰ ਮਸਤਕਿ ਚਰਨਨ ਪਰ ਧਰਾ । ਨਿਰਖ ਸਤਿਗੁਰੂ ਕ੍ਰਿਪਾ ਰਸ ਭਰਾ ।[3]
ਦੇ ਅੰਕਮਾਲ ਪਰਸੰਸਤ ਕੀਨਾ । ਧੰਨ ਪੁਰਖ ਜਗੁ ਜਨਮ ਤੁਮ ਲੀਨਾ । ੩ ।[4]
ਹਮ ਤੁਮ ਕਾਰਣ ਆਏ ਇਹ ਠੌਰ । ਕੀਆ ਪ੍ਰੇਮ ਮਨ ਮਾਹਿ ਚਕੋਰ ।[5]
ਸਤਗੁਰ ਦਿਆਲ ਹਾਥਿ ਗਹਿ ਲੀਨਾ ।[6] ਨਦੀ ਤੀਰ ਜਾਇ ਭਏ ਅਸੀਨਾ ।੪।
ਤਹਾ ਬਰਨ ਰੂਪ ਧਰ ਮਿਲਨੇ ਆਏ । ਏਕ ਮਛਲੀ ਬਡੀ ਸੰਗ ਲੇ ਆਏ ।
ਚਰਨਿ ਚੂਮਿ ਪੁਨਿ ਭੇਟ ਚੜਾਈ ।[7] ਪ੍ਰਭ ਨਿਜ ਸੰਕਲਪ ਜ ਨ ਰਖਵਾਈ । ੫ ।

**ਦੋਹਰਾ**

ਬਰਣਿ ਦੇਵ ਪਰ ਕ੍ਰਿਪਾ ਕਰਿ ਕਹਿਓ ਬਚਨ ਮੁਖ ਏਹ ।
ਪਰਸਾਦਿ ਕੜਾਹੀ ਜਬ ਬਟੇ ਪ੍ਰਿਥਮ ਬਰਣਿ[8] ਕੋ ਦੇਹੁ । ੬ ।

**ਚੌਪਾਈ**

ਹੇ ਪੁਰਖਾ ਜੀ ਜਬ ਬਟੇ ਪ੍ਰਸਾਦਿ । ਗੁਰ ਦਰਿਆਉ ਮੇਂ ਦੇਨਾ ਆਦਿ ।
ਪੁਨਿ ਤਾ ਦਿਨ ਤੇ ਜੋ ਵਰਤੈ ਪ੍ਰਸਾਦਿ । ਗੁਰ ਦਰੀਅਉ ਮੇਂ ਦੇਵ ਆਪ । ੭ ।
ਬਰਨ ਦੇਵ ਬਿਦਾ ਹੋਇ ਗਇਆ । ਬਚਨ ਗੁਰ ਅਮਰ ਸਾਹਿਬ ਕੋ ਭਇਆ ।
ਜੋ ਮਛਲੀ ਤੁਰਤ ਤਿਆਰ ਹੋਇ ਪਰੈ । ਤਬ ਵਾ ਕੋ ਪ੍ਰਸਾਦਿ ਹਮ ਕਰੈ । ੮

ਗਾਵ ਤੇ ਸਿਖ ਕੋਊ ਊਹਾ ਆਇਆ । ਆਗਿਆ ਭਈ ਮਛਲੀ ਤਲਿ ਲਿਆਇਆ ।
ਸਤਿਗੁਰ ਤਹਾਂ ਕੀਨ ਪ੍ਰਸਾਦਿ । ਦਿਆਲ ਹੋਇ ਕਹਿਓ ਭਲੋ ਸੁਆਦਿ । ੯ ।

### ਦੋਹਰਾ

ਗੁਰੂ ਅਮਰ ਸਾਹਿਬ ਕੋ ਸੰਗਿ ਲੇ ਚਲੇ ਸਤਿਗੁਰ ਖਡੂਰ ।
ਜਹਾਂ ਪ੍ਰੇਮ ਭਗਤ ਅਉ ਤਤੁ-ਗਿਆਨ ਰਹੈ ਮੂਰਤਿਵੰਤ ਹਜੂਰ । ੧੦ ।

### ਚੌਪਾਈ

ਕੇਤਕ ਦਿਨ ਖਡੂਰ ਮੋ ਰਹੇ । ਆਗਿਆ ਭਈ ਪੁਨ ਆਵਤ ਭਏ ।
ਨਿਤਪ੍ਰਤਿ ਖਡੂਰ ਦਰਸਨ ਕੋ ਜਾਨਾ । ਸ੍ਰੀ ਗੁਰ ਅਮਰ ਏਹੀ ਪਰਨ ਠਾਨਾ । ੧੧ ।
ਗੁਰੂ ਦਰਸਨ ਕਰੈ ਪ੍ਰਸਾਦਿ ਖੁਲਾਵੈ । ਗੋਇੰਦਵਾਲ ਨਿਸ ਆਨ ਬਿਤਾਵੈ ।
ਇਸੀ ਭਾਂਤ ਕੇਤਕ ਦਿਨ ਬੀਤੇ । ਭਏ ਪ੍ਰਸੰਨਿ ਗੁਰ ਪਰਮ ਪ੍ਰੀਤੇ । ੧੨ ।[13]
ਸਤਿਗੁਰ ਦਿਆਲ ਹੋਇ ਸੁਤ ਬਰ ਦੀਆ । ਸੋ ਪਾਇ ਸਮਾ ਪ੍ਰਫੁਲਤ ਥੀਆ ।
ਦੋਇ ਸੁਤ ਜਨਮੇ ਪਰਮ ਉਦਾਰ । ਆਏ ਭਗਤ ਗਿਆਨ ਬਪ ਧਾਰ । ੧੩ ।
ਦੁਹੂ ਪ੍ਰਕਾਸ ਏਕ ਦਿਨ ਕੀਆ । ਪਰਮਾ ਨੰਦ ਮੰਗਲ ਗ੍ਰਿਹ ਥੀਆ ।
ਪ੍ਰਿਥਮੇ ਜਨਮੁ ਮੋਹਰੀ ਦਾਸ । ਭਗਤ-ਭਾਨ ਭਇਓ ਕੁਲ ਪ੍ਰਕਾਸ । ੧੪ ।
ਪੁਨ ਜਨਮੇ ਮੋਹਣ ਪਰਮ ਅਵਧੂਤ । ਤਤ-ਗਿਆਨ ਆਏ ਧਰ ਰੂਪ ।
ਮਹਾ ਅਨੰਦ ਮੰਗਲ ਸੁਖ ਭਇਆ । ਸਤਿਗੁਰ ਬਚਨ ਪ੍ਰਗਟ ਥਿਰ ਥਇਆ । ੧੫ ।[14]

### ਦੋਹਰਾ

ਮੋਹਰੀ ਮੋਹਣ ਜਨਮ ਤੇ ਭਇਓ ਆਨੰਦ ਬਿਲਾਸ ।
ਭਗਤਿ ਗਿਆਨ ਨਿਜ ਰੂਪ ਧਰ ਆਏ ਸਤਗੁਰ ਪਾਸ । ੧੬ ।

### ਸਾਖੀ ਪੂਰਨ ਹੋਈ । ੭੬ ।

ਸ੍ਰੀ ਵਾਹਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਪਿਆਰ ਦੇ ਬੰਨ੍ਹੇ ਹੋਏ ਕ੍ਰਿਪਾਲੂ ਗੁਰਦੇਵ ਗੋਬਿੰਦਵਾਲ ਆ ਗਏ। ਉਨ੍ਹਾਂ ਦਾ ਆਉਣਾ ਸ਼ੁਭ ਸਮਝ ਕੇ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਦਾ ਸੁਆਗਤ ਕੀਤਾ।

2. ਦੋਹਾਂ ਮਹਾਂਪੁਰਖਾਂ ਦੇ ਪਰਸਪਰ ਮਿਲਣ ਦੀ ਅਲੌਕਿਕ ਝਾਕੀ ਵਰਣਨ ਕਰਦਿਆਂ ਕਵੀ ਬਿਆਨ ਕਰਦਾ ਹੈ ਕਿ ਖੁਸ਼ੀ ਵਿਚ ਗੁਰੂ ਅੰਗਦ ਦੇਵ ਜੀ ਦੀਆਂ ਅਖਾਂ ਮੁੰਦ (ਨੈਨ ਸਕੋਖੇ) ਗਈਆਂ, ਗੁਰੂ ਅਮਰਦਾਸ ਜੀ ਨੇ ਗੁਰੂ ਜੀ ਦੇ ਪੈਰਾਂ ਦੀ ਮਿੱਟੀ (ਚਰਨ ਰਜ) ਪ੍ਰਾਪਤ ਕੀਤੀ ਅਤੇ ਉਨ੍ਹਾਂ ਦੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ।

3. ਗੁਰੂ ਅਮਰਦਾਸ ਜੀ ਨੇ ਉਨ੍ਹਾਂ ਦੇ ਚਰਨਾ ਤੇ ਮਥਾ ਧਰ ਦਿਤਾ। ਇਹ ਸਾਰਾ ਪ੍ਰੇਮ ਭਾਵ ਵੇਖ ਕੇ ਗੁਰੂ ਜੀਨੇ ਕ੍ਰਿਪਾ ਰਸ ਦੀ ਵਰਖਾ ਕਰ ਦਿਤੀ।

 www.sikhbookclub.com

4. ਗੁਰੂ ਜੀ ਨੇ ਆਪਣੇ ਪਰਮ ਸਿਖ ਨੂੰ ਗਲਵਕੜੀ ਵਿਚ ਲਿਆ ਅਤੇ ਉਨ੍ਹਾਂ ਦੀਆਂ ਸੇਵਾਵਾਂ ਦੀ ਪ੍ਰਸ਼ੰਸਾ ਕੀਤੀ ਅਰਥਾਤ ਉਨ੍ਹਾਂ ਨੂੰ ਮਾਨ-ਸਤਿਕਾਰ ਪ੍ਰਦਾਨ ਕੀਤਾ ਅਤੇ ਆਖਿਆ :—ਹੇ ਪਿਆਰੇ ਪੁਰਖ ਤੇਰਾ ਜਗਤ ਵਿਚ ਆਉਣਾ ਧੰਨ ਹੈ/ਸਫਲ ਹੈ।

5. ਤੇਰੀ (ਚੰਦ੍ਰਮਾ ਰੂਪੀ) ਖਿਚ ਨੇ ਮੇਰਾ ਚਕੋਰ ਰੂਪੀ ਮਨ ਆਪਣੇ ਵਲ ਖਿਚ ਲਿਆ ਹੈ।

6. ਗੁਰੂ ਜੀ ਨੇ ਆਪਣੇ ਪਰਮ ਸਿਖ ਦਾ ਹਥ ਆਪਣੇ ਹਥ ਵਿਚ ਲੈ ਲਿਆ ਅਤੇ ਨਦੀ ਵਲ ਤੁਰ ਪਏ।

7. ਇਥੇ ਫਿਰ ਗੁਰੂ ਜੀ ਨੂੰ ਮਛਲੀ ਭੇਟਾ ਕਰਨ ਦਾ ਵਰਣਨ ਹੈ। ਇਸ ਪ੍ਰਥਾਇ ਅਸੀਂ ਪਹਿਲਾਂ ਹੀ ਸੰਕੇਤ ਕਰ ਚੁਕੇ ਹਾਂ।

8. ਬਰਨਿ : ਵਰੁਣ : ਖਵਾਜਾ, ਪਾਣੀ ਦਾ ਦੇਵਤਾ।

9. ਮੂਰਤਿਵੰਤ : ਸ਼ਸ਼ੋਭਤ ਰਹੇ, ਨਿਵਾਸ ਕਰੀ ਰਖਿਆ।

10 ਇਹ ਤੁਕ ਮੂਲ ਪੋਥੀ ਵਿਚ ਨਹੀਂ ਹੈ।

11. ਗੁਰੂ ਜੀ ਦੇ ਵਰਦਾਨ ਨਾਲ ਦੋ ਪੁਤਰ ਰਤਨ ਪੈਦਾ ਹੋਏ। ਇਹ ਮਹਾਨ, ਪਰਉਪਕਾਰੀ ਜਿਉੜੇ ਸਨ। ਇੰਜ ਪ੍ਰਤੀਤ ਹੁੰਦਾ ਹੈ ਕਿ ਭਗਤੀ ਅਤੇ ਗਿਆਨ ਦੀ ਸਾਖਸ਼ਾਤ ਦਾ ਵੀਰ ਸ਼ਰੀਰ ਧਾਰਨ ਕਰਕੇ ਪ੍ਰਗਟ ਹੋਈ ਹੈ।

12. ਕਵੀ ਦੇ ਵਿਵਰਣ ਮੁਤਾਬਿਕ ਮੋਹਰੀ ਦਾਸ ਜੀ ਵਡੇ ਸਨ ਅਤੇ ਮੋਹਨ ਜੀ ਛੋਟੇ ਪਰ ਭਾਈ ਗੁਰਦਾਸ ਭਲਾ ਅਤੇ ਹੋਰ ਲਿਖਾਰੀਆਂ ਦੇ ਮੁਤਾਬਿਕ ਕ੍ਰਮ ਇਸਦੇ ਵਿਪਰੀਤ ਹੈ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੨

**ਆਗੇ ਸਾਖੀ ਮੋਹਰੀ ਮੋਹਣ ਸਾਹਿਬ ਗੁਰੂ ਅੰਗਦ ਜੀ ਕੇ ਦਰਸਨ ਕਰਨੇ ਕੀ ਅਰ ਅਗਦ ਜੀ ਦਾਸ ਦਾਤਾ ਜੀ ਕੇ ਬਸੰਬਾਸ ਕੀ ਆਗਿਆ ਦੀਆ ਬਿਦਾ ਕਰਨੇ ਕੀ**

### ਦੋਹਰਾ

ਮੋਹਰੀ ਮੋਹਨ ਸੰਗ ਲੈ ਗਏ ਸਤਿਗੁਰ ਅਮਰ ਖਡੂਰ ।
ਦਰਸ ਪਰਸ ਸਤਿਗੁਰ ਭੈਇਆ ਕਰੀ ਕ੍ਰਿਪਾ ਅਤ ਭੂਰ । ੧ ।

### ਮਧੁਭਾਰ ਛੰਦ

ਲੈ ਗਏ ਖਡੂਰ ।
ਸਤਿਗੁਰ ਹਜੂਰਿ ।
ਧਰਿਓ ਚਰਨ ਸੀਸ ।
ਦੀਓ ਗੁਰ ਅਸੀਸ । ੨ ।
ਦੁਹੂੰ ਨਿਰਖਿਓ ਚਿਆਲ ।
ਭਏ ਅਤਿ ਖੁਸਾਲ ।
ਲਗੇ ਪਰਮ ਪੁਰਖ ।
ਮਮ ਬਚਨ ਬਿਰਖ । ੩ ।
ਸੁਫਲੇ ਫਲਾਹਿ ।
ਹਰਿ ਭਗਤ ਪਾਹਿ ।
ਰਹੇਂ ਬਚਨ ਅਧੀਨ । ੪ ।
ਆਸੀਸ ਦੀਨ ।
ਪੁਨਿ ਕੀਨ ਬਚਨ ।
ਸੁਨ ਪੁਰਖ ਸਜਨ ।
ਦਾਤਾ ਅਓ ਦਾਸ ।
ਰਹੇਂ ਤੁਮਰੇ ਪਾਸ । ੫ ।



SIKHBOOKCLUB.COM

 www.sikhbookclub.com

## ਦੋਹਰਾ

ਦਾਸ ਦਾਤਾ ਅਰੁ ਲੋਕ ਗ੍ਰਹ ਸਭ ਬਸੈਂ ਤੁਮਰੇ ਪਾਸ ।
ਕਛੁ ਤਰਕ ਬਿਤਰਕ ਨ ਮਨ ਧਰੋ ਮੈ ਤੁਮਰੀ ਕਰੋ ਸੁਪਾਸ । ੬ ।

## ਚੌਪਾਈ

ਹੇ ਪ੍ਰਭ ਮੈ ਯਹ ਕਰੌ ਅਰਦਾਸ । ਏਹੁ ਤੇਜਅੰਸੀ ਕਿਉ ਰਹੈਂ ਮਮ ਪਾਸ ।
ਤਬ ਹਸਿ ਕੇ ਦਿਆਲ ਬਚਨ ਯੋਂ ਕਹੀ । ਮੈ ਆਸਿਖ ਦੇਉ ਅਧੀਨ ਤਮ ਰਹੈ । ੭ ।
ਦੁਇ ਮੇਰੋ ਅਉ ਦੁਇ ਸੁਤ ਤੇਰੋ । ਇਨ ਕੋਂ ਕ੍ਰਿਪਾ ਦ੍ਰਿਸਟਿ ਕਹਿ ਹੇਰੋ ।
ਜੋ ਕਛੁ ਬਿਘਨ ਚਹੈਂ ਮਨ ਧਾਰ । ਮੈ ਸਦ ਰਛਿਆ ਕਰੋ ਤੁਹਾਰਾ । ੮ ।
ਸਤਿਗਰ ਬਚਨ ਸਫਲ ਫਲ ਫਲੇ । ਭਏ ਬਿਦਾ ਸੰਗ ਸਭ ਕੋ ਚਲੇ ।
ਆਇ ਸੁ ਪ੍ਰਵੰਨ ਭਏ ਗੋਇੰਦਵਾਲ । ਜਿਨ ਕੀਓ ਦਰਸ ਸਭ ਭਏ ਨਿਹਾਲ । ੯ ।
ਸੁਭ ਗ੍ਰਿਹ ਬਨੇ ਤਾ ਮੋ ਕੀਓ ਬਾਸੁ । ਮਨ ਭਏ ਪ੍ਰਸੰਨ ਦਾਤਾ ਅਉ ਦਾਸ ।
ਸੇਵਾ ਟਹਲ ਸਭ ਕੋਈ ਕਰੇ । ਗੁਰਅੰਸ ਜਾਨ ਸਿਰ ਚਰਨਨ ਧਰੇ । ੧੦ ।

## ਦੋਹਰਾ

ਰਹੇ ਤਹਾ ਸਭ ਮੁਦਤ ਮਨ ਜਹਾਂ ਸਤਿਗੁਰ ਕੀਨੋ ਬਾਸ ।[3]
ਰਿਧਿ ਸਿਧਿ ਦੁਆਰੇ ਖੜੀ [4] ਸਦਾ ਅਨੰਦ ਬਿਲਾਸ ।[5] ੧੧ ।

SIKHBOOKCLUB.COM

**ਸਾਖੀ ਪੂਰਨ ਹੋਈ** । ੧੧ ।

ਸੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## ਟਿਪਣਆਂ ਅਤੇ ਹਵਾਲੇ

1. ਸੁਪਾਸ : ਵਡਿਆਈ, ਉਸਤਤ, ਸ਼ੋਭਾ, ਮਦਹ ।
2. ਸਾਰਾ ਸਿਖ ਜਗਤ ਉਨ੍ਹਾਂ ਦੀ ਟਹਿਲ ਸੇਵਾ ਕਰਦਾ ਸੀ । ਗੁਰੂ-ਸੰਤ ਨ ਸਮਝਕੇ ਉਨ੍ਹਾਂ ਦੇ ਪੈਰੀਂ ਸਿਰ ਧਰਦਾ ਸੀ ।
3. ਜਦੋਂ ਤਕ ਸਤਿਗੁਰੂ ਜੀ ਉਥੇ ਰਹੇ ਉਹ ਵੀ ਓਥੇ ਟਿਕੇ ਰਹੇ ।
4. ਰਿਧੀਆਂ ਸਿਧੀਆਂ ਉਨ੍ਹਾਂ ਦੇ ਵਸ ਸਨ ।
5. ਸਦੀਵ ਕਾਲ ਉਥੇ ਖੁਸ਼ੀ ਰਹਿੰਦੀ ਸੀ ।

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੩

**ਸਾਖੀ ਜੋਗੀ ਪੀਰ ਖਡੂਰ ਕਾ ਆਪਨੇ ਜਾਗਾ ਪਰ ਆਈ ਸਤਿਗੁਰ ਜੀ ਸੇ ਦੁਰਬਾਦ ਕੀਆ, ਸਤਿਗੁਰ ਖਡੂਰ ਤਿਆਗ ਕਰ ਖਾਨ ਰਜਾਦੇ ਦੇ ਗਾਉ ਕੀ ਡੀਹ ਪਰ ਜਾਇ ਬਾਸ ਕੀਆ।**

### ਸੋਰਠਾ

ਸਤਿਗੁਰ ਪਰਮ ਸੁਜਾਨ ਬੈਰ ਭਉ ਜਾ ਕੇ ਨਹੀਂ।
ਨਹੀਂ ਮਾਨ ਅਪਮਾਨ ਸਹਜ ਬਨੇ ਤਾ ਸੋ ਰਚੇ। ੧।

### ਚੌਪਾਈ

ਧਰ ਭਗਤ-ਰੂਪ ਰਹੇਂ ਸਤਿਗੁਰ ਗਿਆਨੀ। ਨਿਰਬਿਕਲਪ ਜਗਤ ਨਿਰਲੰਭ ਬਿਧਰਾਨੀ।
ਨਹੀ ਹਰਖ ਸੋਕ ਮਾਨ ਆਪਮਾਨ। ਸਹਜਿ-ਅਨੰਦ ਪੂਰਨ ਭਗਵਾਨ। ੨।
ਏਕ ਦਿਵਸ ਜੋਗੀ ਤਹਾ ਆਇਆ। ਦੇਖ ਸਤਿਗੁਰ ਤਿਨ ਰੋਸ ਬਢਇਆ।।
ਮਮ ਅਸਥਾਨ ਗੁਰੂ ਕਿਉ ਰਹੇਂ। ਹਮ ਜੀਵਤ ਆਸਨ ਹਮ ਬਹੇਂ। ੩।
ਤਿਨ ਅਪਨੇ ਸਿਖ ਲੀਏ ਬੁਲਾਇ।[2] ਦੁਰਮਤ ਸਿਖਨ ਤਿਨ ਦੀਈ ਸਿਖਾਇ।
ਤੁਮ ਹੋਇ ਇਕਤ੍ਰ ਤਪੇ ਪਰ ਜਾਵੋ। ਮਮ ਆਸਨ ਤੇ ਤਿਸਹਿ ਉਠਾਵੋ। ੪।
ਮਿਲ ਤਿਨ ਸਭਹਨ ਕੀਆ ਬਿਚਾਰਾ। ਅਰੂ ਜੋਗੀ ਪੀਰ ਤਿਨ ਬੁਧ ਸਿਖਾਰਾ।
ਅਨਬਿਸਟ ਭਈ ਬਰਖਾ ਨਹੀ ਪਰੀ।[3] ਸੋ ਹਮਰਾ ਗੁਰੂ ਜੋ ਬਰਖਾ ਕਰੀ। ੫।

### ਦੋਹਰਾ

ਸਭ ਮਿਲ ਸਤਿਗੁਰ ਪੈ ਗਏ, ਸੁਨੀਐ ਤਪਾ ਸੁਜਾਨ।
ਜੋਗੀ ਪੀਰ ਮਮ ਆਇਆ, ਜਾ ਕਾ ਇਹ ਅਸਥਾਨ। ੬।

### ਚੌਪਾਈ

ਪੀਰ ਕਹੇ ਮਮ ਠੌਰ ਪਰਹਰੋ। ਅਵਰ ਠਵਰ ਤੁਮ ਬਾਸਾ ਕਰੋ।
ਨਹੀ ਅਨਬਿਸਟ ਮੋ ਜਲ ਬਰਖਾਵੋ। ਨਹੀ ਤਿਆਗ ਅਸਥਾਨ ਮਮ ਉਠ ਸਿਧਾਵੋ। ੭।
ਜੋ ਬਰਖਾ ਕਰੇ ਸੋਈ ਈਹਾਂ ਰਹੇ। ਘਗਲ ਲੋਕ ਪੀਰ ਤਿਸ ਕਹੇ।
ਇਹ ਬਾਤ ਸੁਨੀ ਸਤਿਗਰ ਤਬ ਹਸੇ। ਕਹਿਉ 'ਹਮਰੇ ਕਹੇ ਨ ਬਰਖਾ ਹਸੇ'। ੮।

ਇਹ ਅਸਥਾਨ ਹਮ ਨਾਹੀ ਰਹੈਂ । ਜੋਗੀ ਪੀਰ ਨਿਜ ਆਸਨ ਬਹੈ ।
ਬੁਢੇ ਕੋ ਕਹਿਉ ਪ੍ਰਭ ਸਮਝਾਇ । ਮਮ ਆਸਨ ਪਲੰਗ ਤੁਮ ਲੇਹੁ ਉਠਾਇ । ੯ ।[4]
ਜੰਗਲ ਮਾਹਿ ਇਕ ਡੀਹ ਪੁਰਾਨੀ । ਖਾਨਰਜਾਦਾ ਤਿਸ ਨਾਮ ਬਖਾਨੀ ।
ਚਲੋ ਤਹਾ ਹਮ ਰਹੈਂ ਇਕੰਤ ।[5] ਸਦਾ ਇਕੰਤ ਸੋਹਤ ਹੈ ਸੰਤ । ੧੦ ।

### ਸੋਰਠਾ

ਸਤਿਗੁਰ ਤਿਆਗ ਖਡੂਰ ਖਾਨਰਜਾਦਾ ਕੋ ਗਏ ।[6]
ਜੰਗਲ ਮੰਗਲ ਭੂਤ ਸਤਿਗੁਰ ਸੰਤ ਜਹਾ ਪਗ ਧਰੇਂ । ੧੧ ।

### ਚੌਪਾਈ

ਗੋਬਿੰਦਵਾਲ ਗੁਰੂ ਅਮਰ ਜੀ ਆਹੇ । ਉਪਜੀ ਗੁਰ ਦਰਸਨ ਕੀ ਚਾਹੇ ।
ਉਠੇ ਦਿਆਲ ਖਡੂਰ ਮਗ ਲੀਆ । ਪਹੁਚੇ ਆਨ, ਚਲਤ ਇਹ ਥੀਆ । ੧੨ ।
ਸਤਿਗੁਰ ਦਿਆਲ ਤਹਾ ਨਹੀ ਦੇਖੇ । ਮਨ ਛਟਪਟਾਇ ਪੁਨ ਪੂਛੀ ਬਸੇਖੇ ।
ਸਭਹਨ ਮਿਲ ਬ੍ਰਿਤੰਤ ਇਹ ਕਹਿਓ । ਜੋਗੀ ਸੋ ਸੰਬਾਦ ਇਮ ਭਇਓ । ੧੩ ।
ਇਹ ਬਿਧ ਖਡੂਰ ਤਿਆਗਤ ਪ੍ਰਭ ਭਏ । ਖਾਨਰਜਾਦਾ ਕੋ ਉਠ ਗਏ ।
ਸਤਿਗੁਰ ਅਮਰ ਸੁਨੀ ਇਹ ਕਥਾ । ਤਬ ਕੀਆ ਉਪਚਾਰ ਚਾਹੀਐ ਜਥਾ । ੧੪ ।
ਗੁਰੂ ਅਮਰ ਪੁਰਖ ਤਬ ਨੀਤ ਬਿਚਾਰਾ । ਜੋਗੀ ਕੀਨ ਪਾਪ ਅਧਕਾਰਾ ।
ਮੇਰਾ ਸਤਿਗੁਰ ਜਿਨੇ ਦੁਖਾਇਆ । ਸੋ ਤੈ ਫਲੁ ਚਾਹੇ ਅਬ ਪਾਇਆ । ੧੫ ।

### ਸੋਰਠਾ

ਸਤਿਗੁਰ ਅਮਰ ਦਿਆਲ ਲੀਨੇ ਲੋਕ ਬੁਲਾਇ ਸਭ ।
ਜੁਰ ਆਏ ਤਤਕਾਲ ਤਾ ਸੋ ਗੁਰ ਐਸੇ ਕਹੀ । ੧੬ ।

### ਚੋਪਾਈ

ਜੋਗੀ ਤੁਮ ਬਰਖਾ ਨਹੀ ਦੀਨਾ । ਸਤਿਗੁਰ ਤੁਮ ਉਦਾਸ ਕਿਉ ਕੀਨਾ ।
ਜਾ ਕਹੋ ਪੀਰ ਕੋ, ਬਰਖਾ ਕਰੇ । ਜਾ ਤੇ ਕਾਜ ਤੁਮਾਰਾ ਸਰੇ । ੧੭ ।
ਜੇ ਜੋਗੀ ਸੋ ਕਾਜ ਨ ਸਰੇ । ਤਬ ਅਬ ਹੀ ਬਰਖਾ ਹਮ ਕਰੇ ।
ਸਗਲੇ ਮਿਲ ਜੋਗੀ ਪਹਿ ਆਇ । ਕਹੈਂ, ਪੀਰ ਬਰਖਾ ਬਰਖਾਇ । ੧੮ ।
ਜੋਗੀ ਪੀਰ ਤਾ ਸੋ ਇਮ ਭਾਖੀ । ਮੂਠੀ ਮੇ ਬਰਖਾ ਨਹੀਂ ਰਾਖੀ ।
ਮੰਤ੍ਰ ਜੰਤ੍ਰ ਕਰ ਜੁਗਤ ਬਨਾਵੋ । ਤਿਸੀ ਕਾਲ ਬਰਖਾ ਬਰਖਾਵੋ । ੧੯ ।
ਮਿਲ ਆਏ ਸਭ ਸਤਿਗੁਰ ਪਾਸ । ਕਹੈਂ ਪੀਰ ਕਾ ਨਹੀਂ ਬਿਸ੍ਵਾਸ ।
ਜੋ ਅਬ ਦਿਆਲ ਬਰਖਾ ਬਰਖਾਵੈਂ ।[8] ਤੁਮ ਸਤਿਗੁਰ ਹਮ ਸਿਦ ਕਹਾਵੇ । ੨੦ ।

### ਸੋਰਠਾ

ਸਤਿਗੁਰ ਬਚਨ ਬਿਲਾਸ ਸਹਜਭਾਇ ਤਾਂ ਸੌ ਕਹਿਓ ।[9]
ਜੋਗੀ ਪਗ ਰੱਸਾ ਪਾਇ ਜਹਾਂ ਖੈਂਚੋ ਬਰਖਾ ਤਹਾਂ । ੨੧ ।

 www.sikhbookclub.com

## ਛੰਦ

ਤਿਨ ਮਾਨ ਲੀਨੀ ਬਾਤ ।
ਰਸਾ ਲੀਆ ਜਬ ਹਾਥ ।
ਗਰਜੀ ਘਟਾ ਅਕਾਸ ।
ਸਭਹਨ ਕੀਉ ਬਿਸਵਾਸ । ੨੨ ।

ਲੀਏ ਬਾਂਧ ਜੋਗੀ ਪਾਇ ।
ਖੈਂਚਤ ਸੁਘਨ ਬਰਖਾਇ ।
ਬਰਖਾ ਅਮ੍ਰਿਤ ਰੁਬ ਭਈ ।[10]
ਕਿਛ ਮਿਤ ਨ ਜਾਏ ਕਹੀ । ੨੩ ।

ਸਭ ਜੁਰੇ ਲੋਕ ਅਪਾਰ ।
ਯਹ ਜਗਤ ਕਰੀ ਬਿਚਾਰ ।
ਸਭ ਅੰਗ ਜੋਗੀ ਕਾਟ ।
ਲੇ ਗਏ ਸਗਲੇ ਬਾਂਟ । ੨੪ ।

ਨਿਜ ਗਾਂਵ ਗਾਂਵ ਲੇ ਜਾਇ ।
ਘੀਸਤ ਸੁ ਰਸੁਰੀ ਪਾਇ ।
ਜਿਸ ਠੌਰ ਲੇ ਲੇ ਜਾਇ ।
ਬਰਖਾ ਤਹਾ ਬਰਖਾਇ । ੨੫ ।

## ਦੋਹਰਾ

ਇਹ ਜੁਗਤ ਜੋਗੀ ਕੀ ਭਈ ਵਿਰੋਧਿਓ ਸਤਿਗੁਰ ਦਿਆਲ ।
ਜੋ ਜੋ ਸੰਤ ਬਿਰੋਧਈ ਤਾ ਕੋ ਇਹੀ ਹਵਾਲ । ੨੬ ।

## ਚੌਪਾਈ

ਮਿਲੇ ਸਗਲੇ ਸਤਿਗੁਰ ਪਹ ਆਏ । ਜੋੜ ਹਾਥ ਚਰਨਨ ਸਿਰ ਨਿਆਏ ।
ਹਮ ਸਤਿਗੁਰ ਕੀ ਮਿਤ ਨਹੀਂ ਪਾਈ । ਜੋਗੀ ਹਮ ਕੋ ਦੀਓ ਭੁਲਾਈ । ੨੭ ।
ਅਬ ਕਿਸੀ ਭਾਤ ਗੁਰੂ ਜੀ ਆਵੈਂ । ਪੁਨ ਹਮ ਸਤਿਗੁਰ ਦਰਸਨ ਪਾਵੈ ।
ਅਮਰ ਗੁਰੂ ਸਤਿਗੁਰ ਪਹਿ ਚਲੇ । ਚਲੇ ਸੰਗ ਲੋਕ ਸਭ ਮਿਲੇ । ੨੮ ।
ਤਹਾ ਜਾਇ ਦਿਆਲ ਕਾ ਦਰਸਨ ਕੀਨਾ । ਸਭ ਜਾਨ ਲਈ ਸਤਿਗੁਰ ਪ੍ਰਬੀਨਾ ।
ਗੁਰੂ ਅਮਰ ਚਰਨ-ਬੰਦਨਾ ਕਰੀ । ਗੁਰੂ ਅੰਗਤ ਮੁਖ ਫੇਰ ਪੀਠ ਕਰ ਧਰੀ । ੨੯ ।
ਪੁਨ ਸਨਮੁਖ ਗੁਰੂ ਅਮਰ ਭਏ ਖਰੇ । ਸਤਿਗੁਰ ਪੀਠ ਤਹ ਫਿਰ ਧਰੇ ।
ਤਬ ਹਾਥ ਜੋੜ ਬਿਨਤੀ ਇਹ ਕੀਨੀ । ਪ੍ਰਭ ਕਵਨ ਅਵਗਿਆ ਹਮਰੀ ਚੀਨੀ । ੩੦

### ਦੋਹਰ

ਹਮ ਪ੍ਰਭ ਕਛੂ ਨ ਕੀਓ ਤੁਮ ਅੰਤਰਜਾਮੀ ਦੇਵ ।
ਸੋ ਤੈਸੋ ਫਲ ਪਾਵਈ ਕਰੈ ਜੁ ਜੈਸੀ ਸੇਵ । ੩੧ ।

### ਚੋਪਾਈ

ਤਬ ਹਸੇ ਦਿਆਲ ਮੁਖ ਤੇ ਇਮ ਕਹੀ । ਜੋਗੀ ਕੀ ਦੁਰਗਤ ਭਈ ?
ਤਬ ਗੁਰ ਅਮਰ ਜੀ ਕੀਓ ਬਖਾਨ । ਤਿਸ ਸਤਿਗੁਰ ਸੰਤ ਕੋ ਕੀਓ ਅਪਮਾਨ । ੩੨ ।
ਸੰਤ ਦੋਖ ਨਾਰਾਇਣ ਦੁਖੀ । ਸੰਤ ਦੋਖੀ ਕਿਮ ਹੋਵੈ ਸੁਖੀ ।
ਪ੍ਰਭ ਨਿਜ ਮੁਖ ਆਗਿਆ ਪੰਥ ਕੀ ਕਰੀ । ਬਿਨ ਦੇਖ ਪ੍ਰਭਾਵ ਪੰਥ ਕਿਮ ਧਰੀ । ੩੩ ।
ਜੋਗੀ ਗੁਰ ਕੋ ਦੀਆ ਉਠਾਇ । ਕਿਮਕਰ ਪੰਥ ਧਰੇ ਸਿਖ ਆਇ ।
ਹਮ ਤੋ ਪੰਥ ਧਰਨ ਨਹੀ ਮਾਨਾ । ਸਤਿਗੁਰ ਬਚਨ ਕੀਨ ਪ੍ਰਮਾਨਾ । ੩੪ ।
ਪੁਨ ਹਸੇ ਦਿਆਲ ਕਹਿਓ ਬਚਨ ਸੁਨਾਇ । ਸੁਨ ਪੁਰਖਾ ਜੋ ਮਮ ਚਿਤ ਭਾਇ ।
ਜੋ ਦਿਸਟਮਾਨ ਸੋਹੰ ਨਿਜ ਰੂਪ । ੩੫ । ਦੇਖਤ ਬੂਝਤ ਸਕਲ ਅਨੂਪ ।[12]

### ਸੋਰਠਾ

ਸਭ ਜਗ ਮਿਥਿਆ ਰੂਪ, ਵੈਰ ਭਾਵ ਕਿਸ ਸੋ ਕਰੈ ।
ਸੁਧ ਮਤ ਗਿਆਨ ਅਨੂਪ, ਏਕ ਜੋਤ ਪੂਰਨ ਪਰਗਟ । ੩੬ ।[13]

### ਚੌਪਾਈ

ਮਿਥਿਆ ਹਰਖ ਸੋਕ ਅਰੁ ਮਾਨ । ਮਿਥਿਆ ਮੈਂ, ਤੂੰ ਅਰੁ ਅਪਮਾਨ ।
ਗਿਆਨੀ ਮਨ ਮਿਥਿਆ ਨਹੀਂ ਰੁਚੇ । ਸੁਧ ਰੂਪ ਪਰਮਾਤਮ ਸੁਚੇ । ੩੭ ।
ਦੁਬਧਾ ਜਾਨ ਖਡੂਰ ਹਮ ਤਿਆਗਾ । ਈਹਾ ਸਹਜਿ-ਅਨੰਦ ਸੁਭਾਗਾ ।
ਜੋ ਅਬ ਕਹੋ ਸੋਈ ਹਮ ਕਰਨਾ । ਤੁਮਰਾ ਪ੍ਰੀਤ ਬਚਨ ਅਨੁਸਰਨਾ । ੩੮ ।
ਤਬ ਗੁਰ ਅਮਰ ਚਰਨ ਪਰ ਪਰੇ । ਪ੍ਰੇਮ ਭਾਇ ਮੁਖ ਬਿਨੈ ਉਚਰੇ ।
ਇਹ ਲੋਕ ਖਡੂਰ ਸਰਨ ਪ੍ਰਭ ਆਏ । ਜੋਗੀ ਇਨ ਮਤ ਦੀਓ ਭ੍ਰਮਾਏ ੩੯ ।
ਸੁਨੇ ਬਿਨੈ ਦਿਆਲ ਇਹ ਬਚਨ ਉਚਾਰਾ । ਅਉ ਕ੍ਰਿਪਾ ਕਟਾਛ[14] ਸਭਨ ਪ੍ਰਧਾਰਾ ।
ਹਮਰੇ ਵਿਧ-ਨਖੇਧ ਕਛੁ ਨਾਹੀਂ । ਜੋ ਸਹਿਜ ਬਨੇ ਸੋਈ ਭਲ ਆਹੀ । ੪੦ ।

### ਦੋਹਰਾ

ਸ੍ਰੀ ਅਮਰ ਗੁਰੂ ਸਨਮੁਖ ਖਰੋ ਉਸਤਤ ਕਰੀ ਉਚਾਰ ।
ਕ੍ਰਿਪਾ-ਸਿੰਧ ਕ੍ਰਿਪਾ ਕਰੀ ਲੀਨਾ ਬਿਰਦ ਸਮਾਰ । ੪੧ ।[15]

### ਅਸਤੋਤਰ

ਪ੍ਰਕਾਸ ਭਗਤ ਤਾਰਨੰ ।
ਕਲੂ ਅਧਮ ਉਧਾਰਨੰ ।


www.sikhbookclub.com

ਸੁਧਾ ਸੁਦ੍ਰਿਸਟਿ ਲੋਚਨੇ ।
ਬਿਖੇ ਬਿਖਾਦ ਮੋਚਨੰ । ੪੨ ।[16]
ਸਮਸਤ ਗਿਆਨ ਪੂਰਨੰ ।
ਅਗਿਆਨ ਕੁਲਸ[17] ਚੂਰਨੰ[18] ।
ਜੈ ਜੈ ਦਿਆਲ ਤਾਰਨੰ ।
ਜੈ ਜੈ ਜਗਤ ਉਧਾਰਨੰ । ੪੩ ।

## ਚੌਪਾਈ

ਸੁਨ ਪ੍ਰੇਮ ਬਚਨ ਸਤਿਗੁਰ ਹਰਖਾਨੇ । ਕਰ ਜੋਰ ਅਮਰ ਗੁਰ ਬਿਨੈ ਬਖਾਨੇ ।
ਅਬ ਖਡੂਰ ਚਲੀਏ ਪ੍ਰਭ ਦਿਆਲ । ਦਰਸਨ ਕਰ ਸਭ ਹੋਇ ਨਿਹਾਲ । ੪੪ ।
ਪ੍ਰਭ ਚਲੇ ਖਡੂਰ ਚਰਨ ਮਗ ਦੀਆ । ਸਿਖਨ ਸੀਸ ਸਿੰਘਾਸਨ ਦੀਆ ।
ਗੁਰ ਅਮਰ ਸੰਗ ਹੋਇ ਬਚਨ ਬਿਲਾਸ । ਪਰਮ ਗਿਆਨ ਆਤਮ ਇਤਿਹਾਸ ।

## ਸੋਰਠਾ

ਇਕ ਮਗ ਭੈਰੋਪੁਰ[19] ਗਾਉ ਖੀਓ ਭੱਲਾ ਤਿਹ ਰਹੇ ।
ਤਾ ਕੋ ਭਗਤ ਸੁਆਉ ਸਤਿਗੁਰ ਸੌ ਭੇਟਾ ਕਰੀ । ੪੬ ।

## ਚੌਪਾਈ

ਤਿਨ ਤੁਰਤ ਪ੍ਰਸਾਦ ਤਯਾਰਿ ਕਰ ਲੀਆ । ਅਰਦਾਸ ਆਇ ਸਤਗੁਰ ਸੋ ਕੀਆ
ਬਡਭਾਗੀ ਤਿਸ ਘਰ ਪ੍ਰਭ ਆਏ । ਤਿਨ ਖੀਰ ਖੰਡ ਘੀਉ ਬਹੁਲ ਪੁਰਾਏ । ੪੭ ।
ਆਗੇ ਗੁਰ ਤਿਨ ਝੋਲ ਪਰੋਸਾ । ਪਾਇਆ ਬਰ ਦੋਨੋ ਜਗ ਤੋਸਾ ।[20]
ਸਤਿਗੁਰ ਅਮਰ ਤਾ ਕੋ ਬਰ ਦੀਆ । ਸੰਤਾਨ ਪ੍ਰਜੰਤ ਸੁਖੀ ਤਿਸ ਕੀਆ । ੪੮ ।
ਤਹਾ ਤੇ ਸਤਿਗੁਰ ਗਏ ਖਡੂਰ । ਜਪ ਤਪ ਸੰਜਮ ਲੇ ਭਰਪੂਰ ।
ਨਿਜ ਆਸਨ ਪ੍ਰਭ ਭਏ ਅਸੀਨ । ਸਭ ਆਇ ਮਿਲੇ ਦਰਸਨ ਗੁਰ ਕੀਨ । ੪੯ ।
ਬਡਾ ਅਨੰਦ ਭਇਆ ਮੰਗਲਚਾਰਾ । ਸਤਿਗੁਰ ਚਰਨ ਖਡੂਰ ਜਬ ਧਾਰਾ ।
ਆਨੰਦ ਧੁਨ ਬਲਵੰਡ ਤਬ ਕਰੀ । ਉਸਤਤ ਸਤਿਗੁਰ ਕੀ ਉਚਰੀ । ੫੦ ।

## ਦੋਹਰਾ

ਪੌੜੀ ਕਰੀ ਬਲਵੰਡ ਇਹ ਟਿਕੇ ਕੀ ਵਾਰ ਮਿਲਾਇ ।
ਸੋਹਤ ਸ੍ਰੀ ਗ੍ਰੰਥ ਮੇ ਸਭਕੋ ਗਾਵਤ ਤਾਹ । ੫੧ ।
ਸੁਨ ਬਾਕ ਬਿਲਾਸ ਬਲਵੰਡ ਕੇ ਸਤਿਗੁਰ ਭਏ ਪ੍ਰਸੰਨ ।
ਪਉੜੀ ਸੁਨ ਕਰ ਵਾਰ ਕੀ ਸਭ ਲੋਕ ਕਰੇ ਧਨ ਧੰਨ ।੫੨ ।
ਗੁਰੂ ਅੰਗਤ ਜੀ ਆਗਿਆ ਕਰੀ ਅਬ ਜਾਵੋ ਗੋਬਿੰਦਵਾਲ ।
ਕਰ ਪ੍ਰਨਾਮ ਜਾਤ੍ਰਾ ਕਰੀ ਸਤਿਗੁਰ ਅਮਰ ਦਿਆਲ । ੫੩ ।

**ਇਹ ਪਉੜੀ ਕਹੀ :—**

ਫੇਰਿ ਵਸਾਇਆ ਫੇਰੁਆਣਿ ਸਤਿਗੁਰ ਖਾਡੂਰ ॥
ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰ ॥
ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥
ਵਰ੍ਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ ॥
ਜਿਤੁ ਸੁ ਹਾਥੁ ਨ ਲਭਈ ਤੂੰ ਓਹੁ ਠਰੂਰੁ ॥
ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ ॥
ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥
ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥
ਫੇਰਿ ਵਸਾਇਆ ਫੇਰੁਆਣਿ [21] ਸਤਿਗੁਰਿ ਖਾਡੂਰੁ ॥ ੫ ॥[22]

**ਸਾਖੀ ਪੂਰਨ ਹੋਈ** । ੭੮ ।

ਸ੍ਰੀ ਵਾਹਿਗੁਰੂ ਮੁਖ ਕਹੋ ਉਚਾਰ ।
ਹੋਇ ਦਿਆਲ ਕਰ ਲਏ ਉਸਾਰ ।

## ਟਿਪਣੀਆਂ ਅਤੇ ਹਵਾਲੇ

SIKHBOOKCLUB.COM

1. ਉਸ ਜੋਗੀ ਨੇ ਸਤਿਗੁਰੂ ਜੀ ਨੂੰ ਵੇਖਕੇ ਕ੍ਰੋਧ ਕੀਤਾ ।
2. ਇਹ ਤੁਕਾਂ ਮੂਲ ਪੋਥੀ ਵਿਚ ਨਹੀਂ ਹਨ ।
3. ਅਨਬਿਸਟ : ਅਨਵ੍ਰਿਸ਼ਟ : ਔੜ : ਸੋਕਾ ਅਰਥਾ ਵਰਖਾ ਨਾ ਪੈਣ ਕਰਕੇ ਸੋਕਾ ਵਰਤ ਗਿਆ ਹੈ । ਇਸ ਲਈ ਸਾਡਾ ਗੁਰੂ ਤਾਂ ਉਹੀ ਹੈ ਜੋ ਵਰਖਾ ਕਰਵਾ ਦੇਵੇ ।

ਨੋਟ :—ਉਸ ਯੁਗ, ਵਿਸ਼ੇਸ਼, ਵਿਚ ਕਰਾਮਾਤੀ/ਸਿਧੀ ਦਾ ਜਵਾਬ ਇਸੇ ਤਰ੍ਹਾਂ ਹੀ ਦਿਤਾ ਜਾਂਦਾ ਸੀ ਅਤੇ ਸੰਤਾਂ/ਯੋਗੀਆਂ/ਫਕੀਰਾਂ ਦੀ ਇਹ ਵਡਿਆਈ ਸਮਝੀ ਜਾਂਦੀ ਸੀ ਕਿ ਉਨ੍ਹਾਂ ਕੋਲ ਅਲੌਕਾਰ ਗਲਾਂ ਜਾਂ ਚਮਤਕਾਰ ਵਿਖਾਉਣ ਦੀ ਕਿੰਨੀ ਕੁ ਤਾਕਤ ਹੈ ।

4. ਗੁਰੂ ਜੀ ਨੇ ਪਰਮ ਸ੍ਰੇਸ਼ਟ ਸਿਖ ਬਾਬਾ ਬੁਢਾ ਜੀ ਨੂੰ ਆਦੇਸ਼ ਦਿਤਾ ਕਿ ਮੇਰਾ ਪਲੰਘ ਉਠਾ ਲਿਆ ਜਾਵੇ । ਅਸੀਂ ਕਰਾਮਾਤਾਂ ਵਿਚ ਵਿਸ਼ਵਾਸ਼ ਨਹੀਂ ਕਰਦੇ ।
5. ਜੰਗਲ ਵਿਚ ਇਕ ਪੁਰਾਣਾ ਥੇਹ ਸੀ । ਇਸ ਦਾ ਨਾਂ ਖਾਨਰਜਾਦਾ ਦਸਿਆ ਜਾਂਦਾ ਹੈ । ਚਲੋ ਅਸੀਂ ਸਾਰੇ ਉਥੇ ਹੀ ਰਹਾਂਗੇ, ਸੰਤਾਂ ਨੂੰ ਇਕਾਂਤ ਵਿਚ ਰਹਿਣਾ ਹੀ ਉਚਿਤ ਹੈ।
6. ਸਤਿਗੁਰੂ ਜੀ ਬੇਸ਼ਕ ਜੰਗਲ ਵਿਚ ਹੀ ਗਏ ਸਨ ਪਰ ਉਸ ਜੰਗਲ ਵਿਚ ਮੰਗਲ ਹੋ ਗਿਆ ਅਰਥਾਤ ਖ਼ੂਬ ਚਹਿਲ ਮਹਿਲ ਹੋ ਗਈ ।
7. ਇਹ ਚਲਿਤ (ਚਲਿਤਰ), ਵਿਚਿਤਰ ਘਟਨਾ ਵਾਪਰੀ ।
8. ਇਹ ਤੁਕ ਮੂਲ ਪੋਥੀ ਵਿਚ ਨਹੀਂ ਹੈ ।
9. ਗੁਰੂ ਜੀ ਨੇ ਸਹਿਜ ਸੁਭਾਇ ਆਖਿਆ, 'ਜੋਗੀ ਦੇ ਪੈਰਾਂ ਵਿਚ ਰੱਸਾ ਪਾ ਕੇ ਖਿਚੋ, ਜਿਥੇ ਵੀ ਇਸ ਨੂੰ ਲੈ ਕੇ ਜਾਓਗੇ ਉਥੇ ਉਥੇ ਵਰਖਾ ਹੋਵੇਗੀ ।
10. ਜਿਥੇ ਜਿਥੇ ਜੋਗੀ ਨੂੰ ਖਿਚ ਕੇ ਲਈ ਗਏ ਉਥੇ ਰਜਵੀਂ ਵਰਖਾ ਹੋਈ, ਉਸ ਵਾਰੀ ਇਸ ਘਟਨਾ ਤੋਂ ਉਪਰੰਤ ਚੰਗੀ ਵਰਖਾ ਹੋਈ ।
11. ਸਤਿਗੁਰੂ ਦਾ ਵਿਰੋਧ ਕਰਨ ਤੇ ਉਸ ਜੋਗੀ, ਵਿਸ਼ੇਸ਼, ਦੀ ਇਹ ਦੁਰਦਸ਼ਾ ਹੋਈ ਕਵੀ ਕਹਿੰਦਾ ਹੈ ਕਿ ਜੋ ਲੋਕ ਸੰਤਾਂ ਨਾਲ ਦੁਸ਼ਮਣੀ ਕਰਦੇ ਹਨ, ਉਨ੍ਹਾਂ ਦੀ ਇਹੋ ਦਸ਼ਾ ਹੁੰਦੀ ਹੈ ।


www.sikhbookclub.com

12. ਇਹ ਤੁਕ ਮੂਲ ਪੋਥੀ ਵਿਚ ਨਹੀਂ ਹੈ।

13. (ਜਦੋਂ) ਇਹ ਜਗਤ ਮਿਥਿਆ ਹੈ। ਤਾਂ, ਵੈਰ ਭਾਵ ਕਿਸ ਨਾਲ ਕਰੀਏ। (ਦਰਅਸਲ) ਕੇਵਲ ਈਸ਼ਵਰੀ ਜੋਤਿ ਹੀ ਸਰਵਕਾਲੀਨ ਸਤਿ ਹੈ।

14. ਕ੍ਰਿਪਾ ਕਟਾਛ : ਕ੍ਰਿਪਾ ਕਟਾਕਸ਼, ਮਿਹਰ ਬਖਸ਼ਿਸ਼ ਭਰੀ ਨਜ਼ਰ, ਕ੍ਰਿਪਾ ਦ੍ਰਿਸ਼ਟੀ ; ਸੁਵੱਲੀ ਨਿਗਾਹ ਨਜ਼ਰ।

15. ਕ੍ਰਿਪਾ-ਸਿੰਧੂ ; ਕ੍ਰਿਪਾ ਦੇ ਸਾਗਰ ਗੁਰੂ ਜੀ ਨੇ ਅਤੇ ਅਪਣੇ ਵਿਰਦ ਸਿਮਰਣ (ਸਿਮਰਣ ਕਰਨ ਵਾਲਾ) ਦੀ ਪੈਜ ਰਖ ਲਈ।

16. ਅਮ੍ਰਿਤ ਮਈ ਦ੍ਰਿਸ਼ਟੀ ਨਾਲ ਨਿਹਾਰਨ ਨਾਲ ਸਾਰੇ ਵਿਕਾਰ, ਵਿਸ਼ਾਦ ਖ਼ਤਮ ਹੋ ਜਾਂਦੇ ਹਨ।

17. ਕੁਲਸ : ਇਕ ਹਥਿਆਰ

18. ਚੂਰਨੰ : ਚੂਰ ਚੂਰ ਕਰਨ ਵਾਲਾ, ਖ਼ਤਮ ਕਰਨ ਵਾਲਾ।

19. ਭੈਰੋਂਪਰ : ਭਰੋਵਾਲ, ਗੁਰੂਆਣਾ, ਤਸੀਲ ਤਰਨਤਾਰਨ, ਜ਼ਿਲਾ ਅੰਮ੍ਰਿਤਸਰ।

20. ਗੁਰੂ ਅਗੇ ਝੋਲੀ ਪਸਾਰੀ ਅਤੇ ਗੁਰੂ ਨੇ ਉਸ ਵਿਚ ਦੋਹਾਂ ਦੁਨੀਆ ਲਈ ਖ਼ਰਚ ਸਾਜ਼-ਓ-ਸਾਮਾਨ (ਹਰਿ ਨਾਮ) ਪਾ ਦਿੱਤਾ।

21. ਬਾਬਾ ਫੇਰੂ ਜੀ ਦੇ ਸੁਪੁਤਰ ਗੁਰੂ ਅੰਗਦ ਦੇਵ ਜੀ ਦੇ ਨਾਂ ਮੁਤਾਬਿਕ ਖਡੂਰ ਸਾਹਿਬ ਵਸਾਇਆ।

22. ਆਦਿ ਗ੍ਰੰਥ ਪੰਨਾ 967.

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੪

### ਆਗੇ ਸਾਖੀ ਅਉਰ ਚਲੀ ।

**ਦੋਹਰਾ**

ਏਕ ਸਮੇ ਸ੍ਰੀ ਅਮਰ ਗੁਰ ਮਨ ਅਤ ਪ੍ਰੇਮ ਬਿਸਾਲ ।
ਸਤਿਗੁਰ ਕੇ ਦਰਸਨ ਚਲੇ ਗੁਰਮੁਖ ਸਿਖ ਲੈ ਨਾਲ । ੧ ।

**ਚੌਪਾਈ**

ਚਲੇ ਖਡੂਰ ਗੁਰ ਅਮਰ ਦਿਆਲ । ਭਜਨ ਕਰਨ ਸੰਗਤ ਸਿਖ ਨਾਲ ।
ਅਚਰਜ ਚਲਿਤ੍ਰ ਮਾਰਗ ਮੋ ਭਇਆ । ਐਸਾ ਦੇਖਾ ਸਨਾ ਨ ਗਇਆ । ੨ ।
ਮਗ ਪੜਾ ਹਾਡ ਮਿਰਤਕ ਕੌ ਅਹਾ । ਸਹਜਿ-ਭਾਇ ਸਤਿਗੁਰ ਪਗੁ ਛੂਹਾ ।[1]
ਛੁਹਤ ਚਰਨ ਮਾਨੁਖ ਉਠ ਭਇਆ । ਸਭ ਦੇਖਤ ਗ੍ਰਿਹ ਆਪਨੇ ਗਇਆ । ੩ ।
ਬਿਸਮਾਦ ਹੋਇ ਸੰਗੀ ਸਭ ਰਹੇ । ਅਚਰਜ ਲੀਲਾ ਜਾਤ ਨ ਕਹੇ ।
ਪ੍ਰਭ ਗਏ ਖਡੂਰ ਸਤਿਗੁਰ ਕੇ ਪਾਸ । ਦਰਸ ਪਾਇ ਮਨ ਭਇਓ ਬਿਲਾਸ । ੪ ।
ਗੁਰੂ ਅੰਗਦ ਜੀ ਪਹਿ ਕਿਸੀ ਬਖਾਨਾ । ਚਰਨ ਪਦਮ ਬਿਧ ਸਤਗੁਰ ਜਾਨਾ ।
ਸਤਿਗੁਰ ਅਮਰ ਗੁਰ ਲੀਏ ਬੁਲਾਇ । ਗੁਹਜ ਬਾਤ ਕਹੀ ਪ੍ਰਗਟ ਜਨਾਇ । ੫ ।

**ਦੋਹਰਾ**

ਚਰਨ ਤੁਮਾਰੇ ਪਦਮ ਹੈ ਜਾਨਤ ਨਾਹੀ ਕੋਇ ।
ਛੁਹਤ ਚਰਨ ਮਿਰਤਕ ਜੀਵੇ ਅਕਥ ਕਥਾ ਜਗ ਹੋਇ । ੬ ।

**ਚੌਪਾਈ**

ਤਾਤੇ ਤੁਮ ਕੌ ਜੁਗਤ ਯਹ ਕਹੈਂ । ਪ੍ਰਗਟ ਪ੍ਰਸਿਧ ਜਗ ਸੰਤ ਨ ਰਹੈ ।
ਤੁਮਰੇ ਮਨ ਨਾਹੀ ਕਛੁ ਭਾਉ । ਚਰਨ ਪਦਮ ਕੋ ਸਹਿਜ ਸੁਭਾਉ । ੭ ।
ਨਿਤ ਪ੍ਰਤਿ ਆਵਨ ਤੁਮ ਈਹਾ ਕਰਨਾ । ਪ੍ਰਗਟ ਹੋਇ ਆਚਰਜ[2] ਆਚਰਨਾ[3] ।
ਤਾ ਤੇ ਮੈ ਜੋ ਤੁਮ ਸੋ ਭਾਖੋ ।[4] ਯਹ ਭਲੀ ਜੁਗਤ ਮਨ ਦ੍ਰਿੜ ਕਰ ਰਾਖੋ । ੮ ।
ਜਬ ਦਰਸਨ ਪ੍ਰਗਟ ਸਨ ਕਰੋ ਪਿਆਸ । ਤਬ ਹਮ ਆਵੈ ਤੁਮਰੇ ਪਾਸ ।
ਤਬ ਸਿਭ ਪ੍ਰਗਟ ਜਗ ਹੋਨ ਨ ਪਾਵੈ[5] ਯਹ ਸੁਬਿਧ ਹਮਰੇ ਮਨ ਭਾਵੈ । ੯ ।[6]

 www.sikhbookclub.com

ਤਬ ਅਮਰ ਗੁਰੂ ਚਰਨਨ ਸਿਰ ਰਾਖਾ। ਇਹ ਸਤ ਮਤੰਤ ਜੋ ਪ੍ਰਭ ਮੁਖ ਭਾਖਾ।[7]
ਸਤਿਗੁਰ ਭਾਵੈ ਸੋਈ ਕਰਨਾ। ਹਮਰੋ ਅਵੁਰ ਨਾਹ ਆਚਰਨਾ।੧੦।[8]

**ਦੋਹਰਾ**

ਜੌ ਸਤਿਗੁਰ ਆਗਿਆ ਕਰੀ ਦਿੜ ਠਾਨੀ ਅਮਰ-ਦਿਆਲ।[9]
ਕਰ ਭਜਨ ਪ੍ਰਸਾਦਿ ਬਿਦਾ ਭਏ ਆਏ ਗੋਬਿੰਦਵਾਲ।੧੧।

**ਸਾਖੀ ਪੂਰਨ ਹੋਈ**।੭੯।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲੇਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਗੁਰੂ ਜੀ ਦੇ ਪੈਰ ਵਿਚ ਪਦਮ ਦਾ ਹੋਣਾ ਪਹਿਲਾ ਆ ਚੁਕਿਆ ਹੈ। ਹੁਣ ਉਸ ਪਦਮ ਦੀ ਕਰਮਾਤ ਦਾ ਨਿਰੂਪਣ ਹੋਇਆ ਹੈ। ਇਸ ਤਰ੍ਹਾਂ ਦੀਆਂ ਕਰਮਾਤਾਂ ਪ੍ਰਾਚੀਨ ਰਿਸ਼ੀਆਂ ਮੁਨੀਆਂ ਨਾਲ ਬਥੇਰੀਆਂ ਜੁੜੀਆਂ ਹੋਈਆਂ ਹਨ ਪ੍ਰਾਚੀਨ ਸਨਾਤਨੀ ਇਤਿਹਾਸਕਾਰ ਵਰ ਅਤੇ ਸਰਾਪ ਦੀਆਂ ਅਜਿਹੀਆਂ ਕਹਾਣੀਆਂ ਹੀ ਤਾਂ ਕਹਿੰਦਾ ਹੈ।

2. ਆਚਰਜ : ਆਸ਼ਚਰਯ, ਹੈਰਾਨੀ ਜਨਕ ਗਲ/ਘਟਨਾ/ਵਾਰਤਾ,

3. ਅਚਰਨਾ : ਲਕਸ਼ਣ, ਲਛਣ, ਗੁਣ, ਪਰਿਭਾਸ਼ਾ

4. ਇਸੇ ਲਈ ਜੋ ਮੈਂ ਤੁਹਾਨੂੰ ਕਹਿੰਦਾ ਹਾਂ। ਇਸ ਨੂੰ ਆਪਣੇ ਮਨ ਅੰਤਰ ਵਿਖੇ ਚੰਗੀ ਤਰ੍ਹਾਂ ਦ੍ਰਿੜ ਕਰ ਲਓ।

5. ਫਿਰ ਇਹ ਸਿਧੀ/ਚਮਤਕਾਰ ਪੂਰਣ ਘਟਨਾ ਹੋਰ ਲੋਕਾਂ ਵਿਚ ਪ੍ਰਗਟ ਨਾ ਹੋ ਸਕੇ।

6. ਇਹੋ ਚੰਗੀ ਯੋਜਨਾ ਮੇਰੇ ਮਨ ਵਿਚ ਆਉਂਦੀ ਹੈ।

7 ਫਿਰ ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦਦੇਵ ਜੀ ਦੇ ਚਰਨਾ ਤੇ ਸਿਰ ਰਖ ਦਿਤਾ ਅਤੇ ਆਖਿਆ ਸਤਿ ਬਚਨ ਜੋ ਤੁਸੀਂ ਕਹਿੰਦੇ ਹੋ, ਉਸ ਤਰ੍ਹਾਂ ਹੋਵੇਗਾ।

8. ਸਤਿਗੁਰੂ ਦਾ ਜਿਵੇਂ ਜਿਵੇਂ ਆਦੇਸ਼ ਹੋਵੇ ਉਸੇ ਤਰ੍ਹਾਂ ਕਰਨਾ ਸੋਭਦਾ ਹੈ ਨਾਕਿ ਕੁਝ ਹੋਰ।

9. ਪਾਠੰਤਰ : ਸਤਿਗੁਰੂ ਦਇਆਲ।

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੫

**ਸਤਿਗੁਰ ਅਮਰ ਜੀ ਕੇ ਦਰਸ-ਪਿਆਰ ਮਨ ਉਪਜਾ, ਸਤਿਗੁਰ ਅੰਤਰਜਾਮੀ ਗੋਇੰਦਵਾਲ ਮੋ ਆਗਮਨ ਕਰਤ ਭਏ।**

### ਦੋਹਰਾ

ਦਿਵਸ ਏਕ ਸ੍ਰੀ ਅਮਰ ਗੁਰ ਮਨ ਕੀਓ ਪ੍ਰੇਮ ਅਨੁਮਾਨ।
ਨੇਤ੍ਰ ਦਰਸ-ਪਿਆਸਾ ਬਢੀ ਕੀਆ ਸਤਿਗੁਰ ਚਰਨ ਧਿਆਨ। ੧।

### ਚੌਪਾਈ

ਭਇਓ ਨੈਨ ਪਿਆਰ ਅੰਤਰ ਅਧਿਕਾਈ। ਪ੍ਰਭ ਬਚਨ ਸਮਝ ਮਨ ਆਸ ਬਢਾਈ।
ਅੰਤਰਜਾਮੀ ਸਤਿਗੁਰ ਦਿਆਲ। ਬੂਝ ਪ੍ਰੇਮ ਕੀਓ ਬਚਨ ਸਮਾਲ।
ਬਿਰਦ ਸਮਾਲ ਚਲੇ ਉਠ ਦਿਆਲ। ਬਸ ਪ੍ਰੇਮ ਹੋਇ ਮਗ ਗੋਬਿੰਦਵਾਲ।
ਅਮਰ ਗੁਰੂ ਜਾਨਾ ਪ੍ਰਭ ਆਏ, ਆਗੇ ਲੈਨੇ ਕੋ ਉਠ ਧਾਏ। ੩।

ਦੇਖ ਦਰਸ ਨੈਨਨ ਸੁਖ ਪਾਇਆ। ਚਰਨ ਪਰਸ ਮਨ ਸਾਂਤ ਬੁਝਾਇਆ।
ਹਾਥ ਪਕਰ ਗੁਰੂ ਅੰਗਦ ਲੀਨਾ। ਮੈਂ ਤੁਮਰੇ ਬਸ ਪ੍ਰੇਮ ਅਧੀਨਾ। ੪।

ਨਦੀ ਕੰਠ ਕਾ ਮਾਰਗ ਲੀਆ। ਰੋੜੀ ਪਰ ਜਾਇ ਆਸਨ ਕੀਆ।
ਕੀਏ ਅੰਮ੍ਰਿਤ ਬਚਨ ਗਿਆਨ ਰਸ ਭਰੇ। ਸਤਿਗੁਰ ਮਹਮਾ ਲਖੀ ਨ ਪਰੇ। ੫।

### ਦੋਹਰਾ

ਹੇ ਪੁਰਖਾ ਤੁਮ ਮਮ ਭੇਦ ਨਹ ਤੂੰ ਮੇਰੋ ਨਿੰਜ ਰੂਪ।
ਤੁਮ ਮੇਰੇ ਹੀਅਰੇ ਬਸੋ ਅਦਭੁਤ ਕਥਾ ਅਨੂਪ। ੬।
ਅਦਵੈਤ-ਨਿਰੂਪਨ ਪ੍ਰਭ ਕੀਓ ਪੁਨ ਚਲੇ ਖਡੂਰ ਦਿਆਲ।
ਹਾਥ ਰਹਿਓ ਪ੍ਰਭੁ ਹਾਥ ਮੋਂਹ ਸੋਹਤ ਪਾਤ ਮਰਾਲ। ੭।

### ਅੜਿਲ

ਸੋਂਹਤ ਪਾਤ ਮਰਾਲ ਹਾਥ ਰਹਿਓ ਹਾਥ ਮੋ
ਗੁਰੂ ਦਰਸ ਮਗਨ ਗੁਰ ਅਮਰੁ ਸੋਂਹਤ ਪ੍ਰਭੁ ਸਾਥ ਮੋ।


www.sikhbookclub.com

ਮਗ ਚਲਤੇ ਭੁਜ ਥਾਮ ਡੇਲ ਆਗੇ ਭਈ ।
ਦੇਖ (ਅਮਰ ਗੁਰ ਸੁਕਚ) ਲਾਇ ਛਾਤੀ ਲਈ । ੮ ।
ਮੇਰੇ ਸਤਿਗੁਰ ਅਗ੍ਰ ਮੋੜ ਕਾਹੇ ਭਈ ।
ਅਵਗਨੁ ਧਰ ਭਜੁ ਥਾਮ ਐਠ ਛਾਤੀ ਧਰੀ ।
ਆਰਬਲਾ ਪਰਜੰਤ ਨ ਕਛੁ ਤਾਸੋਂ ਕੀਆ ।
ਹੋ ਏਕ ਹਾਥ ਸੋ ਕਾਮ ਸਗਲ ਤਨ ਕੋ ਥੀਆ । ੯ ।[2]

ਸਤਿਗੁਰ ਭਗਤ ਦਿਆਲ ਅਮਰ ਕੈਸੇ ਕਰੀ ।
ਅੰਗ ਅੰਗ ਭਗਤ ਭਾਵ ਗੁਰ ਕੀ ਧਰੀ ।
ਜੋ ਸਤਿਗੁਰ ਸੋ ਕੋਊ ਸਿਖ ਭਾਉ ਇਹ ਬਿਧ ਕਰੇ ।
ਜੁਗਤ ਮੁਕਤ ਕੋ ਪਾਇ ਭੋਹਾ ਭਉਜਲ ਤਰੇ । ੧੦ ।

ਗੁਰ ਅੰਗਦ ਸਤਿਗੁਰ ਦਿਆਲ ਦੇਖ ਅਤ ਸੁਖ ਭਰੇ ।
ਇਨ ਕੇ ਭਗਤ ਉਪਦੇਸ ਜਗਤ ਸਭ ਉਧਰੇ ।
ਪੁਨ ਗਏ ਖਡੂਰ ਦਿਆਲ ਅਮਰ ਪ੍ਰਭ ਬਿਦਾ ਕਰ ।
ਹੋ ਪ੍ਰਭ ਆਏ ਗੋਬਿੰਦਵਾਲ ਚਰਨ ਗੁਰ ਰਿਦੇ ਧਰ । ੧੧ ।

SIKHBOOKCLUB.COM

### ਸੋਰਠਾ

ਮਾਰਗ ਚਲਤ ਖਡੂਰ ਸੀਹਾ ਉਪਲ ਮਗ ਮਿਲਿਓ ।
ਤਾ ਕੋ ਕਾਜੁ ਜਰੂਰ ਮੂੰਡਨ ਕਰਨਾ ਪੁਤ੍ਰ ਕੋ । ੧੨ ।[3]

### ਛੰਦ

ਗੁਰ ਦਰਸ ਤਿਨ ਜਬ ਕੀਨ ।
ਮਨ ਭਇਓ ਸੁਧ ਮਲੀਨ ।
ਸੋ ਆਜਾ ਤਿਸ ਸੰਗ ਆਹ ।
ਬਲ ਕਰਨ ਕੋ ਲੀਓ ਤਾਹ । ੧੩ ।[4]

ਪ੍ਰਭ ਪ੍ਰਛਨਾ ਤਿਨ ਕੀਨ ।
ਕਾਹੇ ਅਜਾ ਸੰਗ ਲੀਨ ।
ਤਿਨ ਕਹਾ ਸਭ ਬਿਵਹਾਰ ।
ਮਮ ਜੁਰੇ ਕੁਲ ਪਰਵਾਰ । ੧੪ ।[7]

ਬਲੁ ਕਰੇ ਇਨ ਕੋ ਆਜੁ ।
ਤਬ ਹੋਇ ਮੂੰਡਨ ਕਾਜ ।[8]
ਭੋਜਨ ਕਰੇ ਮਿਲ ਮੀਤ ।
ਮਮ ਕੁਲ ਜਠੇਰਨ ਰੀਤ । ੧੫ ।[9]

 www.sikhbookclub.com

ਸੁਨ ਹਸੇ ਪ੍ਰਭੂ ਦਿਆਲ ।
ਅਤ ਬਡੌ ਪਾਪ ਬਿਸਾਲ ।[10]

ਕਰ ਹਿੰਸ ਕਰਮ ਅਨੀਤ ।
ਅੰਤੇ ਲਹੌ ਦੂਖ ਮੀਤ ।੧੬ ।[11]

ਭੈ ਕਰ ਪੂਛਾ ਤਿਨ ਫੇਰ ।
ਅਤ ਕਠਿਨ ਮੋਰ ਜਿਠੇਰ ।
ਸਤਿਗੁਰ ਛੁਡਾਵੋ ਮੋਹ ।
ਸਤ ਸਕਤ ਪੂਰਨ ਤੋਹ । ੧੭ ।

**ਦੋਹਰਾ**

ਸੁਹਿਰਦ ਦੇਖ ਪ੍ਰਭ ਦਇਆਲ ਕਰ ਤਾਹ ਕਹੀ ਸਮਝਾਇ ।
ਮਮ ਦੁਆਰੇ ਮੂੰਡਨ ਸਿਖ ਕਰੋ ਬਿਘਨ ਨ ਹੋਵੈ ਕਾਇ । ੧੮ ।[11]

ਬਚਨ ਮਾਨ ਪ੍ਰਭ ਕੌ ਲੀਓ ਕੀਨੇ ਅਜਾ ਖਲਾਸ ।
ਸਤਿਗੁਰ ਦੁਆਰਿ ਮੂੰਡਨ ਸਿਖ ਕੀਓ ਕਾਰਜ ਹੋਏ ਰਾਸ । ੧੯ ।

ਭਇਓ ਸਿਖ ਸਤਿਗੁਰੂ ਕੌ ਸਾਹਿਬ ਭਏ ਦਿਆਲ ।
ਬਚਨ ਗੁਰੂ ਜੋ ਮਨ ਧਰੇ ਸਤਿਗੁਰ ਭਏ ਨਿਹਾਲ । ੨੦ ।

**ਸੋਰਠਾ**

ਬਹੁਤ ਬਾਰ ਪ੍ਰਭੁ ਦਿਆਲ ਗੋਬਿੰਦਵਾਲ ਅ-ਵਨ ਕੀਓ ।
ਬਚਨ ਕਰਿਓ ਪ੍ਰਤਪਾਲ ਕਵਨ ਕਵਨ ਲੀਲਾ ਕਥੋਂ । ੨੧ ।

ਗੁਰਸਾਖੀ ਅਮਿਤ ਅਪਾਰ ਸਭ ਕੌ ਬਰਨਤ ਪ੍ਰਗਟ ਜਗ ।
ਸੋ ਰਹੀ ਗੁਹਜ ਤਤੁ ਸਾਰੇ ਗੁਰਕੁਲ ਪੁਰਖਨ ਤੇ ਸੁਨ ਲਈ । ੨੨ ।

**ਦੋਹਰਾ**

ਸਤਿਗੁਰ ਲੀਲਾ ਪ੍ਰੀਤ ਸੋਂ ਜੋ ਸਿਖ ਪੜੇ ਸੁਨਾਇ ।
ਭੰਡਾਰ ਭਗਤ ਹਰ ਨਾਮ ਕੋ ਤਾ ਕੇ ਪਲੇ ਪਾਇ । ੨੩ ।[12]

**ਸੋਰਠਾ**

ਇਹ ਅਦਭੁਤ ਕਥਾ ਅਨੂਪ ਭਗਤ ਭਾਉ ਗੁਰ ਕੀ ਲਿਖੀ ।
ਜੋ ਸਿਖ ਭਗਤ ਸੁਰੂਪ ਤਾ ਕੇ ਮਨ ਅਤ ਪ੍ਰਿਇ ਲਗੇ । ੨੪ ।[13]

**ਸਾਖੀ ਪੂਰਨ ਹੋਈ । ੯੦ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

 www.sikhbookclub.com

# ਟਿਪਣਆਂ ਅਤੇ ਹਵਾਲੇ

1. ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਦਾ ਹਥ ਵਿਚ ਹਥ ਪਾਈ ਤੁਰਨਾ ਕਵੀ ਨੂੰ ਹੰਸਾ (ਮਰਾਲ) ਦੀ ਜੋੜੀ ਦਾ ਇਕਠਿਆਂ (ਪਾਠ : ਨਾਲ ਨਾਲ) ਵਿਚਰਨਾ ਪ੍ਰਤੀਤ ਹੁੰਦਾ ਹੈ।

2. ਜਾਂਦਿਆਂ ਜਾਂਦਿਆਂ ਗੁਰੂ ਜੀ ਨੇ ਆਪਣੀ ਬਾਂਹ ਪਸਾਰ ਕੇ ਸਿਖ ਨੂੰ ਜਫੀ ਵਿਚ ਲੈ ਲਿਆ ਤੇ ਆਖਿਆ ਕਿ ਮੈਂ ਤੇਰੇ ਨਾਲ ਕੁਝ (ਹਿਤਕਾਰੀ) ਕਾਰਜ ਨਹੀਂ ਕੀਤਾ।

3. ਰਾਹ ਵਿਚ ਉਨ੍ਹਾਂ ਨੂੰ ਖਡੂਰ ਸਾਹਿਬ ਦਾ ਰਹਿਣ ਵਾਲਾ ਸੀਂਹਾਂ ਉਪਲ (ਖਤਰੀ) ਮਿਲਿਆ। ਉਸਨੇ ਦਸਿਆ ਕਿ ਉਸਨੇ ਆਪਣੇ ਪੁਤਰ ਦਾ ਮੂੰਡਨ ਸੰਸਕਾਰ ਕਰਨਾ ਹੈ।

4. ਉਸਨੇ ਬਲੀ ਦੇਣ ਲਈ ਸੌ ਬਕਰੇ ਇਕਠੇ ਕੀਤੇ ਹੋਏ ਸਨ। ਕਵੀ ਦੇ ਮੁਤਾਬਿਕ ਉਸ ਵੇਲੇ ਅਜਿਹੀਆਂ ਰਸਮਾਂ ਵਡਿਆਈ ਦਾ ਚਿੰਨ੍ਹ ਸਮਝੀਆਂ ਜਾਂਦੀਆਂ ਹੋਣਗੀਆਂ।

5. ਉਸਨੇ ਸਾਰੀ ਗਲ ਦੱਸੀ ਕਿ ਉਸਦਾ ਸਾਰਾ ਪਰਿਵਾਰ ਜੁੜਿਆ ਹੋਇਆ ਹੈ।

6. ਇਨ੍ਹਾਂ ਦੀ ਬਲੀ ਦਿਤੀ ਜਾਵੇਗੀ ਅਤੇ ਫਿਰ ਮੁੰਡਨ ਸੰਸਕਾਰ ਹੋਵੇਗਾ।

7. ਫਿਰ ਸਾਰੇ ਰਲ ਕੇ ਭੋਜ ਕਰਨਗੇ। ਇਹੋ ਮੇਰੇ ਵਡਿਆਂ (ਜਠੇਰਨ) ਦੀ ਰੀਤੀ ਹੈ।

8. ਗੁਰੂ ਜੀ ਨੇ ਕਿਹਾ ਕਿ ਇਹ ਤਾਂ ਵਡਾ ਅਨਰਥ/ਪਾਪ ਹੈ।

9. ਜੋ ਅਜ ਹਿੰਸਾ ਦਾ ਕਾਰਜ ਕਰ ਰਹੇ ਹੋ। ਇਸ ਦਾ ਕਲ ਨੂੰ ਫਲ ਵੀ ਮਿਲੇਗਾ।

ਨੋਟ :—ਇਥੇ ਤਾਂ ਹਿੰਸਾ ਭਾਵੇਂ ਜਾਨਵਰਾਂ ਨਾਲ ਵੀ ਕੀਤੀ ਜਾਵੇ, ਉਚਿਤ ਨਹੀਂ ਦੱਸੀ ਗਈ।

ਗੁਰੂ ਜੀ ਨੇ ਉਸਨੂੰ ਹੌਸਲਾ ਦਿੰਦਿਆਂ ਕਿਹਾ, ਮੇਰੇ ਦੁਆਰੇ ਇਹ ਰਸਮ ਕਰੋ ਅਤੇ ਚਿੰਤਾ ਨਾ ਕਰੋ।

ਨੋਟ : ਕੀ ਗੁਰੂ ਜੀ ਅਜਿਹੀਆਂ ਬ੍ਰਾਹਮਣੀ ਰੀਤਾਂ ਰਸਮਾਂ ਕਰਨ ਦੀ ਪ੍ਰੇਰਣਾ ਦਿੰਦੇ ਸਨ। ਇਸ ਸੰਬੰਧੀ ਕੁਝ ਹੋਰ ਖੋਜ ਕਰਨ ਦੀ ਲੋੜ ਹੈ।

10. ਇਹ ਮਹਾਤਮ ਜੋ ਵੀ ਗੁਰੂ ਜੀ ਦੀ ਸਾਖੀ ਮਨ ਲਗਾ ਕੇ ਪੜ੍ਹੇ ਸੁਣੇਗਾ ਉਸਨੂੰ ਭਗਤੀ ਦਾ ਭੰਡਾਰ ਅਤੇ ਹਰਿਨਾਮ ਦੀ ਦਾਤ ਪ੍ਰਾਪਤ ਹੋਵੇਗੀ।

11. ਗੁਰੂ ਜੀ ਦੀ ਇਹ ਅਲੌਕਾਰ ਕਥਾ ਸਿਖਾਂ ਨੂੰ ਪਿਆਰੀ ਲਗਦੀ ਹੈ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੬

**ਆਗੇ ਸਾਖੀ ਸ੍ਰੀ ਗੁਰੂ ਅੰਗਦ ਜੀ ਕੇ ਜੋਤੀ ਜੋਤ ਸਮਾਵਨੇ ਕੀ। ਸ੍ਰੀ ਸਤਿਗੁਰੂ ਜੀ ਕੋ ਬੁਲਾਇਆ ਅਰੁ ਸਭ ਸੰਗਤ ਕੋ ਬੁਲਾਵਣ ਕੀ ਆਗਿਆ ਭਈ, ਸੋ ਨਿਰੂਪਨ ਹੋਇਗੀ**

### ਦੋਹਰਾ

ਸਭ ਸੰਗਤ ਕੋ ਆਗਿਆ ਭਈ ਸਤਿਗੁਰ ਦੀਨ ਦਇਆਲ।
ਗੁਰ ਪਰਮਧਾਮ ਪਿਆਨਾ ਕਰੇ ਸਭ ਆਏ ਤਤਕਾਲ। ੧।

### ਚੌਪਾਈ

ਸ੍ਰੀ ਅਮਰ ਗੁਰੂ ਜੀ ਲੀਏ ਬੁਲਾਇ। ਆਇ ਦਰਸ ਕੀਨਾ ਸਤ-ਭਾਇ।[2]
ਅਨੰਦ ਪਰਸਪਰ ਕਹਿਓ ਨ ਜਾਈ। ਜਿਉ ਜੋਗੀ ਪਦੁ ਤੁਰੀ ਸਮਾਈ। ੨।[3]

ਸੁਨ ਪੁਰਖਾ ਪੂਰਨ ਨਿਜ ਗਿਆਨ। ਅਬ ਪਰਮ ਧਾਮ ਮੈ ਕਰੋ ਪਿਆਨ।
ਤੁਮ ਜਾਨਤ ਸਭ ਜਗ ਬਿਵਹਾਰ। ਮਿਰਤ-ਲੋਕ ਕਾ ਯਹੀ ਅਚਾਰ। ੩।[3]

ਹਰਖ ਸੋਗ ਦੇਹੀ ਮਮ ਨਾਹ। ਤੂੰ ਪਰਤਖ ਰੂਪ ਮਮ ਆਹਿ।[5]
ਦੇਹ ਅਛਿਤ ਗਿਆਨੀ ਜਗ ਐਸੇ। ਜਿਉ ਭਰਿਓ ਕੁੰਭ ਸਿੰਧ ਮੇ ਜੈਸੇ। ੪।[6]

ਛੂਟੇ ਕੁੰਭ ਤਬ ਸਿੰਧ ਕਹਾਇ। ਛੂਟੇ ਦੇਹ ਗਿਆਨੀ ਸੁਖ ਪਾਇ।
ਮੈ ਆਵੋ ਨਾਹੀ ਕਹੂੰ ਜਾਵੋ। ਪਰਮਾਤਮ ਨਿਜ ਸਰੂਪ ਸਮਾਵੋ। ੫।

### ਦੋਹਾ

ਇਹ ਬਚਨ ਸੁਨਤ ਸ੍ਰੀ ਅਮਰ ਗੁਰ ਕਰ ਉਸਤਤ ਬਹੁ ਭਾਂਤ।
ਸੁਇਛ ਦਇਆਲ ਅਮਿਤ ਗਤ ਲੀਲਾ ਸਗਲ ਸੁਹਾਤ। ੬।

### ਚੌਪਾਈ

ਪੁਨ ਸਤਿਗੁਰ ਇਹ ਆਗਿਆ ਕਰੀ। ਹੋਇ ਪ੍ਰਸਾਦਿ ਤਯਾਰ ਇਹ ਘਰੀ।
ਸਭ ਸੰਗਤ ਕੌ ਪ੍ਰਸਾਦਿ ਖਿਲਾਵੋ। ਪੁਨ ਭਜਨ ਹੋਇ ਹਰਜਸ ਮੁਖ ਗਾਵੋ। ੭।

ਲੰਗਰ ਮਾਹਿ ਅਮਰ ਗੁਰ ਗਏ। ਪਰਸਾਦ ਤਿਆਰ ਹੋਤ ਸਭ ਭਏ।
ਸਤਿਗੁਰ ਦਇਆਲ ਪ੍ਰਸਾਦ ਸੁਪਾਵਾ। ਸੰਗਤ ਗੁਰ ਸੰਗੀ ਸਭ ਖਾਵਾ। ੮।


www.sikhbookclub.com

ਪੁਨ ਕੀਆ ਸਿੰਘਾਸਨ ਪ੍ਰਭੂ ਨਿਵਾਸ । ਸਭ ਭਏ ਇਕਤ੍ਰ ਕੇ ਪਾਸ ।
ਗੁਰ ਸਭਾ ਮਾਹਿ ਕਰਚਾ ਯਹ ਕਰੀ । ਸੁਨ ਪ੍ਰਭ ਦਇਆਲ ਚਿਤ ਮੇਂ ਯਹ ਧਰੀ । ੯ ।
ਨਾਮਦੇਵ[7] ਕਬੀਰ[9] ਜੁ ਭਏ । ਸਨ ਦੇਹੀ ਹਰ-ਪੁਰ ਕੋ ਗਏ ।
ਅਰੁ ਕੇਤਕ ਅਵਰ ਭਗਤ ਤਹ ਗਨੇ । ਭਏ ਲੋਪ ਵੈ ਦਹੀ ਸਨੇ । ੧੦ ।

ਸੁਨੀ ਦਇਆਲ ਗੁਰ ਮਨ ਇਹ ਜਾਨਾ । ਇਨ ਕੇ ਮਨ ਸੰਕਾ ਅਨੁਮਾਨਾ ।
ਦੇਹ ਬਿਸਵਾਸ ਸੰਤਨ ਮਨ ਨਾਹੀ । ਇਹ ਸੂਛਮ-ਗਤ ਜਾਨਤ ਨਾਹੀ । ੧੧ ।[11]

### ਦੋਹਰਾ

ਇਨ ਕੇ ਮਨ ਸੰਕਾ ਪਰੀ ਜੌ ਨਿਵਰਤ ਨਹੀਂ ਹੋਇ ।
ਇਨ ਮੋਰੀ ਸੰਗਤ ਕਾ ਬ੍ਰਿਥਾ ਪੁਨ ਸਭ ਖੋਇ । ੧੨ ।

### ਚੌਪਾਈ

ਸਿੰਘਾਸਨ ਪਰ ਗੁਰ ਭਏ ਲੋਪ । ਜਿਮ ਛੀਰ ਸਮੁੰਦਰ ਰਹੇ ਪ੍ਰਭ ਗੋਪ ।
ਦੇਖ ਚਰਿਤ੍ਰ ਬਿਸਮ ਸਭ ਭਏ । ਅਦਭੁਤ ਲੀਲਾ ਜਾਤ ਨ ਕਹੇ । ੧੩ ।

ਲੰਗਰ ਮਾਹਿ ਅਮਰ ਗੁਰ ਸੁਨਾ । ਚਲ ਆਏ ਦੇਖਤ ਮਨ ਗਿਨਾ ।[13]
ਐਸੀ ਜੁਗਤ ਨ ਸਤਿਗੁਰ ਜੋਗ । ਕਵਨ ਅਰਥ ਯਹ ਕੀਓ ਸੰਜੋਗ । ੧੪ ।

ਪ੍ਰੇਮ ਬਢਾਇ ਧਰਿਓ ਗੁਰ ਧਿਆਨ । ਬਿਰਦ ਸਮਾਲ ਰਖੀ ਨਿਜ ਆਨ ।
ਪੁਨਿ ਕੀਆ ਸਿੰਘਾਸਨ ਪ੍ਰਗਟ ਨਿਵਾਸ । ਜਿਮ ਭਗਤਾ ਚਲ ਰਵਿ ਗਿਆਨ ਪ੍ਰਕਾਸ । ੧੫ ।

ਪੁਨ ਹਸੇ ਦਿਆਲ ਇਹ ਬਾਤ ਬਖਾਨੀ । ਸੁਨ ਪੁਰਖਾ ਤੂੰ ਪੂਰਨ ਗਿਆਨੀ ।
ਸਭ ਕਾ ਮਨ ਸੰਕਾ ਮਲ ਭਰਾ । ਮੈ ਧੋਇ ਪਵਿਤ੍ਰ ਜੁਗਤ ਯਹ ਕਰਾ । ੧੬ ।[15]

### ਦੋਹਰਾ

ਅਬ ਇਨ ਮਨ ਸੰਕਾ ਹਰੀ ਕਰਿਓ ਭਗਤ ਅਨੁਮਾਨ ।
ਮੈ ਚਲਤ ਕਰਿਓ ਇਨ ਕੇ ਨਮਿਤ ਤੁਮ ਜਾਨਤ ਪਰਮ ਸੁਜਾਨ । ੧੭ ।

### ਚੌਪਾਈ

ਅਬ ਮੈ ਤੁਮ ਕੋ ਭਾਖ ਸੁਨਾਵੌ । ਪਰਮਾਨੰਦ ਨਿਜ ਰੂਪ ਸਮਾਵੌ ।
ਚਲੇ ਜਾਇ ਜਗ ਕੋ ਪ੍ਰਵਾਹ । ਨਹੀ ਆਦਿ ਅੰਤ ਕਛੁ ਤਾ ਕੋ ਥਾਹੁ । ੧੮ ।

ਜਿਉ ਜਲ ਤਰੰਗ ਜਲ ਉਪਜ ਸਮਾਵੈ । ਹੈ ਜਲ ਜਲ ਸੋਂ ਭਿੰਨ ਦਿਖਾਵੈ ।
ਤਾ ਤੇ ਸੰਤ ਦੁਵੈਤ ਨਹੀ ਜਾਨੇ । ਆਤਮ ਪਰਮਾਤਮ ਇਕ ਮਾਨੇ । ੧੯ ।

ਮਮ ਕਾਰਜ ਮੰਗਲ ਤੁਮ ਕਰਨਾ । ਸੋਕ ਮੋਹ ਤਾਮੇ ਨਹੀ ਧਰਨਾ ।
ਜਬ ਸਤਿਗੁਰ ਇਹ ਬਚਨ ਸੁਨਾਏ । ਪੁਤ੍ਰ ਮਿਤ੍ਰ ਸਿਖ ਜੁਰ ਆਏ । ੨੦ ।

### ਦੋਹਰਾ

ਦਾਸ ਦਾਤਾ ਜੀ ਸੁਨਤ ਹੀ ਆਏ ਤਹ ਤਤਕਾਲ ।
ਹਾਥ ਪਕਰ ਗੁਰੂ ਅਮਰ ਸੋ ਸੌਂਪਿਓ ਸਤਿਗੁਰ ਦਿਆਲ । ੨੧ ।

## ਚੌਪਾਈ

ਦਾਸ ਦਾਤਾ ਜੀ ਚਰਨਨ ਪਰੇ । ਦੀਨ ਦਇਆਲ ਦਇਆ ਬਹੁ ਕਰੇ ।
ਤਿਨ ਪੂਛਾ ਕ੍ਰਿਆ-ਕਰਮ ਬਿਵਹਾਰ । ਜਗਤ ਰੀਤ ਅਉ ਕੁਲ ਆਚਾਰ । ੨੨ ।
ਤਬ ਸ੍ਰੀ ਮੁਖ ਗੁਰ ਬਚਨ ਉਚਾਰਾ । ਕ੍ਰਿਆ-ਕਰਮ ਅਉ ਕੁਲ ਆਚਾਰਾ ।
ਹਮਰੇ ਕਾਜ ਕਛੂ ਨਹੀ ਕਰਨਾ । ਨਹੀ ਕਰਨਾ ਕੋਊ ਜਗ ਆਚਰਨਾ । ੨੩ ।
ਹਰਿ ਭਜਨ ਕਰੇ ਪੀਛੇ ਮਮ ਪਿਆਰੇ । ਕਰੇ ਅਨੰਦ ਮੰਗਲ ਸੁਖ-ਸਾਰੇ ।
ਦੇਹ ਸਿਸਕਾਰ ਅਗਨ ਮੋ ਕਰਨਾ । ਕੀਰਤਨ ਭਜਨ ਤੋਖ ਚਿਤ ਧਰਨਾ । ੨੪ ।
ਕਹਿਓ ਦਿਆਲ ਸੰਗਤ ਸਮਝਾਇ । ਸਤ ਉਪਦੇਸ ਦ੍ਰਿੜੇ ਸਤਭਾਇ ।
ਪ੍ਰਗਟ ਰੂਪ ਗੁਰ ਅਮਰ ਮਮ ਜਾਨੋ । ਸੰਸਾ ਭੇਦ ਨ ਮਨ ਮੋ ਆਨੋ । ੨੫ ।

## ਦੋਹਰਾ

ਅਮਰ ਗੁਰੂ ਨਿਜ ਰੂਪ ਮਮ ਯਾ ਮੋ ਨਾਹੀ ਭੇਦ ।
ਜੋ ਅਭੇਦ ਜਾਨੇ ਗੁਰੂ ਨਹੀ ਜਨਮ ਮਰਨ ਤਿਹ ਖੇਦ । ੨੬ ।

SIKHBOOKCLUB.COM

## ਚੌਪਾਈ

ਇਨ ਕੇ ਹਾਥ ਮੁਕਤ ਕੋ ਦੁਆਰ । ਕੀਆ ਚਹੇਂ ਸਭ ਜਗਤ ਉਧਾਰ ।
ਸਰਨ ਪਰੇ ਸੋਈ ਜਗ ਤਰੇ । ਭਵਸਾਗਰ ਸੁਖ ਪਾਰ ਉਤਰੇ । ੨੭ ।
ਪੁਨਿ ਸੈਨ ਸਿੰਘਾਸਨ ਸਤਿਗੁਰ ਕੀਨਾ । ਵਸਤ੍ਰ ਓਢ ਦੇਹ ਧਰ ਲੀਨਾ ।
ਜੋਤ ਮਾਹਿ ਰਹੀ ਜੋਤ ਸਮਾਇ । ਜਿਮ ਜਲ ਮੋ ਦੂਲ ਜਲ ਮਿਲ ਜਾਇ । ੨੮ ।
ਸੁੰਨ ਮਾਹਿ ਜਿਸ ਸੁੰਨ ਸਮਾਈ । ਅਕਥ ਕਥਾ ਗੁਰ ਲਖੀ ਨ ਜਾਈ ।
ਇਹ ਬਿਧ ਚਲਤ ਸਮਾਵਨ ਥੀਆ । ਜੈ ਜੈ ਜੈ ਸੁਰਪੁਰ ਸੁਰ ਕੀਆ । ੨੯ ।[18]
ਅਖੰਡ ਕੀਰਤਨ ਸਭ ਮਿਲ ਕੀਓ । ਜੈ ਜੈ ਕਾਰ ਜਗਤ ਮੈ ਭਇਓ ।
ਪਰਮ ਪਵਿਤ੍ਰ ਬਿਬਾਨ ਬਨਾਇਆ । ਨਿਰਮਲ ਦੇਹ ਸਨਾਨ ਕਰਾਇਆ । ੩੦ ।

## ਦੋਹਰਾ

ਨਿਰਮਲ ਸਤਿਗੁਰ ਦੇਹ ਕੋ ਪੁਨ ਰਾਖ ਪੁਨੀਤ ਬਿਬਾਨ ।
ਸਿਸਕਾਰਨ ਸਿਖ ਲੇ ਚਲੇ ਪਰਮ ਪਵਿਤ੍ਰ ਸਥਾਨ । ੩੧ ।

## ਚੌਪਾਈ

ਉਸੀ ਠੌਰ ਹੋਆ ਸਿਸਕਾਰ । ਮਹਾ ਅਨੰਦ ਭਜਨ ਸੁਖਸਾਰ ।
ਪੁਨ ਬੁਢੇ ਆਦਿ ਜੋ ਸਿਖ ਪ੍ਰਮਾਨਾ । ਤਿਨ ਨਾਨਕ ਅੰਗਦ ਅਮਰ ਗੁਰ ਜਾਨਾ । ੩੨ ।
ਸਤ ਸੰਗਤ ਗੁਰਪੁਰਬ ਤਹ ਕੀਆ । ਪਰਮਾਨੰਦ ਮਹਾ ਸੁਖ ਥੀਆ ।
ਲੇ ਅਮਰ ਗੁਰੂ ਸੰਗਤ ਸੰਗ ਆਏ । ਗੋਬਿੰਦਵਾਲ ਸਤਿਗੁਰ ਸੁਖ ਪਾਏ । ੩੩ ।


www.sikhbookclub.com

**ਦੋਹਰਾ**

ਇਹ ਜੋਤ ਸਮਾਵਨ ਕੀ ਕਥਾ ਜੋ ਪੜੇ ਸੁਨੇ ਚਿਤ ਲਾਇ।
ਸਿਖੀ ਪਦ ਤਾ ਕੋ ਮਿਲ ਪੁਨ ਸਤਿਗੁਰ ਚਰਨ ਸਮਾਇ। ੩੪।

**ਸੋਰਠਾ**

ਮਹਮਾ ਸਿੰਧ ਅਪਾਰ ਕਿਤ ਬਿਧ ਕੋ ਬਰਨਨ ਕਰੇ?
ਜਿਮ ਤਾਕੋ ਪਨਿਹਾਰ ਕੈਸੋ ਪਾਵੇ ਥਾਹ ਕੋ। ੩੫।[17]
ਲੀਓ ਕਲਸ ਭਰ ਜਾਹ ਉਨ ਤਾ ਕੀ ਮਹਮਾ ਕਥੀ।
ਬਾਕੀ ਅਗਮ ਅਥਾਹ ਮੈ ਤੈਸੇ ਬਰਨਨ ਕਰਿਓ। ੩੬।

**ਦੋਹਰਾ**

ਸੋਲਹ ਸਹਸ੍ਰ ਅਰੁ ਨੌ ਸੰਮਤ ਬਿਕ੍ਰਮ ਨਰਪਤਿ ਕੇ।
ਚੌਥ ਸੁਦੀ ਚੇਤ ਮੋ ਗੁਰ ਪਰਮਧਾਮ ਪਿਆਨਾ ਕੀਓ। ੩੭।

**ਸੋਰਠਾ**

ਹੇ ਸਤਿਗੁਰ ਸਦਾ ਕ੍ਰਿਪਾਲ ਰਾਖ ਲਾਜ ਨਿਜ ਬਿਰਦ ਕੀ।
ਸਰੂਪਦਾਸ ਹੋਇ ਦਇਆਲ ਸਦਾ ਚਰਨ ਹਿਰਦੇ ਬਸੈਂ। ੩੮।

SIKHBOOKCLUB.COM

**ਦੋਹਰਾ**

ਤਿਹਨੁ ਕੁਲ ਫੇਰੂ ਪਿਤਾ ਸਭਰਾਈ ਜੀ ਮਾਤਾ।
ਗੁਰ ਅਗਤ ਖੀਵੀ ਪਤੈ ਦਾਸੂ ਦਾਤਾ ਤਾਤ। ੩੯।
੧੨ ਬਰਸ, ੬ ਮਹੀਨੇ, ੯ ਦਿਨ ਗੁਰਆਈ ਵਿਚ ਸਰੀਰ ਰਖਿਆ।

ਸਾਖੀ ਪੂਰਨ ਹੋਈ। ੮੧।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਦਇਆਲੂ ਸਤਿਗੁਰੂ ਜੀ ਨੇ ਸਾਰੀ ਸੰਗਤ ਨੂੰ ਸੱਦਾ ਭੇਜਿਆ ਕਿ ਹੁਣ ਪਰਮਾਧਾਮ ਜਾਣ ਦਾ ਸਮਾਂ ਆ ਗਿਆ ਹੈ। ਸਾਰੇ ਇਹ ਸੁਨੇਹਾ ਮਿਲਦਿਆਂ ਹੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚ ਗਏ।

2. ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਬੁਲਾ ਭੇਜਿਆ। ਉਹ ਆਏ ਆਪਣੀ ਸੰਤ ਬਿਰਤੀ ਅਨੁਸਾਰ ਆਪਣੇ ਪੂਜ ਗੁਰੂ ਜੀ ਦੇ ਦਰਸ਼ਨ ਕੀਤੇ।

3. ਉਨ੍ਹਾਂ ਦੇ ਪਰਸਪਰ ਮਿਲਣ ਦੀ ਵਿਆਖਿਆ ਨਹੀਂ ਕੀਤੀ ਜਾ ਸਕਦੀ। ਦੋਵੇਂ ਗਿਆਨ ਅਵਸਥਾ ਵਿਚ ਸਨ।

4. ਇਸ ਲੋਕ ਵਿਚ ਇਹੀ ਵਤੀਰਾ ਹੈ।

5. ਮੇਰੇ ਲਈ ਖੁਸ਼ੀ ਅਤੇ ਗ਼ਮੀ ਇਕੋ ਜਿਹੇ ਹਨ ਅਤੇ ਤੁਸੀਂ ਮੇਰਾ ਹੀ ਸਰੂਪ ਹੋ।

6. ਸਰੀਰ (ਦੇਹ) ਦੇ ਹੁੰਦਿਆਂ ਸੁੰਦਿਆ (ਅਛਿਤ) ਜਗੰਤ ਵਿਚ ਵਿਚਰਦਾ ਹੋਇਆ ਗਿਆਨਵਾਨ ਮਨੁਖ

 www.sikhbookclub.com

ਇਸ ਤਰ੍ਹਾਂ ਹੈ ਜਿਸ ਤਰ੍ਹਾਂ ਪਾਣੀ (ਸਮੁੰਦਰ) ਵਿਚ ਭਰਿਆ ਹੋਇਆ ਘੜਾ।

7. ਨਾਮਦੇਵ : ਮਹਾਰਾਸ਼ਟਰ ਪ੍ਰਾਂਤ ਦੇ ਜ਼ਿਲਾ ਸਤਾਰਾ ਵਿਚ ਦਾਮਸ਼ੇਟੀ ਛੀਂਬੇ ਦੇ ਗ੍ਰਿਹ ਵਿਚ ਗੋਣਾ ਬਾਈ ਦੇ ਉਦਰ ਤੋਂ ਸੰਮਤ 1328 ਬਿ. ਵਿਚ ਭਗਤ ਨਾਮਦੇਵ ਜੀ ਦਾ ਜਨਮ ਹੋਇਆ ਅਤੇ 1408 ਬਿ. ਵਿਚ ਪੰਡਰਪੁਰ (ਪੁਡਰੀਕਪੁਰ) ਜ਼ਿਲਾ ਸ਼ੋਲਾਪੁਰ ਵਿਚ ਇਹ ਜੋਤੀ ਜੋਤ ਸਮਾਏ। ਇਨ੍ਹਾਂ ਦੀ ਬਾਣੀ ਮਰਾਠੀ ਵਿਚ ਵੀ ਮਿਲਦੀ ਹੈ।

ਇਨਾਂ ਦੀ ਬਾਣੀ ਹੋਰਸਾਧ ਭਗਤਾਂ ਵਾਂਗ ਭਾਸ਼ਾ ਵਿਚ ਹੈ। ਇਨ੍ਹਾਂ ਦੀ ਬਾਣੀ 'ਆਦਿ ਗ੍ਰੰਥ ਵਿਚ ਵੀ ਸ਼ਾਮਿਲ ਹੈ।

ੳ ਕਬੀਰ : ਭਾਰਤ ਦੇ ਪ੍ਰਸਿੱਧ ਭਗਤ ਕਬੀਰ ਜੀ। ਆਪਦਾ ਜਨਮ ਸੰਮਤ 1455 ਵਿਚ ਹੋਇ ਅਕਾਲ ਅਚਾਣਾ ਸੰਮਤ 1575 ਵਿਚ ਹੋਇਆ। ਇਨ੍ਹਾਂ ਦਾ ਪਾਲਣ ਪੋਸਣ ਮੁਸਲਮਾਨ ਘਰਾਣੇ ਵਿਚ ਹੋਇਆ ਪਰ ਇਨ੍ਹਾਂ ਦਾ ਝੁਕਾਓ ਸਨਾਤਨੀ ਹਿੰਦੂ ਮਰਯਾਦਾ ਵਲ ਸੀ। ਆਪ ਵਿਖਾਵੇ ਅਤੇ ਪਾਖੰਡ ਦੇ ਕਟੜ ਆਲੋਚਕ ਸਨ। ਆਪਜੀ ਰਾਮਨੰਦ ਦੀ ਸ਼ਿਸ਼ ਪਰੰਪਰਾ ਵਿਚੋਂ ਸਨ। ਸ੍ਰੀ ਰਾਮਾਨੰਦ ਜੀ ਤੋਂ ਰਾਮਨਾਮ ਦਾ ਗੁਰੂ ਮੰਤਰ ਪ੍ਰਾਪਤ ਕਰਕੇ ਅੱਗੋ ਮਜ਼ਹਬ ਮਿਲਤ ਦਾ ਭੇਦਭਾਵ ਨਾ ਸਮਝਿਆ ਹਰਿਨਾਮ ਖੁਲ੍ਹੇ ਆਮ ਵੰਡਿਆ। ਆਪ ਬਹੁਤੀ ਦੇਰ ਬਨਾਰਸ ਵਿਖੇ ਰਹੇ। ਇਨ੍ਹਾਂ ਦੀ ਬਾਣੀ ਸਥਾਨਕ ਭਾਸ਼ਾ ਦੀ ਰੰਗਣ ਵਾਲੀ ਸਾਧਭਾਸ਼ਾ ਵਿਚ ਹੈ ਫਿਰ ਵੀ ਸਾਰੇ ਉਤਰੀ ਭਾਰਤ ਵਿਚ ਸਮਝੀ ਜਾਂਦੀ ਹੈ। ਆਪ ਜੀ ਦੀ ਬਾਣੀ ਆਦਿ ਗ੍ਰੰਥ ਵਿਚ ਵੀ ਸੰਕਲਿਤ ਹੈ।

12. ਛੀਰ : ਖੀਰ : ਸੀਰ : ਦੁਧ।

13. ਗਿਨਾ : ਗਿਣਿਆ, ਸੋਚਿਆ, ਅਨੁਮਾਨ ਲਗਾਇਆ, ਹਿਸਾਬ ਲਗਾਇਆ।

14. ਸਰਬਤਰ ਸਿਖਾਂ ਦਾ ਮਨ ਸ਼ੰਕਾ ਦੀ ਮੈਲ ਨਾਲ ਭਰਿਆ ਹੈ।

15. ਤੋਖ : ਸੰਤੋਸ਼, ਸੰਤੋਖ, ਸਬਰ, ਭਾਣਾ ਮੰਨਣਾ।

16. ਦੇਵਪੁਰੀ ਵਿਚ ਦੇਵਾਂ ਨੇ ਗੁਰੂ ਜੀ ਦੀ ਜੈ ਜੈ ਕਾਰ ਕੀਤੀ।

17. ਕਵੀ ਕਹਿੰਦਾ ਹੈ ਕਿ ਮੈਂ ਤਾਂ ਗੁਰੂ ਦਰਬਾਰ ਵਿਚ ਪਾਣੀ ਭਰਨ ਵਾਲਾ ਹਾਂ ਮੈਂ ਗੁਰੂ ਜੀ ਦੀ ਸ਼ਖ਼ਸੀਅਤ ਦੀ ਡੂੰਘਾਈ ਬਾਰੇ ਕਿਵੇਂ ਜਾਣ ਸਕਦਾ ਹਾਂ।

18. ਗੁਰੂ ਅੰਗਦ ਦੇਵ ਜੀ ਨੇ 12 ਬਰਸ, 6 ਮਹੀਨੇ ਅਤੇ 9 ਦਿਨ ਗੁਰਿਆਈ ਭੋਗੀ।


www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧

# ਮਹਿਮਾ ਮਹਲੇ ਤੀਜੇ ਕੀ

### ਸੋਰਠਾ

ਪ੍ਰਭ ਸਤਿਗੁਰ ਕਿਰਪਾ ਧਾਰ ਕਰ ਪ੍ਰਕਾਸ ਤੀਜੇ ਜਗਤ ।[1]
ਲੀਲਾ ਰਚੀ ਅਪਾਰ ਅਨਿਕ ਰੂਪ ਹਰਿ ਭਗਤ ਧਰ । ੧ ।
ਅਮਿਤ ਸਭਾ ਪ੍ਰਤਾਪ ਸੰਤ ਸਿਖ ਗੁਰਮੁਖ ਸੁਮਤ ।
ਪ੍ਰਗਟ ਕਰੀ ਜਗ ਛਾਪ ਸਤ ਨਾਮ ਕਰਤਾ ਪੁਰਖ । ੨ ।[2]

### ਅੜਲ

ਅਨਿਨ ਭਗਤ ਸਿੰਘਾਸਨ ਸਤਿਗੁਰ ਕੌ ਸਜੇ ।
ਵੈਰਾਗ ਜੋਗਤਤ ਗਿਆਨ ਰਤਨ ਸੁੰਦਰ ਖਚੇ ।[3]
ਅਭੇਦ ਤਤ-ਵੀਚਾਰ ਛਤ੍ਰ ਤਾ ਪਰ ਢੁਲੇ ।[4]
ਹੋ ਸਰਬ ਦਿਆ ਦਿਆਲ ਚਮਰ ਸੁੰਦਰ ਝੁਲੇ । ੩ ।[5]
ਬਿਗਿਆਨ ਰੂਪ ਸਿਰ ਮੁਕਟਿ ਬਿਰਾਜੇ ਗੁਰ ਧਨੀ ।
ਮਸਤਕ ਤਿਲਕ ਬਿਸਾਲ ਦਿਆਲ ਗੁਰ ਉਨਮਨੀ ।[6]
ਤਦ ਅਨਹਦ-ਧੁਨਿ ਝੁਨਕਾਰ ਸਦਾ ਬਾਜਾ ਬਜੈ ।
ਆਰੂੜਤ ਪਰਮਾਨੰਦ ਗੁਰੂ ਸਭ ਜਗੁ ਜਜੈ । ੪ ।[7]

### ਦੋਹਰਾ

ਸਤ-ਸਭਾ ਸਤਿਗੁਰ ਸਜੀ ਸਤ ਕੌ ਧਰਿਓ ਸਮਾਜ ।
ਸਤ ਸਰੂਪ ਸੋਭਾ ਅਮਿਤ ਸਤ ਸਜਿਓ ਸਭ ਸਾਜ । ੫ ।

### ਚੌਪਈ

ਦਾਹਨੇ ਚਰਨ ਗੁਰ ਪਦਮ ਸੁਹਾਇ । ਮਿਰਤਕ ਛੁਹਿ ਜੀਵ ਤਨ ਪਾਇ ।
ਬਾਏ ਚਰਨ ਸਭ ਸਿਧ ਬਰਾਜੇ । ਸੇਵਤ ਰੰਕ ਰਾਜ-ਪਦ ਛਾਜੈ । ੬ ।[8]
ਪ੍ਰਭ ਹਸਤ ਕਮਲ ਮਸਤਕ ਜਿਹ ਧਰੇ । ਮਿਟੇ ਅਗਿਆਨ ਗਿਆਨ ਸੰਚਰੇ ।
ਜਿਹ ਸ੍ਰੀ ਮੁਖ ਸਤਿਨਾਮ ਦਾ ਜਾਪੁ । ਵਹ ਮੁਕਤ-ਸਰੂਪ ਮੇਟ ਅਹੰ ਤਾਪ ।੧੭ ।[10]


www.sikhbookclub.com

ਕ੍ਰਿਪਾ ਕਟਾਛ ਦ੍ਰਿਸਟਿ ਜਿਹ ਦੇਖੈ । ਹਰਿ ਕੀ ਭਗਤ ਹਿਰਦੇ ਤਿਹ ਲੇਖੈ ।
ਇਹ ਪ੍ਰਸੰਨ ਬਚਨ ਬਤ ਕਰੇ । ਵੈ ਮੁਕਤ ਹੋਇ ਪੁਨ ਨ ਧਰੇਖੈ । ੮ ।[11]

### ਦੋਹਰਾ

ਜੋ ਸਤਿਗੁਰ ਨਾਨਕ ਜੀ ਕਹਿਓ ਗੁਰੂ ਅੰਗਤ ਜੀ ਉਰ ਧਾਰ
ਵਹਿ ਬਚਨ ਸ੍ਰੀ ਅਮਰ ਗੁਰ ਸੰਗਤ ਕਹਿਓ ਉਕਾਰ । ੯ ।[12]

### ਚੌਪਾਈ

ਸਤਿਨਾਮ ਮੰਤ੍ਰ ਮੁਖ ਦੀਨਾ ।[13] ਚਰਨੋਦਕ ਦੇ ਜਗ ਪਾਵਨ ਕੀਨਾ ।
ਵਾਹਿਗੁਰੂ ਮੁਖ ਜਾਪ ਜਪਾਇਆ । ਜਗ ਤਾਰਨ ਪਾਵਨ ਪੰਥ ਬਨਾਇਆ । ੧੦ ।[14]
ਗੁਰਮੁਖ ਪੰਥ ਜਵਨ ਜਗ ਆਏ । ਦ੍ਰਿੜ ਪ੍ਰੇਮ ਜੁਗਤ ਬਾਨੀ ਗੁਰ ਗਾਏ ।[15]
ਸਤਿਗੁਰ ਭਗਤ ਦ੍ਰਿੜ ਹੋਇ ਪੁਨੀਤ । ਗੁਰ ਚਰਨੋ ਸਰਨ ਗ੍ਰਿਹ ਮਾਹ ਅਤੀਤ । ੧੧ ।

### ਦੋਹਰਾ

ਸੋਭਾ ਸਤਿਗੁਰ ਦਇਆਲ ਕੀ ਕਿਆ ਮੁਖ ਕਰੇ ਬਖਾਨ ।
ਇੰਦ੍ਰੀਗੋਚਰ ਨਾਹ ਵਹ ਜਾਨਤ ਸੰਤ ਸੁਜਾਨ । ੧੨ ।

### ਚੌਪਾਈ

ਸਤਿਗੁਰ ਦਇਆਲ ਖਡੂਰ ਤੇ ਆਇ । ਚੌਬਾਰੇ ਭੀਤਰ ਬੈਠੇ ਜਾਇ ।
ਸਾਤ ਦਿਵਸ ਇਹ ਭਾਤ ਬਿਤਾਏ । ਸਤਿਗੁਰ ਜੀ ਬਾਹਰ ਨਹੀ ਆਏ । ੧੩ ।
ਸਭਹਨ ਕੇ ਮਨ ਦਰਸ ਪਿਆਸ । ਕੋਊ ਕਰ ਨ ਸਕੇ ਅਰਦਾਸ ।
ਬਲੋ ਨਾਉ ਟਹਲ ਕਮਾਵੈ । ਵਾ ਕੀ ਸੇਵ ਸਤਿਗੁਰ ਮਨ ਭਾਵੈ । ੧੪ ।[17]
ਸਦਾ ਸਨਮੁਖ ਪ੍ਰਭ ਠਾਢਾ ਰਹੇ । ਸੋ ਮਾਨੈ ਸਤਿਗੁਰ ਜੋ ਕਹੇ ।
ਤਾ ਸੋ ਸਭਹਨ ਬਿਨੈ ਬਖਾਨਾ । ਹਮ ਗੁਰਦਰਸਨ ਕੋ ਹੈਰਾਨਾ । ੧੫ ।
ਤਾ ਕੋ ਲੇ ਸਤਿਗੁਰ ਦਰ ਆਏ । ਪ੍ਰੇਮ ਬਢਾਇ ਸਭ ਬਿਨੈ ਸੁਨਾਏ ।
ਸੁਨ ਅਰਦਾਸ ਗੁਰ ਦੀਨ ਦਿਆਲ । ਪ੍ਰੇਮ ਜਾਨ ਨਿਜ ਬਿਰਦ ਸਮਾਲ । ੧੬ ।

### ਦੋਹਰਾ

ਸਤਿਗੁਰ ਦਇਆਲ ਜਾਨਾ ਸਭਨ ਲੀਆ ਚੌਚੋਆ ਤਾਨ ।
ਤਹਾ ਸਿੰਘਾਸਨ ਪਰ ਪ੍ਰਭੂ ਆਇ ਬੈਠੇ ਗੁਰੂ ਸੁਜਾਨ । ੧੭ ।[17]

### ਚੌਪਾਈ

ਮਹਾ ਅਨੰਦ ਦਰਸਨ ਪ੍ਰਭ ਭਾਵਾ । ਮਿਲ ਸੰਤ ਸਿਖ ਸਤਿਗੁਰ ਗੁਨ ਗਾਵਾ ।
ਗੁਰ ਦਰਸਨ ਰਵਿ ਗਿਆਨ ਪ੍ਰਕਾਸ । ਅਗਿਆਨ ਤਿਮਰ ਤਹ ਭਇਆ ਬਿਨਾਸ । ੧੪ ।
ਭਾਈ ਬੁਢੇ ਆਦਿ ਸਿਖ ਪਿਆਰੇ । ਗੁਰ ਚਰਨਨ ਮਸਤਕ ਸਭ ਧਾਰੇ ।
ਪਰਸਤ ਚਰਨ ਮਨ ਭਇਓ ਬਿਗਾਸਾ । ਸਤਿਗੁਰ ਦਰਸ ਜਗ ਪਰਮ ਬਿਲਾਸਾ । ੧੯ ।



www.sikhbookclub.com

ਬਲਵੰਡ ਰਬਾਬੀ ਸਤਾ ਆਏ। ਅਦਭੁਤ ਦਰਸਨ ਸਤਿਗੁਰ ਪਾਏ।
ਤਿਨ ਧੁਨ ਰਬਾਬ ਕਰ ਉਸਤਤ ਕਰੀ। ਟਿਕੇ ਕੀ ਵਾਰ ਕੀ ਪਉੜੀ ਕਰੀ। ੨੦।

### ਪਉੜੀ

ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ।
ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ।
ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ।
ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ।
ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ।
ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ।
ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ।
ਕਲਿ ਵਿਚਿ ਧੂਅੰਧਾਰੁ ਸਾ ਚੜਿਆ ਰੈ ਭਾਣੁ।
ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ।
ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ।
ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ।
ਆਵਾਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ।
ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ।
ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ।
ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ।
ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ।
ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ।
ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ।
ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ।
ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥ ੬ ॥[19]

### ਚੌਪਾਈ

ਸੁਨਤ ਦਇਆਲ ਕਿਰਪਾ ਬਹੁ ਕਰੀ। ਟਿਕੇ ਕੀ ਵਾਰ ਮਾਹਿ ਲਿਖ ਧਰੀ।
ਸਭ ਸੰਗਤ ਦਰਸਨ ਕੋ ਆਏ। ਸਤਿਗੁਰ ਦਰਸਨ ਕਰ ਫਲੁ ਪਾਏ। ੨੧।

### ਦੋਹਰਾ

ਦਰਸਨ ਸਤਿਗੁਰ ਦਿਆਲ ਕੀ ਮਹਿਮਾ ਕਹੀ ਨਾ ਜਾਇ।
ਸੁਰ ਨਰ ਮੁਨ ਜਨ ਕੋ ਚਹੇ ਕਲ ਸਿਖਨ ਪ੍ਰਗਟ ਦਿਖਾਇ। ੨੨।

### ਸਾਖੀ ਪੂਰਨ ਹੋਈ। ੯੨।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।


www.sikhbookclub.com

# ਟਿਪਣੀਆਂ ਅਤੇ ਹਵਾਲੇ

1. ਤੀਜੇ ਜਗਤ : ਮਹਲਾ ਤੀਜਾ : ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਤੀਸਰੇ ਵਾਰਿਸ ਗੁਰੂ ਅਮਰਦਾਸ ਜੀ।

2. ਜਿਨ੍ਹਾਂ ਨੇ ਜਗਤ ਵਿਚ ਈਸ਼ਵਰ ਦੇ ਸਤਿਨਾਮ, ਨਾਂ ਦਾ ਪ੍ਰਚਾਰ ਅਤੇ ਪ੍ਰਸਾਰ ਕੀਤਾ।

3. ਉਹ ਅਨਿਨ ਭਗਤ ਸਤਿਗੁਰੂ ਜੀ ਦੇ ਸਿੰਘਾਸਨ ਤੇ ਬਿਰਾਜਮਾਨ ਹੋਏ। ਉਨ੍ਹਾਂ ਵਿਚ ਵੈਰਾਗ, ਜੋਗ, (ਜੋਗ), ਈਸ਼ਵਰੀ ਗਿਆਨ ਆਦਿ ਸਾਰੇ ਸ਼ੁਭ ਗੁਣ (ਰਤਨ, ਲਾਲ) ਮਿਲੇ ਹੋਏ ਸਨ।

4. ਇਨ੍ਹਾਂ ਹੀ ਗੁਣਾਂ ਦੇ ਕਾਰਣ ਉਨ੍ਹਾਂ ਦੇ ਸਿਰ ਤੇ ਰੱਬੀ ਬਖਸ਼ਿਸ਼ ਦਾ ਛਤਰ ਸਸ਼ੋਭਤ ਸੀ ਅਰ ਦਇਆਲੂ ਈਸ਼ਵਰ ਦੀ ਦਇਆ ਰੂਪੀ ਚਵਰ ਝੁਲਦੀ ਸੀ।

5. ਗੁਰੂ ਜੀ ਦੇ ਸਿਰ ਤੇ ਆਤਮ ਗਿਆਨ ਰੂਪੀ ਤਾਜ ਵੀ ਚਮਕ ਰਿਹਾ ਸੀ।

6. ਉਹ ਪੂਰਣ ਯੋਗੀ ਸਨ ਬੇਸ਼ਕ ਗ੍ਰਿਹਸਤ ਵਿਚ ਵਿਚਾਰਦੇ ਸਨ। ਇਸ ਲਈ ਉਨ੍ਹਾਂ ਦੇ ਮਸਤਿਕ ਤੇ ਈਸ਼ਵਰੀ ਵਡਿਆਈ ਦਾ ਤਿਲਕ ਵੀ ਸੁਭਾਇਮਾਨ ਸੀ।

ਨੋਟ : ਗੁਰੂ ਜੀ ਤਿਲਕ ਲਗਾਉਂਦੇ ਸਨ ਜਾਂ ਸ਼ਾਹਿਆਂ ਮਹਾਰਾਜਿਆਂ ਵਾਂਗ ਸ਼ਾਨ-ਓ-ਸ਼ੌਕਤ ਨਾਲ ਵਿਚਰਦੇ ਸਨ। ਇਹ ਬਾਹਰੀਆਂ ਗਲਾਂ ਇੰਨੀਆਂ ਮਹਤਵਪੂਰਨ ਨਹੀਂ, ਮਹਤਵਪੂਰਣ ਹੈ ਕਵੀ ਦੀ ਸ਼ਰਧਾ/ਹਕੀਦਤ ਜਾਂ ਵਿਸ਼ਵਾਸ ਕਿ ਉਹ ਉਨ੍ਹਾਂ ਸਾਰੇ ਗੁਣਾਂ ਦੀ ਹੋਂਦ ਆਪਣੇ ਇਸ਼ਟ ਵਿਚ ਵੇਖਦਾ ਹੈ ਜਿਹੜੇ ਉਸਨੂੰ ਚੰਗੇ ਲਗਦੇ ਹਨ।

7. ਅਨਹਦ ਨਾਦ ਦੀ ਮਧੁਰ ਧੁਨੀ (ਜੋਗ ਮਤਿ ਅਨੁਸਾਰ ਉਹ ਸ਼ਬਦ-ਧੁਨੀ ਜੋ ਦਸਮ ਦੁਆਰ ਵਿਚ ਪਹੁੰਚ ਕੇ ਯੋਗੀ ਸੁਣਦੇ ਹਨ) ਹਮੇਸ਼ਾ ਹੀ ਸੁਣਾਈ ਦਿੰਦੀ ਸੀ। ਪਰਮਾਨੰਦ ਨਾਲ ਵਿਕਸਤ ਹੋਏ ਗੁਰੂ ਜੀ ਦੀ ਪੂਜਾ ਮਾਤ ਲੋਕ ਦੇ ਸਾਰੇ ਪ੍ਰਾਣੀ ਕਰਦੇ ਸਨ।

8. ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਪਾਠ 'ਧਾਜੇ' ਹੈ।

9. ਗੁਰੂ ਜੀ ਪ੍ਰਸੰਨ ਹੋ ਕੇ ਜਿਸਦੇ ਮਥੇ ਉਤੇ ਆਪਣੇ ਕਰ (ਹਥ) ਕਮਲ ਧਰ ਦਿੰਦੇ, ਉਸਦੀ ਕਾਇਆ ਕਲਪ ਹੋ ਜਾਂਦੀ-ਅਗਿਆਨ ਦੂਰ ਹੋ ਜਾਂਦਾ ਅਤੇ ਗਿਆਨ ਦਾ ਸੰਚਾਰ ਹੋ ਜਾਂਦਾ।

10. ਜੋ ਵੀ ਸਤਿਨਾਮ ਦਾ ਜਾਪ (ਸਿਮਰਣ) ਕਰਦਾ ਉਸਦਾ ਅਹੰਕਾਰ ਰੂਪੀ ਤਾਪ ਮਿਟ ਜਾਂਦਾ ਅਤੇ ਉਹ ਮੁਕਤ ਸਰੂਪ ਹੋ ਜਾਂਦਾ ਅਰਥਾਤ ਉਸਦਾ ਜਨਮ ਮਰਨ ਕਟਿਆ ਜਾਂਦਾ।

11. ਜਿਨ੍ਹਾਂ ਨੇ ਵੀ ਗੁਰੂ ਜੀ ਦੇ ਸੁੰਦਰ ਵਚਨ ਸੁਣੇ (ਅਤੇ ਮਨ ਵਿਚ ਵਸਾਏ) ਉਹ ਮੁਕਤ ਹੋ ਗਏ ਅਤੇ ਫਿਰ ਦੇਹ ਨਾ ਧਰੀ। ਅਰਥਾਤ ਉਹ ਜਨਮ ਮਰਨ ਦੇ ਚਕਰ ਵਿਚੋਂ ਸਦੀਵਕਾਲ ਲਈ ਨਿਕਲ ਗਏ।

12. ਜੋ ਸਿਖਿਆ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਦਿਤੀ ਸੀ ਉਹੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਅਮਰਦਾਸ ਜੀ ਨੂੰ ਦਿਤੀ। ਉਸ ਗੁਰੂ ਸਿਖਿਆ ਨੂੰ ਉਨ੍ਹਾਂ ਨੇ ਹਿਰਦੇ ਵਿਚ ਵਸਾ ਲਿਆ ਅਤੇ ਫਿਰ ਉਹੀ ਗੁਰੂ ਮੰਤਰ/ਗੁਰੂ ਸ਼ਿਖਿਆ ਉਨ੍ਹਾਂ ਨੇ ਸੰਗਤ ਵਿਚ ਵੰਡੀ।

13. ਇਹ ਤੁਕ ਆਧਾਰ ਪੋਥੀ ਵਿਚ ਨਹੀਂ ਹੈ, ਪੁਰਾਤਤਵ ਵਿਭਾਗ ਵਾਲੀ ਪੋਥੀ ਤੋਂ ਲਈ ਗਈ ਹੈ।

14. ਉਨ੍ਹਾਂ ਦੇ ਚਰਨਾਂ ਦਾ ਅਮ੍ਰਿਤ (ਚਰਣਾਮ੍ਰਿਤ) ਲੈ ਕੇ ਜਗਤ ਦੇ ਲੋਕ ਪਵਿਤਰ ਹੋ ਗਏ। ਉਨ੍ਹਾਂ ਨੇ ਵਾਹਿਗੁਰੂ ਦਾ ਜਾਪ ਆਪਣੇ ਸਾਰੇ ਸਿਖਾਂ (ਪੰਥ) ਨੂੰ ਜਪਣ ਦੀ ਪ੍ਰੇਰਣਾ ਕੀਤੀ।

15. ਜੋ ਲੋਕ ਇਸ ਪੰਥ ਵਿਚ ਆ ਗਏ, ਉਹ ਗੁਰਮੁਖ ਪਦਵੀ ਨੂੰ ਪ੍ਰਾਪਤ ਕਰ ਗਏ। ਉਨ੍ਹਾਂ ਦੇ ਅੰਤਰ ਮਨਾਂ ਵਿਚ ਪ੍ਰੇਮ-ਭਾਉ ਉਪਜ ਪਿਆ, ਜੀਵਨ ਜਾਚ ਬਦਲ ਗਈ ਅਤੇ ਉਹ ਗੁਰ-ਬਾਣੀ ਦਾ ਗਾਇਣ ਕਰਨ ਲਗੇ।

SIKHBOOKCLUB.COM



www.sikhbookclub.com

16. ਬਲੌ ਨਾ ਦਾ ਗੁਰ ਸਿਖ ਉਨ੍ਹਾਂ ਦੀ ਸਨਾਨ, ਵਸਤਰ ਭੋਜਨ ਆਦਿ ਦੀ ਟਹਿਲ ਸੇਵਾ ਨੂੰ ਸਤਿਗੁਰੂ ਜੀ ਦੀ ਮਨ ਜਿਤ ਲਿਆ ਹੋਇਆ ਸੀ ।

17. ਗੁਰੂ ਜੀ ਸੰਗਤਾਂ ਦੀ ਬਿਨੈ ਸਵੀਕਾਰ ਕਰਦੇ ਹੋਏ ਚੰਦੋਆ (ਅਜਿਹਾ ਸ਼ਾਮਿਆਨਾ ਜਿਸਦੇ ਮਧ ਵਿਚ ਚੰਦ੍ਰਮਾ ਦੀ ਤਸਵੀਰ ਬਣੀ ਹੋਵੇ) ਤਾਨ ਕੇ ਸਿੰਘਾਸਨ ਤੇ ਬਿਰਾਜਮਾਨ ਹੋ ਗਏ ।

18. ਆਦਿ ਗ੍ਰੰਥ ਪੰਨਾ 966.

19. ਗੁਰੂ ਜੀ ਅਤੇ ਉਨ੍ਹਾਂ ਦੇ ਪਰਿਵਾਰ ਦੀ ਉਸਤਤ ਵਿਚ ਪੇਸ਼ ਕੀਤੇ ਗਏ ਕਵੀ ਦੇ ਮਨੋਭਾਵ ਕਿੰਨੇ ਸਨੇਹ ਭਰਪੂਰ ਹਨ ।

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੨

## ਸਤਿਗੁਰੂ ਜੀ ਕੇ ਨਿਤ-ਕਰਮ ਰਹਨੀ ਸਰਬ ਬਿਉਹਾਰ ਸਰੀਰ ਕੀ ਸਾਖੀ

### ਸੋਰਠਾ

ਪਰਮਾਤਮ-ਰੂਪ ਦਇਆਲ ਸਤਿਗੁਰ ਕੀ ਲੀਲਾ ਸੁਨੋ ।
ਸੁਨ ਮਨ ਧਰ ਹੋਇ ਨਿਹਾਲ ਰਹਨੀ ਪਰਮ ਪਵਿਤ੍ਰ ਇਹ ।੧ ।

### ਤ੍ਰਿਭੰਗੀ ਛੰਦ

ਕਲਿ ਕਿਰਪਾ ਕਾਰਨ ਅਧਮ ਉਧਾਰਨ[1] ਜਮ ਭੈ ਹਾਰਨ[2] ਬਿਰਦ ਬਰੰ ।[3]
ਅਘ ਓਘ ਬਿਨਾਸਨ ਭਗਤ ਪ੍ਰਕਾਸਨ ਸਤ ਨਿਵਾਸਨ ਜਗਤ ਗੁਰੰ ।[4]
ਸਿਖਨ ਸੁਖਨ ਦਾਤਾ ਪੁਰਖ ਬਿਧਾਤਾ ਅਨਭੈ ਰਾਤਾ[5] ਸਤ-ਸਰੰ[6] ।
ਜੈ ਜੈ ਗੁਰਦੇਵਾ ਅਲਖ ਅਭੇਵਾ ਸੁਰ ਨਰ ਸੇਵਾ ਦੇਵ ਹਰੰ । ੨ ।

SIKHBOOKCLUB.COM

### ਚੌਪਾਈ

ਜਬ ਪਹਰ ਰਾਤ ਰਹੇ ਅਮ੍ਰਿਤ ਵੇਲਾ । ਗੁਰ ਕਰੇ ਬਿਵਸਥਾ ਜਾਗ੍ਰਤ ਕੇਲਾ ।[7]
ਆਗਿਆ ਲੇ ਬਲੂ ਜਲ ਲਿਆਵੈ । ਸਤਿਗੁਰ ਜੀ ਇਸਨਾਨੁ ਕਰਾਵੈ । ੩ ।
ਦਹੀ ਕੇਸ ਮੋ ਨਿਤਪ੍ਰਤ ਪਾਰੇ । ਬਲੂ ਊਪਰਨ ਮਰਦਨੁ[8] ਕਰੇ ।
ਪ੍ਰਭ ਬਸਤ੍ਰ ਇਸਨਾਨ ਕਰ ਤਨ ਧਰੇ । ਮਸਤਕ ਤਿਲਕੁ ਗੁਰਮੁਖੀ ਕਰੇ । ੪ ।[9]
ਨਿਜ ਭਗਤ ਸਿੰਘਾਸਨ ਹੋਇ ਅਸੀਨ । ਸਹਜ ਸਮਾਧ ਨਿਜ ਸੁਖ ਮੋ ਲੀਨ ।
ਇਸੀ ਜੁਗਤ ਹੋਇ ਪ੍ਰਾਤਹਕਾਲ । ਪੁਨ ਸਤਾ ਸਬਦ ਧੁਨਿ ਕਰੇ ਬਿਸਾਲ । ੫ ।

### ਦੋਹਰਾ

ਅਮ੍ਰਿਤਬਾਨੀ ਰਾਗ ਧਰ ਕਰੋ ਅਮ੍ਰਿਤ ਸਮੇ ਉਚਾਰ ।
ਬਾਜੇ ਤਾਰ ਰਬਾਬ ਕੀ ਪ੍ਰਗਟ ਧੁਨੀ ਓਅੰਕਾਰ । ੬ ।

### ਤੋਮਰ ਛੰਦ

ਸੁਨ ਮੁਦਿਤ ਸਤਿਗੁਰ ਦਿਆਲ ।
ਅਮ੍ਰਿਤ ਸ੍ਰਵਤ ਤਤਕਾਲ ।



 www.sikhbookclub.com

ਬਡਭਾਗ ਮਸਤਕ ਜਾਹਿ ।
ਤਿਹ ਕਾਲ ਦਰਸਨ ਪਾਹਿ ।੭।

ਪੁਨ ਹੋਇ ਦਿਨ ਪਰਕਾਸ ।
ਹੋਇ ਮਹਾ ਅਨੰਦ ਬਿਲਾਸ ।
ਸੰਗਤ ਜੁਰੈ ਸਭ ਆਇ ।
ਦਰਸਨ ਪੁਨੀਤਮ ਪਾਇ ।੮।

ਹੋਇ ਸਫਲ ਦੋਨੋ ਲੋਕ ।
ਗਏ ਮਰਨ ਜਨਮੰ ਸੋਕ ।[10]
ਹਰਿ ਕੋ ਜਗਿਆਸੀ ਜਾਇ ।
ਤਤਕਾਲ ਹਰਿ ਕੋ ਪਾਇ ।੯।

ਅਰਥੀ ਜੁ ਦਰਸਨ ਜਾਇ ।
ਤ੍ਰਿਪਤੇ ਮਨੋਰਥ ਪਾਇ ।[11]
ਸਤਿਗੁਰ ਨ ਤਾ ਸੋ ਰਚੇ ।
ਬਹੁ ਮਿਲੇ ਐਸੇ ਸੁਚੇ ।੧੦।

## ਸੋਰਠਾ

ਸਤਿਗੁਰ ਸਰਬੰ ਦਿਆਲ ਸੋ ਅਤ ਪਿਆਰੇ ਜਿਹੁ ਪ੍ਰੀਤ ਹਰਿ ।
ਜਾ ਕੇ ਹਿਤ ਧਨ ਮਾਲ ਤਾ ਸੋ ਰੁਚ ਗੁਰ ਨ ਕਰੇ ।੧੧।

## ਚੋਪਾਈ

ਮੱਧਿਆਨ ਸਮੇ ਪ੍ਰਸਾਦਿ ਪ੍ਰਭ ਪਾਵੈਂ । ਲੇ ਸਤਿਗੁਰ ਸੰਗਤ ਲੰਗਰ ਮੇ ਆਵੈਂ ।
ਪਵਿਤ੍ਰ ਚੌਕੇ ਹੋਂਦੇ ਪ੍ਰਸਾਦਿ ।[12] ਤਹਾ ਬਰਨ ਆਸ੍ਰਮ ਕਾ ਨਾਹ ਬਿਬਾਦ ।੧੨

ਗੁਰਭਾਈ ਹੰਸਨ ਕੀ ਪਾਤ । ਇਕ ਆਸਨ ਬੈਠ ਖਾਇ ਸੁਖਸਾਤ ।
ਸਤਿਗੁਰ ਸਿਖਨ ਮੋ ਸੋਹੇ ਐਸੇ । ਸ੍ਰੀ ਰਾਮ ਚੰਦ੍ਰ ਮੁਨ ਰਿਖ ਮੋ ਜੈਸੇ ।੧੩।

ਓਗ੍ਰਾ ਅਲੂਨਾ ਸਤਿਗੁਰ ਪਾਵੈ । ਸਭ ਰਸ ਸੰਗਤ ਕੋ ਭੁੰਗਾਵੈਂ ।
ਪੁਨ ਪਾਇ ਪ੍ਰਸਾਦਿ ਚੋਬਾਰੇ ਆਵੈਂ । ਲਗੇ ਪਾਟ ਸੁਖ-ਸੈਨ ਕਰਾਵੈ ।੧੪।

ਲੰਗਰ ਮੇਂ ਪ੍ਰਸਾਦ ਜੁ ਪਾਵੈ । ਤਾ ਕੋ ਦਇਆਲ ਨਿਜ ਦਰਸ ਦਿਖਾਵੈ ।
ਜੋ ਬਰਨ ਬਿਭੇਦ ਪ੍ਰਸਾਦਿ ਨ ਖਾਇ ।[13] ਸਤਿਗੁਰ ਕੋ ਦਰਸਨ ਨਹੀਂ ਪਾਇ ।੧੫।

## ਦੋਹਰਾ

ਜੋ ਖਾਇ ਪ੍ਰਸਾਦ ਦਰਸਨ ਕਰੇ ਧਰੀ ਪ੍ਰਤਗਿਆ ਦਿਆਲ ।
ਬਿਨੁ ਪ੍ਰਸਾਦਿ ਪਾਇ ਦਰਸ ਹੋਇ ਨ ਕਿਤਹੂੰ ਕਾਲ ।੧੬।


www.sikhbookclub.com

## ਮਧਭਾਰ ਛੰਦ

ਦਿਨ ਤੀਨ ਜਾਮ ਬੀਤਾਇ ।[14]
ਤਬ ਸਮਾ ਕਥਾ ਸੁਹਾਇ ।
ਪੰਡਿਤ ਕਥੰਤ ਪੁਰਾਨ ।
ਕੇਸੋ ਗੁਪਾਲੀ ਮਹਾਨ । ੧੭ ।[15]

ਸੁਨਿ ਦਿਆਲ ਗੁਰ ਅਨਕੂਲ ।
ਬਰਖੇ ਸੁਭਾ ਗੁਨ ਫੂਲ ।
ਧੁਨ ਹੋਇ ਭਜਨ ਅਖੰਡ ।
ਸਤਾ ਕਰੇ ਬਲਵੰਡ । ੧੮ ।

ਇਮ ਕਥਾ ਕੀਰਤਨ ਨੀਤ ।
ਹੋਇ ਪਹਰ ਰਾਤ ਬਿਤੀਤ ।
ਪੁਨ ਸੈਨ ਸਿਹਜਾ ਹੋਇ ।
ਗਤ ਅਲਖ ਲਖੇ ਨ ਕੋਇ । ੧੯ ।

ਧਾਰੇ ਸੁ ਬਸਤ੍ਰ ਸੁਏਤ ।[16]
ਦੂਜੇ ਨ ਰਖੇ ਨਕੇਤ ।[17]
ਪਹਰੇ ਜੁ ਫੇਰ ਨਵੀਨ ।
ਯਹ ਬਖਸ ਸਿਖਨ ਕੀਨ । ੨੦ ।

### ਦੋਹਰਾ

ਕਲਸੋਂ[18] ਮੇਂ ਜਾਲ ਨਾ ਰਹੇ ਅੰਨ ਪਨ ਗ੍ਰਿਹ ਨ ਰਹਾਇ ।
ਨਿਰਧਾਨ[19] ਜਗਤ ਨਿਰਲੰਭ ਗਤ ਸਤਿਗੁਰ ਕੇ ਸਹਾਇ । ੨੧ ।
ਸਿਖ ਵਾਹਿਗੁਰੂ ਮੁਖ ਜਪ ਜਪੈ ਕਰੈ ਪੈਰੀ ਪਵਨ ਮਿਲਾਪੁ ।
ਏ ਆਗੈ ਸਤਿਗੁਰ ਕੇ ਕਹੈ ਯਹ ਪੰਥ ਰੀਤ ਧਰੀ ਥਾਪ । ੨੨ ।
ਅਚਰਜ ਪੰਥ ਗੁਰਮੁਖ ਰਚਿਓ ਦੇਖਤ ਜਗਤ ਰਿਸਾਇ ।[20]
ਮੁਕਤ ਮਾਰਗ ਸੀੜੀ ਬਨੀ ਕਲ ਹਰਿ ਨਾਮੁ ਜਪਾਇ । ੨੩ ।[21]
ਯਹ ਅੰਮ੍ਰਿਤ ਰਹਨੀ ਦਿਆਲ ਕੀ ਸਮਝ ਦ੍ਰਿੜੈ ਮਨ ਕੋਇ ।[23]
ਜਨਮ ਮਰਨ ਕੇ ਦੁਖ ਮਿਟੈ ਮੁਕਤ-ਪਰਾਇਨ ਹੋਇ । ੨੪ ।

### ਸਾਖੀ ਪੂਰਨ ਹੋਈ । ੮੩ ।

ਸ੍ਰੀ ਵਾਹਿਗੁਰੂ ਮੁਖ ਕਰ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

 www.sikhbookclub.com

## ਟਿਪਣੀਆਂ ਅਤੇ ਹਵਾਲੇ

1. ਅਧਮ ਉਧਾਰਨ : ਅਧਮ (ਪਾਪੀ, ਨੀਚ, ਦੁਸ਼ਟ), ਉਧਾਰਨ : ਨਿਸਤਾਰਾ ਕਰਨ ਵਾਲਾ ਅਰਥਾਤ ਨੀਚ/ਕਖਟੀਆਂ /ਅਧਰਮੀਆਂ ਦਾ ਨਿਸਤਾਰਾਕਰਨ ਵਾਲਾ ਗੁਰੂ ਹੀ ਇਕ ਵਿਸ਼ੇਸ਼ ਵਿਅਕਤੀ ਹੈ।

2. ਜਮ ਭੈ ਹਾਰਨ : ਜਮਾਂ ਦਾ ਡਰ ਕਟਣ ਵਾਲਾ।

3. ਹਰਿ ਆਪਣੇ ਭਗਤਾਂ/ਸਿਮਰਣ ਕਰਨ/ਵਾਲਿਆਂ ਦੀ ਪੈਜ ਰਖਣ ਵਾਲਾ ਹੈ।

4. ਅਘ (ਪਾਪ) ਓਘ : ਸਮੂਹ : ਪਾਪਾਂ ਦੇ ਸਮੂਹ ਦਾ ਅਸਰ ਜ਼ਾਇਲ ਕਰਨ ਵਾਲਾ, ਭਗਤਾਂ ਦੀ ਸ੍ਰੇਸ਼ਟਤਾ ਦਾ ਪ੍ਰਕਾਸ਼ਨ ਕਰਨ ਵਾਲਾ। ਸਤ ਨੂੰ ਮਨਾਂ ਵਿਚ ਵਸਾਉਣ ਵਾਲਾ ਜਗਤ ਗੁਰੂ ਅਜਿਹੀਆਂ ਸਾਰੀਆਂ ਵਿਸ਼ੇਸ਼ਤਾਵਾਂ ਦਾ ਧਾਰਣੀ ਹੈ।

5. ਅਨਭੈ ਗਤਾ : ਕਰਤਾਰ/ਈਸ਼ਵਰ ਦੇ ਰੰਗ ਵਿਚ ਰੰਗਿਆ ਹੋਇਆ।

6. ਸਤ-ਸਰੰ : ਸਤਿ/ਸਚਾਈਆਂ ਦਾ ਸਮੁੰਦਰ

7. ਕੇਲਾ : ਕੇਲਾ : ਇਕਲਾ, ਕੇਵਲ ਉਹ ਹੀ

8. ਮਰਦਨ : ਮਲਣਾ, ਮਾਲਿਸ਼ ਕਰਨਾ

9. ਉਨ੍ਹਾਂ ਦੇ ਮਸਤਿਕ ਤੇ ਗੁਰਮੁਖੀ ਤਿਲਕ ਸ਼ਸ਼ੋਭਤ ਸੀ। ਇਹ ਕੇਵਲ ਕਵੀ ਕਲਪਨਾ ਹੈ। ਗੁਰੂ ਸਾਹਿਬਾਨ ਨੇ ਸਨਾਤਨੀ ਮਰਯਾਦਾ ਦੀ ਪਾਲਨਾ ਨਹੀਂ ਕੀਤੀ। ਇਸ ਦੀ ਗਵਾਹੀ ਗੁਰੂ ਸਾਹਿਬ ਦੀ ਬਾਣੀ ਦਿੰਦੀ ਹੈ।

10. ਜਨਮ ਮਰਨ ਦਾ ਕਲੇਸ਼ ਦੂਰ ਹੋ ਜਾਂਦਾ ਹੈ।

11. ਜੋ ਵੀ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦਾ, ਤ੍ਰਿਪਤ ਹੋ ਜਾਂਦਾ ਭਾਵ ਉਸ ਦਾ ਮਨੋਰਥ ਪੂਰਾ ਹੋ ਜਾਂਦਾ।

12. ਉਥੇ ਵਰਣ (ਬ੍ਰਾਹਮਣ, ਕਸ਼ਤਰੀ, ਵੈਸ਼ ਅਤੇ ਸ਼ੂਦਰ) ਅਤੇ ਆਸਰਮ ਗ੍ਰਿਹਸਥ, ਵਾਨਪ੍ਰਸਥ ਅਤੇ ਸਨਿਆਸ/ਦਾ ਕੋਈ ਵਿਤਕਰਾ ਨਹੀਂ ਸੀ। ਸਾਰੇ ਇਕੋ ਥਾਂ ਬੈਠ ਕੇ ਭੋਜਨ ਕਰਦੇ ਸਨ।

13. ਸ੍ਰੀ ਰਾਮ ਚੰਦ੍ਰ : ਤ੍ਰੇਤਾ ਯੁਗ ਦੇ ਅਵਤਾਰ, ਭਾਈ ਗੁਰਦਾਸ ਅਨੁਸਾਰ : ਤ੍ਰੇਤੇ ਛਤ੍ਰੀ ਰੂਪ ਧਰਿ ਸੂਰਜ ਬੰਸੀ ਵਡਿ ਅਵਤਾਰਾ।' (ਪਹਿਲੀ ਵਾਰ)

14. ਲੰਗਰ ਵਿਚ ਪ੍ਰਸਾਦਿ ਛਕਣ ਦੀ ਸ਼ਰਤ ਲਾਕੇ, ਗੁਰੂ ਸਾਹਿਬ ਨੇ ਭਿੰਨ-ਭੇਦ ਫ਼ਰਕ ਸਦਾ ਲਈ ਮਿਟਾ ਦਿਤਾ,ਕਵੀ ਪਹਿਲਾ ਵੀ ਇਸਤੇ ਬਲ ਦੇ ਚੁਕਾ ਹੈ।

15. ਜਾਮ ; ਪਹਿਰ, ਇਥੇ ਭਾਵ ਤਿੰਨ ਪਹਿਰ ਬੀਤਣ ਤੋਂ ਹੈ।

16. ਗੋਪਾਲ ਪੰਡਿਤ ਦੁਆਰਾ ਪੁਰਾਨ ਦੀ ਕਥਾ ਕਰਨ ਵਲ ਸੰਕੇਤ ਹੈ। ਕਵੀ ਸਰੂਪ ਦਾਸ ਭੱਲਾ ਬਾਬਾ ਸੁੰਦਰ ਦੀ ਸਦ ਤੋਂ ਇਹੋ ਜਿਹਾ ਪ੍ਰਭਾਵ ਗ੍ਰਹਿਣ ਕਰ ਰਿਹਾ ਪ੍ਰਤੀਤ ਹੁੰਦਾ ਹੈ।

17. ਸ੍ਵੇਤ ਸਫ਼ੈਦ, ਚਿੱਟੇ, ਭਵਿ ਚਿੱਟੇ ਕਪੜੇ ਪਾਉਂਦੇ।

18. ਨਕੇਤ : ਗ੍ਰਿਹ, ਘਰ, ਨਿਵਾਸ ਸਥਾਨ।

19. ਕਲਸੋ : ਕਲਸ, ਕਲਸ਼ ; ਘੜਾ

20. ਨਿਰਬਾਨ : ਨਿਰਵਾਨ, ਵਿਰਕਤ, ਅਟੰਕ।



www.sikhbookclub.com

21. ਕਈ ਲੋਕ ਗੁਰੂ ਜੀ ਦਾ ਪ੍ਰਚਾਰ, ਪ੍ਰਸਾਰ ਵੇਖ ਕੇ ਦੁਖੀ ਵੀ ਸਨ ।

22. ਉਨ੍ਹਾਂ ਨੇ ਕਲਯੁਗ ਵਿਚ ਹਰਿ ਨਾਮ ਨੂੰ ਸੀੜੀ/ਪੌੜੀ ਬਣਾ ਦਿਤਾ ਅਰਥਾਤ ਇਹ ਮੁਕਤੀ ਦੇ ਰਾਹ ਦੀ ਪੌੜੀ ਬਣੀ ।

23. ਗੁਰੂ ਸਾਹਿਬ ਦੇ ਦਰਸਾਏ ਮਾਰਗ ਤੇ ਦ੍ਰਿੜ ਹੋ ਕੇ ਗੁਰਸਿਖਾਂ ਦੇ ਜਨਮ ਮਰਣ ਦੇ ਦੁਖ/ਕਸ਼ਟ ਮਿਟ ਗਏ ਅਤੇ ਉਹ ਜਿਉਂਦੇ ਜੀ ਮੁਕਤ (ਜੀਵਨ ਮੁਕਤ) ਹੋ ਗਏ ।

SIKHBOOKCLUB.COM


www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੩

## ਸਤਿਗੁਰ ਜੀ ਸਭ ਸੰਗਤ ਕੁਲ ਕੋ ਹਵੇਲੀਆ ਬਨਾਵਨੇ ਕੀ

### ਸੋਰਠਾ

ਕ੍ਰਿਪਾ-ਸਿੰਧ ਕਰਤਾਰ ਉਦੇ ਕਰਨ ਕੀਓ ਹਰਿ ਭਗਤ ।
ਆਨੰਦ-ਬਿੰਦ ਸੁਖ-ਸਾਰ ਜਿਹ ਕ੍ਰਿਪਾ ਦ੍ਰਿਸ਼ਟਿ ਹੋਇ ਮੇਰ[1] ਤ੍ਰਿਨ[2] । ੧ ।

### ਚੌਪਾਈ

ਕਰ ਜੋਰ ਬੱਲੂ ਕੀਨੀ ਅਰਦਾਸ । ਸਚੇ ਪਾਤਸਾਹ ਪੂਰਨ ਸਭ ਆਸ ।
ਯਹ ਲੋਕ ਕੀਨਾ ਬਸੋਬਾਸ ।[3] ਸਤਿਗੁਰ ਚਰਨ ਮਨ ਧਰ ਬਿਸਵਾਸ । ੨ ।
ਬਿਨ ਗ੍ਰਿਹ ਮੰਦਰ ਸੁਖ ਨਹੀ ਪਾਵੈ । ਸਤਿਗੁਰ ਭਾਵੈ ਸਭ ਬਨਿ ਆਵੈ ।
ਸੁਨ ਭਏ ਪ੍ਰਸੰਨ ਬਚਨ ਯਹ ਕਹਾ । ਸੁਖ ਬਸੋਬਾਸ ਹੋਂਵਤ ਅਬ ਚਹਾ । ੩ ।
ਏਕ ਸਮੇ ਪ੍ਰਭ ਦੀਨ ਦਇਆਲ । ਸਾਵਨ ਮਲ ਕੋ ਲੀਆ ਹੰਕਾਰ ।
ਰਾਜ ਹਰੀਪੁਰ ਕੋ ਤੁਮ ਜਾਵੋ । ਨਦੀ ਮਾਰਗ ਲਕੜੀ ਤੁਮ ਲਿਆਵੋ । ੪ ।
ਤਿਨ ਹਾਥ ਜੋੜ ਇਹ ਬਿਨਤੀ ਕਰੀ । ਪ੍ਰਭ ਲਕੜੀ ਕੀ ਆਗਿਆ ਕਰੀ ।
ਬਿਨ ਧਨ ਲਕੜੀ ਕੈਸੇ ਆਵੈ । ਰਾਜਾ ਚਾਹੈ ਤੋ ਤੁਰਤ ਪਠਾਵੈ । ੫ ।

### ਦੋਹਰਾ

ਸਤਿਗੁਰ ਕੋ ਜਾਨੈ ਨਹੀ ਰਾਜਾ ਪ੍ਰਬਤ ਬਾਸ ।
ਜੋ ਕ੍ਰਿਪਾ-ਕਟਾਛ ਸਤਿਗੁਰ ਕਰੇ ਕਾਰਜ ਆਵੈ ਰਾਸ । ੬ ।

### ਤੋਮਰ ਛੰਦ

ਮਨ-ਮੁਦਤ ਕਹਿਓ ਦਇਆਲ ।
ਤੁਮ ਨਾਉ ਤਹਾ ਤਤਕਾਲ ।
ਜੋ ਕਰੇ ਤੁਮਰੇ ਦਰਸੁ ।
ਪੂਜੇ ਤੁਮੇ ਪਜ ਪਰਸੁ ।
ਭਇਓ ਬਖਸ ਸਾਵਨਦਾਸ ।
ਮਿਲਿਓ ਰਿੱਧ ਸਿੱਧ ਬਿਲਾਸ ।


www.sikhbookclub.com

ਹੋਇ ਮੂਰਤ ਚਰਨਨ ਪਾਇ ।
ਭਇਓ ਅਗਮ ਨਿਗਮ ਲਖਾਇ ।[6]
ਇਹ ਸੁਨਿ ਬਿਧ ਤਿਸ ਮਾਤ ।
ਆਈ ਸੁਕੰਪਤ ਗਾਤ ।[7]
ਪ੍ਰਭ ਸੋਂ ਕਰੀ ਅਰਦਾਸ ।
ਮਮ ਏਕ ਸੁਤ ਜਗ ਆਸ । ੯ ।

ਸੋ ਹਰੀਪੁਰ ਕੋ ਜਾਹਿ ।
ਤਹਾ ਬਹੁਤ ਜਾਇਨ ਆਹ ।
ਮਤੁ ਲੇਹ ਮਮ ਸੁਤ ਭੱਖ ।
ਕਰ ਦਇਆ ਸਤਿਗੁਰ ਰੱਖ । ੧੦ ।[8]

### ਦੋਹਰਾ

ਸੁਨ ਹਸੇ ਦਿਆਲ ਤਾ ਸੋ ਕਹੀ ਤੁਮਰੇ ਸੁਤ ਭੈ ਨਾਹ ।
ਡਾਇਨ, ਭੂਤ, ਪ੍ਰੇਮ ਸਭ ਅਬ ਤਾ ਕੇ ਚਰਨਨ ਪਾਹਿ । ੧੧ ।

### ਮਧੁ ਭਾਰ ਛੰਦ

SIKHBOOKCLUB.COM

ਗੁਰ ਅਮਰ ਦਿਆਲ ।
ਬਖਸਿਓ ਰੁਮਾਲ ।
ਲੇ ਧਰਤ ਸੀਸ ।
ਭਇਓ ਜੀਵ-ਈਸ । ੧੨ ।

ਚਲਿਓ ਬਚਨ ਮਾਨ ।
ਸਾਵਨ ਸੁਜਾਨ ।
ਪਹੁਚਿਓ ਸੁ ਜਾਇ ।
ਪ੍ਰਗਟਿਉ ਪ੍ਰਵਾਇ । ੧੩ ।

ਸਭ ਰਾਜ ਸੋਕ ।
ਰੱਵੈ ਸੁ ਲੋਕ ।
ਮੂਓ ਰਾਜ-ਕਉਰ ।
ਸਭ ਭਵਰ-ਭਵਰ । ੧੪ ।

ਕੀਏ ਜੰਤ੍ਰ ਮੰਤ੍ਰ ।
ਨਹੀ ਮਿਲਿਓ ਤੰਤ੍ਰ ।
ਰਾਨੀ ਵ ਰਾਜ ।
ਅਤ ਦੁਖ ਸਮਾਜ । ੧੫ ।[9]


www.sikhbookclub.com

### ਦੋਹਰਾ

ਸਾਵਨ ਮਲ ਯਹ ਦੇਖ ਦੁਖ ਰਾਜੇ ਕਹਿਓ ਪਠਾਇ ।
ਤੁਮ ਲੇ ਆਵੋ ਮਿਰਤਕ ਕੁਵਰ ਦੇਵੋਂ ਤਿਸੇ ਜੀਵਾਇ । ੧੬ ।

### ਸੋਰਠਾ

ਸੁਨ ਰਾਜਾ ਯਹ ਬਾਤ, ਲੇ ਆਇਓ ਮਿਰਤਕ ਕੁਵਰ
ਭਈ ਸਾਂਤ ਸਭ ਗਾਤ, ਕਰ ਦਰਸਨ ਸਾਵਨ ਦਾਸ ਕੋ । ੧੭ ।

### ਚੌਪਾਈ

ਮਿਰਤਕ ਮੁਖ ਪਰਦਾ ਦੂਰ ਕਰਾਇਆ । ਸਤਿਗੁਰ ਕੋ ਰੁਮਾਲ ਮਸਤਕ ਸੁਹਾਇਆ ।
ਛੁਹਤ ਰੁਮਾਲ ਕੁਵਰ ਉਠ ਬੈਠਾ । ਜਿਉ ਲਛਮਨ ਮੁਖ ਅਮ੍ਰਿਤ ਪੈਠਾ । ੧੮ ।[10]

ਦੇਖ ਆਨੰਦ ਭਇਓ ਰਾਨੀ ਰਾਜਾ । ਮੰਗਲ ਗਾਵੇਂ ਰਾਜ ਸਮਾਜਾ ।
ਸਾਵਨ ਮਲ ਸੌ ਬਿਨਤੀ ਸਾਰੇ । ਤੁਮ ਸਤਿਗੁਰ ਹਮ ਸੇਵਕ ਥਾਰੇ । ੧੯ ।

ਤਬ ਸਾਵਨ ਮਨ ਭਾਖਿਓ ਤਾਹ । ਮੈ ਸਤਿਗੁਰ ਕੌ ਸੇਵਕ ਆਹ ।
ਲਕੜੀ ਕਾਰਨ ਮੋਹਿ ਪਠਾਇਆ । ਸਤਿਗੁਰ ਆਗਿਆ ਸੋ ਮੈ ਆਇਆ । ੨੦ ।[11]

ਤਬ ਰਾਜੇ ਲਕਰੀ ਬਹੁ ਭਾਂਤ ਬਟੋਰਾ । ਬੇੜਾ ਬਾਂਧਿ ਨਦੀ ਮੇਂ ਜੋੜਾ ।
ਗੋਬਿੰਦਵਾਲ ਕੋ ਦਈ ਪਠਾਇ । ੨੧ । ਤਾਤ ਕਾਲ ਪਹੁਚੀ ਸਭ ਆਇ ।[12]

### ਦੋਹਰਾ

ਆਈ ਲਕਰੀ ਅਤ ਅਮੋਘ[13] ਸਤਿਗੁਰ ਦਈ ਬਟਾਇ ।
ਤੁਮ ਬਾਂਟ ਸਭ ਕੋ ਦਈ ਜਿਤਨੀ ਜਾ ਕੋ ਚਾਹ । ੨੨ ।

### ਚੌਪਾਈ

ਗੁਰ-ਕੁਲ ਆਉ ਨਿਜ ਕੁਲ ਜਨ ਦੀਨੀ । ਬਿਪ੍ਰਨ ਅਉ ਸਿਖਨ ਸਭ ਲੀਨੀ ।[14]
ਬਾਈ ਜਾਤੇ ਖਤ੍ਰੀ ਕੁਲ ਬਸੇ । ਗੋਬਿੰਦਵਾਲ ਅਨੰਦ ਰੰਗ ਰਸੇ । ੨੩ ।

ਸੁੰਦ੍ਰ ਬਿਪਾਸ ਗੰਗਾ ਸੁਭ ਨੀਰ । ਪਾਪ ਬਿਨਾਸਨ ਅੰਮ੍ਰਿਤ ਨੀਰ ।
ਪਰਮ ਪੁੰਨ ਵਾ ਕੋ ਜਲ ਪਰਸਨ । ਤਤਕਾਲ ਫਲੁ ਸਤਿਗੁਰ ਦਰਸਨ । ੨੪ ।

ਪ੍ਰਭ ਪ੍ਰਸਾਦਿ ਲੰਗਰ ਮੇਂ ਪਾਵੈ । ਅਉ ਸਕਲ ਦਿਵਸ ਜੋ ਕੋਈ ਆਵੈ ।
ਤਾ ਤੇ ਜੋ ਬਚਿ ਰਹੇ ਅਧਕਾਈ । ਸਭ ਗਊਅਨ ਦੇਇ ਖੁਲਾਈ । ੨੫ ।

ਤਾ ਤੇ ਅਧਿਕ ਜੋ ਬਚਬੋ ਕਰੇ । ਸੋ ਬਿਪਾਸ ਗੰਗਾ ਮੇ ਪਰੇ ।
ਕਛੁ ਅੰਨ ਧਨ ਰਾਤ੍ਰ ਨ ਰਹਨਾ ਪਾਵੈ ।[16] ਨਿਰਬਾਨ ਜੁਗਤ ਸਤਿਗੁਰ ਮਨ ਭਾਵੈ । ੨੬।

### ਦੋਹਰਾ

ਅਤ ਸੁੰਦਰ ਨਗਰੀ ਬਸੀ ਜਹਾ ਸਤਿਗੁਰ ਲੀਨਾ ਬਾਸ ।
ਜੋ ਸਰਧਾ ਕਰ ਆਵੈ ਤਾਹ ਸਤਿਗੁਰ ਪੂਰੇ ਆਸ । ੨੭ ।


www.sikhbookclub.com

## ਸਾਖੀ ਸੰਪੂਰਨ ਹੋਈ । ੮੪।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਮੇਰ : ਮੇਰੂ, ਇਕ ਪਰਬਤ

2. ਤ੍ਰਿਣ : ਤਿਨਕਾ, ਤੀਲਾ, ਅਤਿਅੰਤ ਛੋਟਾ ਹਿੱਸਾ ।

3. ਬਸੋਬਾਸ, ਰਿਹਾ ਦਿਸ, ਨਿਵਾਸ, ਘਰ, ਗ੍ਰਿਹ ।

4. ਸਾਵਨ ਮਲ, ਸਾਵਨ ਦਾਸ : ਗੁਰੂ ਅਮਰਦਾਸ ਜੀ ਦਾ ਭਤੀਜਾ ਜਿਸਨੂੰ ਗੁਰੂ ਜੀ ਨੇ ਆਦੇਸ਼ ਦਿਤਾ ਸੀ ਕਿ ਹਰੀਪੁਰ ਜਾ ਕੇ ਭਵਨ-ਉਸਾਰੀ ਲਈ ਇਮਾਰਤੀ ਲਕੜੀ ਲਿਆਵੇ ।

5. ਗੁਰੂ ਜੀ ਨੇ ਪ੍ਰਸੰਨ ਹੋ ਕੇ ਆਖਿਆ, ਤੁਸੀਂ ਜਾਓ ਅਤੇ ਚਿੰਤਾ ਨਾ ਕਰੋ, ਉਸਨੂੰ ਇਕ ਰੁਮਾਲ ਵੀ ਦਿਤਾ ਗਿਆ ।

6. ਅਗਮ, ਨਿਗਮ ਲਖਾਇ : ਵੇਦ ਸ਼ਾਸਤ੍ਰ, ਧਰਮ ਗ੍ਰੰਥਾਂ ਦਾ ਭਾਸਮਝ ਉਣਵਾਲਾ ।

7. ਜਦੋਂ ਉਸ (ਸਾਵਨ ਮਲ) ਦੀ ਮਾਂ ਨੂੰ ਇਹ ਪਤਾ ਲਗਾ ਕਿ ਉਸਦਾ ਲੜਕਾ ਪਹਾੜੀ ਇਲਾਕੇ ਵਿਚ ਜਾ ਰਿਹਾ ਹੈ ਤਾਂ ਉਹ ਬਹੁਤ ਘਬਰਾਈ (ਸੁਕੰਮਤਾ ਗਾਤ : ਉਸਦਾ ਸਰੀਰਕ (ਗਾਤ) ਕੰਬਿਆ)

8. ਗੁਰੂ ਜੀ ਦੀ ਭਰਜਾਈ ਨੇ ਗੁਰੂ ਜੀ ਨੂੰ ਬਿਨੈ ਕੀਤੀ ਕਿ ਮੇਰਾ ਤਾਂ ਇਕੋ ਪੁਤਰ ਹੈ । ਇਸਨੂੰ ਹਰੀਪੁਰ ਨਾ ਭੇਜੋ ਕਿਉਂਕਿ ਉਥੇ ਬਹੁਤਸਾਰੀਆਂ ਡਾਇਣਾ ਰਹਿੰਦੀਆਂ ਹਨ । ਕਿਧਰੇ ਉਹ ਮੇਰੇ ਪੁਤਰ ਨੂੰ ਖਾ ਨਾ ਜਾਣ ।

9. ਉਥੇ ਜਾ ਕੇ ਉਸਨੇ ਵੇਖਿਆ ਕਿ ਰਾਜਕੁਮਾਰ ਮੋਇਆ ਪਿਆ ਹੈ ਅਤੇ ਸਾਰੇ ਰੋ ਕੁਰਲਾ ਰਹੇ ਹਨ ।

10. ਮੋਇਆ ਰਾਜਕੁਮਾਰ ਇੰਜ ਉਠ ਕੇ ਬੈਠ ਗਿਆ ਜਿਵੇਂ ਮੂਹਵਿਤ ਹੋਇਆ ਲਛਮਣ ਮੂੰਹ ਵਿਚ ਅਮ੍ਰਿਤ ਰੂਪੀ ਸੰਜੀਵਨੀ ਬੂਟੀ ਪੈਣ ਨਾਲ ਉਠ ਬੈਠਾ ਸੀ ।

11. ਜਦੋਂ ਉਨ੍ਹਾਂ ਨੇ ਸਾਵਨ ਮਲ ਨੂੰ ਗੁਰੂ ਰੂਪ ਸਵੀਕਾਰ ਕਰ ਲਿਆ ਤਾਂ ਉਸਨੇ ਕਿਹਾ-ਮੈਂ ਤਾਂ ਸਤਿਗੁਰੂ ਦਾ ਸੇਵਕ ਹਾਂ ਅਤੇ ਇਮਾਰਤੀ ਲਕੜੀ ਲੈਣ ਵਾਸਤੇ ਆਇਆ ਹਾਂ ।

12. ਇਹਤੁਕ ਆਧਾਰ ਪੋਥੀ ਵਿਚ ਨਹੀਂ, ਪੁਰਾਤਤਵ ਵਾਲੀ ਪੋਥੀ ਤੋਂ ਲਈ ਗਈ ਹੈ ।

13. ਅਮੋਘ : ਲਾਭਕਾਰੀ, ਉਪਯੋਗੀ, ਕੀਮਤੀ, ਕਾਰ ਅਮਿਦ ।

14. ਉਹ ਲਕੜੀ ਗੁਰੂ ਕੁਲ ਦੇ ਸਾਰੇ ਲੋਕਾਂ, ਬ੍ਰਹਿਮਣਾਂ ਅਤੇ ਸਿਖਾਂ ਨੂੰ ਵੰਡ ਦਿਤੀ ਗਈ ।

15. ਬਿਪਾਸ : ਬਿਆਸ : ਪੰਜਾਬ ਦਾ ਇਕ ਸ਼ਾਨਸਿਧ ਦਰਿਆ ।

16. ਸਤਿਗੁਰੂ ਨੂੰ ਵਿਰਕਤ ਉਦਾਸੀ ਜੀਵਨ ਜਾਚ ਪਸੰਦ ਸੀ ਅਰਥਾਤ ਉਹ ਕੋਈ ਚੀਜ਼ ਸੰਭਾਲ ਕੇ ਨਹੀਂ ਰਖਦੇ ਸਨ । ਸਭ ਵੰਡ ਵਲਾਹ ਕੇ ਖਾ ਪੀ ਲੈਂਦੇ ਸਨ । ਜੋ ਬਚਦਾ ਸੀਦਾਨ ਕਰ ਦਿੰਦੇ ਸਨ । ਗਊਆਂ ਨੂੰ ਖੁਆ ਦਿੰਦੇ ਸਨ ਅਤੇ ਜੋ ਫਿਰ ਵੀ ਕੁਝ ਰਹਿ ਜਾਂਦਾ ਸੀ ਤਾਂ ਬਿਆਸ ਦਰਿਆ ਵਿਚ ਪ੍ਰਵਾਹ ਕਰ ਦਿੰਦੇ ਸਨ ।

17. ਸਤਿਗੁਰੂ ਜੀ ਨੇ ਬਹੁਤ ਸੁੰਦਰ ਨਗਰੀ ਵਸਾਈ ਜੋ ਕੋਈ ਵੀ ਉਥੇ ਆਉਂਦਾ ਸੀ, ਉਸਦੀਆਂ ਸਾਰੀਆਂ ਮਨਸਾਂ ਪੂਰੀਆਂ ਹੁੰਦੀਆਂ ਸਨ ।


www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੪

## ਸਾਵਨ ਮਲ ਕੋ ਸਿਧ ਪਾਇ ਮਨ ਲੋਭ ਭ੍ਰਮ ਸਤਿਗੁਰ ਜੀ ਪਾਸ ਨ ਆਏ ।

### ਸੋਰਠਾ

ਅੰਤਰਜਾਮੀ ਦਇਆਲ ਸਭ ਘਟ ਕੀ ਜਾਨੇ ਪ੍ਰਭੂ ।[1]
ਸਮਦਰਸ ਤੂੰ ਕਾਲ ਦਇਆ-ਸਿੰਧ ਕ੍ਰਿਪਾ ਕਰਨ । ੧ ।

### ਚੌਪਾਈ

ਹਰੀਪੁਰ ਮੇ ਸਾਵਨ ਮਲ ਰਹੇ । ਸਤਿਗੁਰ ਪਹਿ ਆਵਨ ਨਹੀ ਚਹੇ ।
ਪ੍ਰਗਟ ਸਿਧ ਸਭ ਕੋ ਤਿਨ ਜਾਨੇ । ਰਾਜਾ ਰਾਨੀ ਅਤ ਭੈ ਮਾਨੇ । ੨ ।
ਯਹ ਚਿੰਤਾ ਮਨ ਮੇ ਤਿਨ ਕੀਨੀ । ਪਾਇ ਸਿਧ ਦੁਰਲਭ ਕਰ ਚੀਨੀ ।[2]
ਯਹ ਸੰਕਾ ਬਿਆਪੀ ਤਿਹ ਕਾਲ । ਮਤ ਫੇਰ ਲੇਵਹ ਸਤਿਗੁਰ ਰੁਮਾਲ । ੩ ।
ਬਿਨਾ ਗਿਆਨ ਸਿਧ ਕਿਹ ਕਾਮ । ਧਾਇ ਸਿਧ ਗਿਆਨੀ ਨਿਹਕਾਮ ।[3]
ਪੂਰਨ ਪ੍ਰਤਾਪ ਸਤਿਗੁਰ ਨਹੀ ਜਾਨਾ । ਦਈ ਸਿਧ ਤਾ ਸੈ ਮਨ ਮਾਨਾ । ੪ ।
ਬੂਝੀ ਦਿਆਲ ਪੁਨ ਦਇਆ ਜਨਾਈ । ਹੁਕਮਨਾਮਾ ਤਿਹ ਦੀਆ ਪਠਾਈ ।
ਸਾਵਨ ਮਲ ਆਵੈ ਤਤਕਾਲ । ਲੈ ਰ੍ਹਜਾ ਰਾਨੀ ਸੰਗਤ ਨਾਲ । ੫ ।[4]

### ਦੋਹਰਾ

ਦੇਖਤ ਹੁਕਮ ਦੁਰਮਤ ਗਈ ਉਪਜਿਓ ਮਨ ਪ੍ਰੇਮ ਬਿਸਾਲ ।
ਲੈ ਰਾਜਾ ਰਾਨੀ ਸੰਗ ਸਭ ਆਏ ਗੋਬਿੰਦਵਾਲ । ੬ ।[5]

### ਚੌਪਾਈ

ਆਇ ਸਤਿਗੁਰ ਕਾ ਦਰਸਨ ਕੀਨਾ । ਪਰਿਓ ਚਰਨ ਭਗਤ-ਰਸ ਭੀਨਾ ।
ਦੇਖਿ ਪ੍ਰਸੰਨ ਹੋਇ ਹਸੇ ਦਿਆਲ । ਪੁਨਿ ਲੀਆ ਮਾਗ ਪ੍ਰਭ ਵਹੀ ਰੁਮਾਲ । ੭ ।
ਸਾਵਨ ਮਲ ਕੋ ਸਤਿਗੁਰ ਕਹੀ । ਮੈ ਹਰੀਪੁਰ ਕੀ ਸੰਗਤ ਤੁਮ ਦਈ ।
ਮੇਰੀ ਦਾਤ ਨ ਫਿਰਨੇ ਜੋਗ । ਬਹੁਤ ਕਾਲ ਭੋਗੋ ਸੁਖ ਭੋਗ । ੮ ।
ਇਹ ਕਾਰਨ ਰੁਮਾਲ ਪੁਨ ਲੀਨਾ । ਤੁਮਰੋ ਮਨ ਭਇਓ ਸਿਧ ਅਧੀਨਾ ।
ਸਿਧ ਪਾਇ ਮਨ ਹੋਇ ਅਹੰਕਾਰ । ਦੂਵੈ ਭਗਤ ਮਨ ਦ੍ਰਿੜੇ ਬਿਕਾਰ । ੯ ।[6]

 www.sikhbookclub.com

ਤੁਮ ਤੋ ਮੇਰੀ ਸੇਵਾ ਕਰੀ । ਤਾ ਤੇ ਮੈ ਰਛਿਆ ਤੁਮ ਕਰੀ ।
ਪੁਨਿ ਰੁਮਾਲ ਸਾਵਨ ਕੋ ਦੀਨਾ । ਕਰੀ ਬਖਸ ਸਤਿਗੁਰ ਰੰਗ ਦੀਨਾ । ੧੦ ।[7]

### ਦੋਹਰਾ

ਡਾਕਨ ਭੂਕਨ ਪ੍ਰੇਤ ਸਭ ਆਗਿਆ ਤੁਮਾਰੀ ਮਾਹ ।
ਮੇਰੀ ਬਖਸ ਤੇ ਗੁਪਤ ਸਭ ਤੁਮਰੀ ਸੇਵ ਕਮਾਹਿ । ੧੧ ।[8]

### ਚੌਪਾਈ

ਪੁਨਿ ਸਾਵਨ ਮਲ ਇਹ ਬਿਨੇ ਬਖਾਨੀ । ਪ੍ਰਭ ਮੋਂ ਸੰਗ ਆਏ ਰਾਜਾ ਰਾਨੀ ।
ਦਰਸਨ ਕੀ ਆਗਿਆ ਤਿਨ ਹੋਇ । ਗੁਰ ਦਰਸਨ ਪਾਇ ਪੁਨੀਤ ਹੋਇ ਸੋਇ । ੧੨ ।
ਸਤਿਗੁਰ ਦਿਆਲ ਆਗਿਆ ਇਮ ਕਰੀ । ਸਭ ਪਾਇ ਪ੍ਰਸਾਦਿ ਆਵੈ ਇਹ ਘਰੀ ।
ਸਭ ਸੰਗੀ ਲੇ ਰਾਜਾ ਆਵੈ । ਇਸਤ੍ਰੀ ਰੂਪ ਨ ਸੰਗ ਲਿਆਵੈ । ੧੩ ।
ਤਬ ਸਾਵਨ ਮਲ ਕਰੀ ਅਰਦਾਸ । ਸਭ ਰਾਨੀ ਆਈ ਦਰਸਨ ਆਸ ।
ਸਤਿਗੁਰ ਬਿਰਦ ਲਾਜ ਮਨ ਧਰੇ । ਸਭ ਕੀ ਆਸਾ ਪੂਰਨ ਕਰੇ । ੧੪ ।
ਹੋਇ ਦਿਆਲ ਪ੍ਰਭ ਆਗਿਆ ਕਰੀ । ਆਵੈਂ ਦਰਸਨ ਬਿਧ ਇਹ ਕਰੀ ।
ਧਰ ਬਸਤ੍ਰ ਸੁਏਤ ਖੁਲੇ ਮੁਖ ਆਵੈਂ । ਕਛੁ ਸੰਕਾ ਲ ਜ ਨ ਮਨ ਮੋ ਲਿਆਵੈਂ । ੧੫ ।

SIKHBOOKCLUB.COM

### ਦੋਹਰਾ

ਰਾਜਾ ਰਾਨੀ ਲੇ ਸਕਲ ਸੁਏਤ ਬਸਤ੍ਰ ਤਨ ਧਾਰ ।[9]
ਉਦੇ ਭਾਗ ਮਨ ਭਗਤ ਜੁਤ ਆਏ ਗੁਰ ਦਰਬਾਰ । ੧੬ ।

### ਤੋਮਰ ਛੰਦ

ਕੀਆ ਦਰਸ ਸਤਿਗੁਰ ਦਿਆਲ
ਭਇਓ ਸਫਲ ਜਨਮ ਨਿਹਾਲ ।
ਮਨ ਚਿਤ ਭਇਆ ਗਲਤਾਨ ।[10]
ਜਾਨਿਓ ਸੁ ਗੁਰ ਭਗਵਾਨ । ੧੭ ।

ਰਾਨੀ ਕਰਿਓ ਸਭ ਦਰਸ ।
ਬਡ ਭਾਗ ਸਤਿਗੁਰ ਪਰਸ ।
ਤਿਨ ਮਾਹ ਰਾਨੀ ਏਕ ।[11]
ਬੁਧਹੀਨ ਬਬੇਕ । ੧੮ ।

ਮੁਖ ਢਾਂਪ ਸੰਕਾ ਧਾਰਾ ।
ਆਈ ਸੁ ਗੁਰ-ਦਰਬਾਰ ।
ਤਿਸ ਬਚਨ ਸਤਿਗੁਰ ਕੀਨ ।
ਇਹ ਬਾਵਰੀ ਮਤ ਹੀਨ । ੧੯ ।

ਤਤਕਾਲ ਬਵਰੀ ਭਈ ।
ਇਸ ਦੇਹ ਕੀ ਸੁਧ ਗਈ ।
ਰਾਜਾ ਦਈ ਵਹੁ ਤਿਆਗ ।[12]
ਓਹ ਗਈ ਬਨ ਮੈਂ ਭਾਗ । ੨੦ ।

**ਦੋਹਰਾ**

ਰਾਜਾ ਕੌ ਗੁਰ ਬਿਦਾ ਕਰ ਦੀਨਾ ਦੇਸ ਪਠਾਇ ।
ਬਡ ਭਾਗੀ ਰਾਜਾ ਭਇਆ ਸਤਿਗੁਰ ਦਰਸਨ ਪਾਇ । ੨੧ ।
ਸਾਵਨ ਮਲ ਕੌ ਬਖਸ ਯਹ ਕੀਨਾ ਸਤਿਗੁਰ ਦਿਆਲ ।
ਤੁਮਰੀ ਆਗਿਆ ਮੈਂ ਰਹੇਂ ਸਭ ਭੂਤ ਪ੍ਰੇਤ ਬੇਤਾਲ । ੨੨ ।

**ਸਾਖੀ ਪੂਰਨ ਹੋਈ। ੭੫ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

SIKHBOOKCLUB.COM

## ਟਿਪਣੀਆਂ ਅਤੇ ਹਵਾਲੇ

1. ਸਤਿਗੁਰੂ ਮਨ ਅੰਤਰ ਦੀਆਂ ਜਾਨਣ ਵਾਲੇ ਅਤੇ ਸਰਬਤਰ ਨੂੰ ਇਕੋ ਜਿਹਾ ਸਮਝਣ ਵਾਲੇ ਸਨ । ਉਨ੍ਹਾਂ ਨੂੰ ਤਿੰਨਾਂ ਕਾਲਾਂ ਭੂਤ, ਭਵਿਖ ਅਤੇ ਵਰਤਮਾਨ ਦੀ ਸੋਝੀ ਸੀ । ਉਹ ਦਇਆ ਦੇ ਸਾਗਰ ਅਤੇ ਦਇਆਲੂ ਸਨ ।

2. ਉਹ ਸਮਝ ਗਿਆ ਕਿ ਉਸਨੂੰ ਸਿਧੀ ਪ੍ਰਾਪਤ ਹੋ ਗਈ ਹੈ । ਇਸੇ ਲਈ ਕਿਸੇ ਦੀ ਪਰਵਾਹ ਕਰਨ ਦੀ ਲੋੜ ਨਹੀਂ ।

3. ਉਹ ਸਮਝਦਾ ਸੀ ਕਿ ਜੇ ਸਤਿਗੁਰੂ ਨੇ ਰੁਮਾਲ ਵਾਪਸ ਲੈ ਲਿਆ ਤਾਂ ਈਸ਼ਵਰੀ ਗਿਆਨ ਕਿਸ ਕੰਮ/ਅਰਥ ?

4. ਗੁਰੂ ਜੀ ਨੇ ਸਾਵਨ ਮਲ ਨੂੰ ਹੁਕਮਨਾਮਾ ਭਿਜਵਾ ਦਿਤਾ ਕਿ ਰਾਜਾ ਰਾਣੀ ਸਮੇਤ ਤੁਰਤ ਹਾਜ਼ਿਰ ਹੋਵੇ ।

5. ਹੁਕਮਨਾਮਾ ਪ੍ਰਾਪਤ ਹੁੰਦਿਆਂ ਹੀ ਦੁਰਮਤ ਦਾ ਪਰਦਾ ਦੂਰ ਹੋ ਗਿਆ । ਮਨ ਵਿਚ ਸਤਿਗੁਰੂ ਨੂੰ ਮਿਲਣ ਦੀ ਤੀਬਰ ਇਛਾ ਜਾਗੀ ਅਤੇ ਉਹ ਰਾਜਾ ਰਾਣੀ ਸਭ ਨੂੰ ਨਾਲ ਲੈ ਕੇ ਗੋਬਿੰਦ ਵਾਲ ਪਹੁੰਚ ਗਿਆ ।

6. ਗੁਰੂ ਜੀ ਨੇ ਕਿਹਾ ਮੇਰਾ ਰੁਮਾਲ ਵਾਪਸ ਕਰੋ । ਸਿਧੀ ਨੇ ਤੁਹਾਨੂੰ ਗੁਰੂ/ਗੁਰੂ ਭਗਤੀ ਤੋਂ ਉਪਰਾਮ ਕਰ ਦਿਤਾ ਹੈ । ਇਸ ਲਈ ਵਿਕਾਰਾਂ ਨੂੰ ਦੂਰ ਕਰਨ ਅਤੇ ਭਗਤੀ ਨੂੰ ਦ੍ਰਿੜ ਕਰਵਾਉਣ ਲਈ ਇਹ ਅਤਿਅੰਤ ਜ਼ਰੂਰੀ ਹੈ ।

7. ਸਤਿਗੁਰੂ ਜੀ ਨੇ ਫਿਰ ਉਹੀ ਰੁਮਾਲ ਵਾਪਸ ਕਰ ਦਿਤਾ ਅਤੇ ਅਸੀਸ ਵੀ ਦਿੱਤੀ ।

8. ਉਸ ਨੂੰ ਵਰਦਾਨ ਦਿੰਦਿਆਂ ਗੁਰੂ ਜੀ ਨੇ ਕਿਹਾ ਚੁੜੇਲਾਂ, ਭੂਤ, ਪ੍ਰੇਤ ਸਭ ਤੇਰੀ ਤਾਬਿਆ ਵਿਚ ਹਨ ।


www.sikhbookclub.com

**9.** ਰਾਜਾ ਆਪਣੀਆਂ ਰਾਣੀਆਂ ਸਮੇਤ ਗੁਰੂ ਆਗਿਆ ਅਨੁਰੂਪ ਸਫੇਦ ਕਪੜੇ ਧਾਰਨ ਕਰਕੇ ਭਗਤੀ/ਸਤਿਕਾਰ ਯੁਕਤ ਗੁਰੂ ਜੀ ਦੇ ਦਰਬਾਰ ਵਿਚ ਉਪਸਥਿਤ ਹੋਵੇ।

**10.** ਉਨ੍ਹਾਂ ਦਾ ਮਨ/ਚਿਤ ਭਗਤੀ ਵਿਚ ਲਿਵਲੀਨ ਹੋ ਗਿਆ।

**11.** ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਦੀ ਸਹਾਇਤਾ ਨਾਲ ਪੂਰੀ ਕੀਤੀ ਗਈ ਹੈ।

**12.** ਮੂੰਹ ਢਕ ਕੇ ਆਈ ਰਾਣੀ ਨੂੰ ਗੁਰੂ ਜੀ ਨੇ ਕਿਹਾ ਕੀ ਇਹ ਬਾਵਰੀ/ਝੱਲੀ ਹੈ। ਉਹ ਤਤਕਾਲ ਝਲੀ ਹੋ ਗਈ ਅਤੇ ਜੰਗਲ ਵਲ ਭਜ ਗਈ।

---

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੫

## ਜੋ ਲੰਗਰ ਸੇਵਾ ਸੋ ਉੱਚ ਪਦ ਸਤਿਗੁਰ ਬਖਸੀਸ ਕੀਆ

### ਸੋਰਠਾ

ਪਤਤ ਉਧਾਰੇ ਮੂਚ ਮਾਨ ਨਿਮਾਨਿਆ ਅਮਰ ਗੁਰ ।[1]
ਮਿਲਿਓ ਨੀਚਨ ਪਦ ਊਚ ਕਰਿਓ ਕ੍ਰਿਪਾ ਕਰ ਮੋਰ ਤ੍ਰਿਨ । ੧ ।

### ਚੌਪਾਈ

ਇਕ ਕਰੇ ਟਹਲੀਆ ਲੰਗਰ ਕਾਰ । ਪ੍ਰੀਤ ਚਰਨ ਸਤਿਗੁਰ ਮਨ ਧਾਰ ।
ਲੰਗਰ ਕੀ ਲਕੜੀ ਨਿਤ ਲਿਆਵੈ । ਤਿਸ ਬਿਨ ਗੁਰ ਦਰਸਨ ਅਵਰ ਨ ਭਾਵੈ । ੨ ।
ਵੈ ਮੰਤ੍ਰ ਜਾਪ ਕਿਛੁ ਕ੍ਰਿਆ ਨ ਜਾਨੈ । ਬਿਨ ਹਾਰ ਅਚਾਰ[2] ਨ ਜੁਗਤ ਪਛਾਨੇ ।
ਸੱਚਨ ਸੱਚੁ ਯਿਹੀ ਮੁਖ ਜਪੈ । ਮਨ ਸਤਿਗੁਰ ਪ੍ਰੀਤ ਬਚਨ ਯਹ ਬਕੈ । ੩ ।
ਸਭ ਸੰਗਤ ਸਿਖ ਕਰ ਬਚਨ ਬਿਲਾਸ । ਕਰ ਸੱਚਨ ਸੱਚੁ ਪੁਕਾਰੇ ਤਾਸ ।
ਸੱਚਨ ਸੱਚੁ ਨਾਮੁ ਤਿਸੁ ਭਇਆ । ਸਤ ਸੰਗਤ ਕੀ ਤਾ ਪਰ ਦਇਆ । ੪ ।
ਜਿਹ ਪਰ ਸਿਖ ਦਇਆਲ ਗੁਰ ਦਇਆਲ । ਉਪਜੇ ਤਿਨ ਮਨ ਭਗਤ ਬਿਸਾਲ ।
ਇਕ ਕੰਬਲ ਤਨ ਪਰ ਸਦਾ ਧਾਰੇ । ਕਹ 'ਭੂਰੇ ਵਾਲਾ' ਤਿਸਹਿ ਪੁਕਾਰੇ । ੫ ।[3]

### ਦੋਹਰਾ

ਇਕ ਰਾਨੀ ਗੁਰ-ਦਰਸਨ ਗਈ ਤਿਨ ਕਰੀ ਸੰਕ ਮਨ ਮਾਹਿ ।
ਗੁਰ-ਬਚਨ ਪਾਇ ਬਾਵਰੀ ਭਈ ਵੈ ਬਨ ਮੋ ਸਦ ਭਰਮਾਇ । ੬ ।

### ਚੌਪਾਈ

ਇਕ ਦਿਨੇ ਲਕਰੀ ਕੋ ਬਨ ਗਇਆ । ਤਿਸ ਬਵਰੀ ਸੋ ਬੰਨ ਭੇਟਾ ਹਇਆ ।
ਵੇ ਨਗਨ-ਅੰਗ ਦੇਖਤ ਤਿਸ ਧਾਈ । ਲਪਟ ਗਈ ਨਖ ਦਾਤ ਕਟਾਈ । ੭ ।
ਜਤਨ ਕਰ ਤਾ ਸੋ ਕਰੀ ਛੁਟਾਨੀ । ਲੇ ਲਕਰੀ ਲੰਗਰ ਮੋ ਆਨੀ ।
ਸਤਿਗੁਰ ਸੋਂ ਬਿਰਤੰਤ ਸੁਨਾਇਆ । ਨਖ ਦਾਤਨ ਘਾਉ ਅੰਗ ਦਿਖਲਾਇਆ । ੮ ।
ਸਤਿਗੁਰ ਦਇਆਲ ਕ੍ਰਿਪਾ ਤਿਸ ਕੀਨੀ । ਕੌਸ ਏਕ ਪਾਉ[4] ਕੀ ਦੀਨੀ ।
ਬਨ ਮੋ ਜਾਇ ਤਿਸ ਸੀਸ ਛੁਹਾਉ । ਚੇਤਨ ਹੋਇ ਤੋ ਈਹਾ ਲਿਆਉ । ੯ ।

ਸਤਿਗੁਰ ਆਗਿਆ ਸੋ ਵੈ ਗਇਆ । ਸਿਰ ਕੌਸ ਮਾਰ ਤਿਸ ਚੇਤਨ ਕੀਆ ।
ਛੁਹਤ ਕੌਸ ਦੇਹ ਸੁਧ ਭਈ । ਅਤ ਲੱਜਾ ਬਸ ਹੋਇ ਤਾ ਸੋ ਕਹੀ । ੧੦ ।

**ਦੋਹਰਾ**

ਹੇ ਗੁਰਸਿਖ ਮੁਹਿ ਬਸਤ੍ਰ ਦੇਹ ਤਨ ਓਢਲ ਸਤਿਗੁਰ ਤਹਿ ਜਾਉ ।
ਕਰ ਆਗਿਆ ਭੰਗ ਇਹ ਫਲ ਲਹਾ ਕਰ ਦਰਸਨ ਬਖਸਾਉ । ੧੧ ।

**ਚੌਪਾਈ**

ਤਿਨ ਸਿਖ ਨਿਜ ਕੰਬਲ ਕੋ ਦੀਆ । ਢਾਪ ਦੇਹ ਸੰਗ ਤਿਸੁ ਲੀਆ ।
ਆਇ ਦੋਊ ਗੁਰ ਦਰਸਨ ਲਾਗੇ । ਪੂਰਬ ਭਾਗ ਮਸਤਕ ਤਿਨ ਜਾਗੇ । ੧੨ ।
ਤਾ ਕੋ ਦੇਖ ਬਿਗਸੇ ਗੁਰ ਦਿਆਲ । ਤਿਨ ਪਰ ਕਿਰਪਾ ਕਰੀ ਬਿਸਾਲ ।
ਸੁਨੋ ਸਿਖ ਯਹ ਆਗਿਆ ਮੇਰੀ । ਅਬ ਤੂੰ ਭਰਤਾ ਇਹ ਇਸਤ੍ਰੀ ਤੇਰੀ । ੧੩ ।
ਤੁਮਰੀ ਘਾਲ ਪਰੀ ਸਭ ਥਾਇ । ਮੇਰੋ ਧਿਆਨ ਕਰੋ ਘਰ ਜਾਇ ।
ਮੇਰੋ ਮੰਤ੍ਰ ਸਦਾ ਮਨ ਧਿਆਵੋ । ਜੋ ਤੁਮ ਕੋ ਮਿਲੇ ਤਿਸ ਜਾਪ ਜਪਾਵੋ । ੧੪ ।
ਪ੍ਰਭ ਕੌਸ ਪਾਵ ਦੂਜੀ ਕੀ ਦੀਆ । ਨੈ ਦੋਨੋ ਕੌਸ ਬਖਸ ਤੁਮ ਕੀਆ ।
ਤਨ ਬਿਆਧ ਉਪਾਧ ਕਿਸੂ ਕੇ ਹੋਇ । ਛੁਹਤ ਕੌਸ ਦੁਖ ਰਹੇ ਨ ਕੋਇ । ੧੫ ।

**ਦੋਹਰਾ**

ਕ੍ਰਿਪਾ-ਦ੍ਰਿਸਟਿ ਸਤਿਗੁਰ ਕਰੀ ਤਿਨ ਮਨ ਭਇਆ ਪ੍ਰਕਾਸ ।
ਸਦਾ ਅਨੰਦ ਸੁਖ ਤਿਸ ਭਇਆ ਪੂਰੀ ਮਨ ਕੀ ਆਸ । ੧੬ ।

**ਚੌਪਾਈ**

ਅਬ ਤੁਮਰਾ ਬਚਨ ਜਗਤ ਮੋ ਫੁਰੇ । ਜੋ ਬਰ ਸਰਾਪ ਤੁਮ ਮੁਖ ਸੋ ਕਰੋ ।
ਅਬ ਜਾਵੋ ਨਿਜ ਗ੍ਰਿਹ ਕਰੋ ਬਿਲਾਸ । ਗੁਰਮੁਖ ਪੰਥ ਕਾ ਕਰੋ ਪ੍ਰਕਾਸ ।੧੭ ।
ਕ੍ਰਿਪਾ-ਦ੍ਰਿਸਟਿ ਸ੍ਰੀ ਸਤਿਗੁਰ ਹੇਰ । ਬੂੰਦ ਸਿੰਧ ਰਾਈ ਕੀਓ ਮੇਰ ।
ਬਿਦਾ ਕੀਏ ਸਤਿਗੁਰ ਗ੍ਰਿਹ ਗਏ । ਊਚੇ ਪਦ ਕੋ ਪ੍ਰਾਪਤ ਭਏ । ੧੮ ।
ਸਗਲ ਲੋਕ ਤਿਨ ਧੂਜ ਪੁਜਾਵੈ । ਦੁਖੀ ਜਾਇ ਤਨ ਰੋਗ ਮਿਟਾਵੈ ।
ਸੱਚਨ ਸੱਚ ਕੇਤਾ ਕੋ ਕਹੈ । ਸੇਖੰਪੁਰ ਪ੍ਰਸਿੱਧ ਵੇ ਆਹੇ । ੧੯ ।
ਪ੍ਰਗਟ ਸਿਧ ਕੌਸ ਤਿਨ ਪਾਸ । ਛੁਹਤ ਅਨਕ ਰੋਗ ਦੁਖ ਨਾਸ ।
ਕ੍ਰਿਪਾ ਸਿੰਧ ਕਿਰਪਾ ਜਿਹ ਕਰੀ । ਤਾ ਕੀ ਜਗ ਮੋ ਪੂਰੀ ਪਰੀ । ੨੦ ।

**ਦੋਹਰਾ**

ਇਹ ਸੱਚਨ ਸੱਚ ਕੇ ਬਖਸ ਕੀ ਕਥਾ ਸੁਨੋ ਗੁਰ ਸਿਖ ।
ਜੋ ਸਤਿਗੁਰ ਚਰਨਨ ਮਨ ਧਰੇ ਬਹੁੜ ਭਵੈ ਨਹੀਂ ਭਿਖ । ੨੧ ।


www.sikhbookclub.com

## ਸਾਖੀ ਪੂਰਨ ਹੋਈ ।੯੬।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਗੁਰੂ ਅਮਰਦਾਸ ਜੀ ਧਰਮ ਕਰਮ ਤੋਂ ਡਿਗਿਆਂ ਹੋਇਆਂ ਨੂੰ ਉਭਾਰਨ ਵਾਲੇ, ਨਿਮਾਣਿਆਂ ਨੂੰ ਮਾਨ ਪ੍ਰਦਾਨ ਕਰਨ ਵਾਲੇ, ਨੀਵਿਆਂ ਨੂੰ ਉਚਾ ਪਦ ਪ੍ਰਦਾਨ ਕਰਨ ਵਾਲੇ । ਤਿਨਕੇ ਨੂੰ ਪਰਬਤ ਬਣਾ ਦੇਣ ਵਾਲੇ ਹਨ। ਸਿਖ ਜਗਤ ਵਿਚ ਉਨ੍ਹਾਂ ਨੂੰ ਨਿਮਾਣਿਆਂ ਦਾ ਮਾਨ, ਨਿਤਾਣਿਆਂ ਦਾ ਭਾਵ ਨਿਗਤਿਆਂ ਦੀ ਗਤ ਅਤੇ ਨਿਪਤਿਆਂ ਦੀ ਪਤ ਆਖਿਆ ।

2. ਲਕੜਾਂ ਢੋਣਦੇ ਕੰਮ ਤੋਂ ਉਸਨੂੰ ਹੋਰ ਕੋਈ ਕਾਰ ਵਿਹਾਰ ਨਹੀਂ ਸੀ, ਉਹ ਸਚੋ ਹੀ ਸਚਾ ਸ਼ਬਦ ਦਾ ਜਾਬ ਕਰਦਾ ਰਹਿੰਦਾ ਸੀ ।

3. ਉਹ ਇਕ ਕੰਬਲ ਦੀ ਬੁਕਲ ਮਾਰੀ ਰਖਦਾ ਸੀ । ਇਸ ਲਈ ਲੋਕ ਉਸਨੂੰ ਕੰਬਲੀ ਵਾਲਾ ਵੀ ਆਖਦੇ ਸਨ।

4. ਗੁਰੂ ਜੀ ਨੇ ਉਸ ਨੂੰ ਪੈਰ ਦੀ ਇਕ ਖੜਾਉ ਦਿੱਤੀ ਕਿ ਉਸਦੇ ਸਿਰ ਨਾਲ ਇਸ ਨੂੰ ਛੁਹਾ ਦਿਓ, ਜਦੋਂ ਹੋਸ਼ ਆਵੇ ਤਾਂ ਇਥੇ ਲੈ ਆਓ ।

5. ਮੰਦਰ ਨਾਂ ਦੇ ਪਿੰਡ (ਜ਼ਿਲਾ ਲਾਹੌਰ) ਦਾ ਰਹਿਣ ਵਾਲਾ ਇਕ ਬ੍ਰਹਿਮਣ ਸਿਖ ਗੁਰੂ ਅਮਰਦਾਸ ਜੀ ਦਾ ਸਿਖ ਸੀ । ਇਸ ਹਰ ਵੇਲੇ ਬਚਨ ਸਚ ਦੀ ਰਟ ਲਗਾਈ ਰਖਦਾ ਸੀ । ਇਸੇ ਲਈ ਇਸੇ ਨਾਂ ਨਾਲ ਪ੍ਰਸਿੱਧ ਹੋ ਗਿਆ । ਹਰੀਪੁਰ ਦੇ ਰਾਜਾ ਦੀ ਇਕ ਝੱਲੀ ਰਾਣੀ ਨੂੰ ਸਤਿਗੁਰੂ ਨੇ ਅਰੋਗ ਕਰ ਦਿਤਾ ਅਤੇ ਇਸ ਸਿਖ ਦਾ ਵਿਆਹ ਉਸ ਰਾਣੀ ਨਾਲ ਕਰ ਦਿੱਤਾ । ਇਹ ਦੋਵੇਂ, ਪਤੀ ਪਤਨੀ, ਗੁਰੂ ਦੇ ਘਰ ਦੇ ਟਹਿਲੀਏ ਅਤੇ ਸਿਖ ਮਤ ਦੇ ਪ੍ਰਚਾਰ ਪ੍ਰਸਾਰ ਵਿਚ ਸਾਰੀ ਉਮਰ ਲਗੇ ਰਹੇ ਅਰ ਗੁਰੂ ਘਰਦੀਆਂ ਖੁਸ਼ੀਆਂ ਪ੍ਰਾਪਤ ਕਰਦੇ ਰਹੇ । ਭਾਈ ਸਰੂਪਦਾਸ ਭੱਲਾ ਅਤੇ ਭਾਈ ਸੰਤੋਖ ਸਿੰਘ ਇਨ੍ਹਾਂ ਦੇ ਪਿੰਡ ਦਾ ਨਾਂ ਸ਼ੇਖੂਪੁਰ ਲਿਖਦੇ ਹਨ ਭਾਈ ਕਾਨ੍ਹ ਸਿੰਘ ਨਾਭਾ ਇਸ ਵਿਚਾਰ ਨਾਲ ਸਹਿਮਤ ਨਹੀਂ ।

6. ਗੁਰੂ ਜੀ ਨੇ ਉਨ੍ਹਾਂ ਦੋਵੇ ਖੜਾਵਾਂ/ਜੰਡਾ) ਉਨ੍ਹਾਂ ਨੂੰ ਬਖਸ਼ ਦਿਤੀਆਂ ਅਤੇ ਕਿਹਾ ਕਿ ਇਹ ਖੜਾਵਾਂ ਜਿਸ ਨੂੰ ਵੀ ਛੁਹਾਵੋਂਗੇ ਉਹ ਤੰਦਰੁਸਤ ਹੋ ਜਾਵੇਗਾ ।


www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੬

## ਸਤਿਗੁਰ ਜੀ ਕੀ ਮਹਿਮਾ-ਪ੍ਰਕਾਸ਼ ਕੀ ਅਰ ਬਡੇ ਪੂਰਵਜ ਭਗਤ ਸਿਖੋਂ ਕੇ ਮਿਲਾਪ ਕੀ

### ਸੋਰਠਾ

ਬਾਵਨ ਸੰਤ ਸੁਭਾਵ ਜਿਹ ਬਨਪੁਰ ਬਾਸਾ ਕਰੇ ।
ਚੰਦਨ ਹੋਇ ਬਨਰਾਇ ਤਿਉ ਲੇ ਸੁਬਾਸ ਪੂਰਨ ਭਗਤ । ੧[2] ।

### ਚੌਪਾਈ

ਜਿਹ ਬਨ ਪੁਰ ਬਾਵਨ ਸੰਤ ਰਸਾਈ । ਤਰਧਰ ਸੁਬਾਸ ਚੰਦਨ ਮਹਿਕਾਈ ।
ਸੰਤ ਸੰਗ ਦਰਸਨ ਜੋ ਕਰੇ । ਸੰਗ ਪ੍ਰਤਾਪ ਭਗਤ ਸੰਚਰੇ । ੨ ।
ਗੋਬਿੰਦਵਾਲ ਪ੍ਰਭ ਕੀਆ ਨਿਵਾਸੁ । ਦਹ ਦਿਸ ਪ੍ਰਗਟੀ ਭਗਤ ਸੁਬਾਸ ।
ਹਰਿ ਭਗਤ ਜਗਿਆਸੀ ਸੁਨ ਚਲ ਆਏ । ਕਰ ਦਰਸਨ ਗੁਰਮੁਖ ਪਦ ਪਾਏ । ੩ ।
ਪਾਰੋ[3] ਜੁਲਕਾ ਡੱਲੇ ਮਾਹ । ਹਰਿ ਕੀ ਪ੍ਰੀਤ ਰਹੇ ਮਨ ਮਾਹ ।
ਸਤਿਗੁਰ ਕੀ ਮਹਿਮਾ ਤਿਨ ਸੁਨੀ । ਗੁਰਬਾਨੀ ਬਚਨ ਬਿਚਾਰ ਮਨ ਗੁਨੀ । ੪ ।[4]
ਤਾ ਕੇ ਮਨ ਗੁਰ-ਪ੍ਰੇਮ-ਪ੍ਰਕਾਸ । ਨਿਸ ਦਿਨ ਤਿਸ ਮਨ ਦਰਸ ਪਿਆਸ ।
ਬਢਿਓ ਪ੍ਰੇਮ ਸਤਿਗੁਰ ਪਹਿ ਆਇਆ । ਉਦੇ ਭਾਗ ਦਰਸਨ ਪ੍ਰਭ ਪਾਇਆ । ੫ ।

### ਦੋਹਰਾ

ਅੰਤਰਜਾਮੀ ਦਇਆਲ ਪ੍ਰੇਮ ਭਾਉ ਤਾ ਕਾ ਲਖਾ ।
ਨਾਨਕ ਨਦਰੀ ਨਦਰ ਨਿਹਾਲ ਪਰਮਹੰਸ ਗੁਰਮੁਖ ਭਇਆ । ੬ ।

### ਚੌਪਾਈ

ਪੂਰਨ ਗਿਆਨ ਤਿਸ ਮਨ ਪ੍ਰਗਾਸਾ । ਜਨਮ ਜਨਮ ਕੀ ਪੂਰੀ ਆਸਾ ।
ਪਰਮਹੰਸ ਸਤਿਗੁਰ ਮੁਖ ਕਹਾ । ਦ੍ਰਿੜ ਨਿਜ ਸਰੂਪ ਬ੍ਰਹਮ ਸੁਖ ਲਹਾ । ੭ ।
ਜੋਗ ਵੈਰਾਗ ਭਗਤ ਅਰੁ ਗਿਆਨ । ਇਹ ਚਾਰੇ ਪੂਰਨ ਪ੍ਰਮਾਨ ।[5]
ਰਿੱਧ ਸਿੱਧ ਸਤਿਗੁਰ ਤੇ ਪਾਈ । ਭਏ ਦਇਆਲ ਤਿਸੁ ਸਤਿਗੁਰ ਸਾਂਈ । ੮ ।



www.sikhbookclub.com

ਕੁਲਾਚਾਰ[6] ਬਿਵਹਾਰ ਜਗ ਕਰੈ । ਮਨ ਸਤਿਗੁਰ ਚਰਨਨ ਮੇਂ ਧਰੈ ।[7]
ਗ੍ਰਿਹ ਭੀਤਰ ਸਦ ਰਹੈ ਉਦਾਸ । ਤਾ ਕਾ ਸੰਛੇਪ[8] ਕਹੋਂ ਇਤਹਾਸੁ । ੯ ।

## ਦੋਹਰਾ

ਕਰੇ ਕਿਰਤ ਸਭ ਧਰਮ ਕੀ ਜਗ ਤੇ ਰਹੈ ਉਦਾਸ ।
ਦੁਇ ਦਿਨ ਅੰਤਰਿ ਪਾਇ ਕੇ ਸਦ ਆਵੈ ਸਤਿਗੁਰ ਪਾਸ । ੧੦ ।[9]

## ਚੌਪਾਈ

ਇਕ ਦਿਨ ਪਾਰੋ ਮਨ ਦਰਸ ਪਿਆਸ । ਘੋੜੀ ਚੜ੍ਹ ਚਲੇ ਸਤਿਗੁਰ ਪਾਸ ।
ਘੋੜੀ ਪਾਉ ਨ ਧਰ ਪਰ ਧਰੈ । ਚਲੈ ਅਧਰ ਜਿਮ ਪੰਛੀ ਚਰੈ । ੧੧ ।
ਕੋਊ ਨਬਾਬ ਦਿਲੀ ਤੇ ਆਇਆ । ਹਾਥੀ ਸਵਾਰ ਸੰਗ ਸੈਨ ਸੁਹਾਇਆ ।
ਤਿਨ ਭਾਈ ਪਾਰੋ ਕੋ ਇਉ ਦੇਖਾ । ਦੇਖ ਚਰਿਤ੍ਰ ਅਦਭੁਤ ਮਨ ਲੇਖਾ । ੧੨ ।
ਚਲਾ ਜਲਦ ਤਿਨ ਆਗਾ ਲੀਨਾ । ਜਾਇ ਪਾਰੋ ਜੀ ਕਾ ਦਰਸਨ ਕੀਨਾ ।
ਤਜ ਹਾਥੀ ਚਰਨਨ ਪਰ ਪਰਾ । ਕ੍ਰਿਪਾ-ਦ੍ਰਿਸਟਿ ਪਾਰੋ ਤਿਸੁ ਕਰਾ । ੧੩ ।
ਬਦਲੀ ਅਕਲ ਪ੍ਰੇਮ ਪ੍ਰਕਾਸ । ਪੂਰਨ ਮਿਟ ਹਿਰਸ ਮਨ ਆਸਾ ।
ਹਾਥ ਜੋੜ ਤਿਨ ਬਚਨ ਉਚਾਰਾ । ਕਿਆ ਨਾਮ ਤੁਮਾਰਾ ਵਲੀ ਸਵਾਰਾ । ੧੪ ।[10]

## ਦੋਹਰਾ

ਤਿਨ ਨਬਾਬ ਪੂਛਨ ਕੀਆ ਕਹਾ ਜਾਵੋ ਵਲੀ ਖੁਦਾਇ ।
ਮੋਹਿ ਨਿਜ ਖਾਦਮ ਬੂਝ ਕੇ ਕਹੋ ਬਰਾਇ ਖੁਦਾਇ । ੧੫ ।[11]

## ਚੌਪਾਈ

ਤਬ ਭਾਈ ਪਾਰੋ ਤਾ ਸੋਂ ਕਹੈ । ਪਾਰੋ ਨਾਮ ਹਮ ਗੁਰ ਸਿਖ ਅਹੈ ।
ਸਤਿਗੁਰ ਕੇ ਦਰਸਨ ਕੋ ਜਾਵੈਂ । ਬਡੇ ਭਾਗ ਗੁਰਦਰਸਨ ਪਾਵੈ । ੧੬ ।
ਯਹ ਸੁਨ ਸਿਦਕ ਕਰ ਧਰ ਮਨ ਧੀਰ । ਕਹਾ ਧੰਨੁ ਵਲੀ ਜੋ ਤੁਮਰਾ ਪੀਰ ।
ਤੁਮ ਸੰਗ ਹਮ ਭੀ ਕਰਹਿ ਦੀਦਾਰ । ਵਲੀ ਦੀਦਾਰ ਨਫਾ ਬਿਸਿਆਰ । ੧੭ ।[12]
ਪਾਰੋ ਜੀ ਕਹਿਆ ਸਮਝਾਇ । ਇਹ ਲਸ਼ਕਰ ਸੰਗ ਲੀਏ ਕਿਮ ਜਾਇ ।
ਜੋ ਸਭ ਬਿਭੂਤ ਤਜ ਦੇਹ ਪਵਾਰ । ਤਬ ਹਮ ਸੰਗ ਚਲੋ ਕਰੋ ਦੀਦਾਰ । ੧੮ ।
ਮਨ ਬਢਿਓ ਸੌਕ ਤਿਸ ਪੁਤ੍ਰ ਬੁਲਾਇਆ । ਖਿਜਮਤ ਬਿਭੂਤ ਤਾ ਕੋ ਸੌਂਪਾਇਆ ।
ਤੁਮ ਖਿਜਮਤ ਬਾਦਸ਼ਾਹ ਕੀ ਕਰੋ । ਹਮਰੋ ਖਿਆਲ ਨ ਕਛੁ ਮਨ ਧਰੋ । ੧੯

## ਦੋਹਰਾ

ਕਰ ਸਿਦਕ ਮੁਹੱਬਤ ਜੋ ਕਰੇ ਮਿਲੇ ਰੱਬ ਤਿਸ ਆਇ ।
ਤਿਨ ਫਰਜੰਦ[14] ਬਿਦਾ ਕੀਆ ਲੀਨੀ ਪਨਹਿ[15] ਖੁਦਾਇ । ੨੦ ।


www.sikhbookclub.com

## ਚੌਪਾਈ

ਪਾਰੋ ਸੰਗ ਤਿਨ ਦਰਸਨ ਕੀਨਾ। ਮੌਲਾ ਸੋ ਤਾ ਕਾ ਮਨ ਭੀਨਾ।[16]
ਤਾਹ ਦੇਖ ਗੁਰ ਭਏ ਪ੍ਰਸੰਨ। ਧਨ ਧਨ ਪਾਰੋ ਤੂੰ ਧੰਨੁ। ੨੧।
ਪਾਰੋ ਸਗਲ ਕਥਾ ਗੁਰ ਕਹੀ। ਸੁਨੀ ਦਇਆਲ ਕ੍ਰਿਪਾ ਤਿਸ ਭਈ।
ਦਰਸ-ਪ੍ਰਤਾਪ ਅੰਤਰ[17] ਭਇਓ ਲੀਨ। ਸਤਿਗੁਰ ਤਾਹ ਪਰਮ ਪਦ ਦੀਨ। ੨੨।
ਹੋਇ ਬਿਦਾ ਪਾਰੋ ਸੰਗ ਗਏ। ਪਰਮਾਨੰਦ ਲਹਿਓ ਥਿਰ ਥਏ।
ਸਤਿਗੁਰ ਭਇਆ ਹੇਮ[18] ਮਨੂਰ।[19] ਤਾ ਕੇ ਮਨ ਭਇਓ ਨੂਰ ਜਹੂਰ। ੨੩।
ਡੱਲੇ ਰਹੇ ਲਾਲੂ[20] ਬੁਧਵਾਰ। ਬਡਾ ਸੁਹਿਰਦ ਧਰਮ ਆਚਾਰ।
ਪਾਰੋ ਜੀ ਸੋਂ ਤਿਸੇ ਮਿਲਾਪ। ਸਦਾ ਜਪੈ ਸਤਿਗੁਰ ਕਾ ਜਾਪ। ੨੪।

## ਸੋਰਠਾ

ਗੁਰ-ਮੂਰਤ ਮਨ ਧਾਰ ਸਦਾ ਧਿਆਨ ਤਾ ਕੋ ਕਰੇ।
ਸਭ ਮਨ ਅਰਥ ਪਵਾਰ ਗੁਰ ਪ੍ਰੇਮ ਰੰਗ ਭੀਨਾ ਰਹੇ। ੨੫।[21]

## ਚੌਪਾਈ

ਇਕ ਦਿਨ ਪਾਰੋ ਗੁਰ ਦਰਸਨ ਆਏ। ਲਾਲੂ ਤਿਨ ਚਰਨਨ ਲਪਟਾਏ।
ਹਮ ਭੀ ਸਤਿਗੁਰ ਦਰਸਨ ਕਰੇਂ। ਤੁਮਰੀ ਕਿਰਪਾ ਸੇ ਭਵਸਾਗਰ ਤਰੇਂ। ੨੬।
ਤੁਮ ਬਡੇ ਸਿਖ ਅਉ[22] ਪਰਉਪਕਾਰੀ। ਤੁਮ ਪਰ ਸਤਿਗੁਰ ਕਿਰਤਾ ਧਾਰੀ।
ਹਮ ਕੋ ਸਤਿਗੁਰ ਚਰਨ ਲਗਾਵੋ। ਲੇ ਸੰਗ ਮੋਹ ਪ੍ਰਭ ਪਹ ਪਹੁਚਾਵੋ। ੨੭।
ਦੇਖ ਪ੍ਰੇਮ ਲਾਲੂ ਅਧਕਾਈ। ਪੁਲਕ[23] ਅੰਗ ਨੈਨਨ ਜਲ ਛਾਈ।
ਬਾਰ ਬਾਰ ਚਰਨਨ ਪਰ ਪਰੇ। ਬਢਿਓ ਪ੍ਰੇਮ ਧੀਰ ਨਹੀ ਧਰੇ। ੨੮।
ਪਾਰੋ ਜੀ ਤਾ ਕੋ ਸੰਗ ਲੀਨਾ। ਗੋਂਬਿੰਦਵਾਲ ਪਿਆਨਾ ਕੀਨਾ।
ਪਹੁਚੇ ਜਾਇ ਸਤਿਗੁਰ ਕੇ ਦੁਆਰ। ਧਰ ਰਰਨ ਰੇਨ ਸਿਰ ਕਰੀ ਜੁਹਾਰ। ੨੯।[24]

## ਦੋਹਰਾ

ਸਤਿਗੁਰ ਕੋ ਪੂਨ ਸਮਝੇ ਗੁਰ ਪਾਕਸਾਲ[25] ਮੋ ਜਾਇ।
ਪਾਇ ਪ੍ਰਸਾਦਿ ਪਵਿਤ੍ਰ ਹੋਇ ਦਰਸਨ ਲਾਗੇ ਆਇ। ੩੦।

## ਚੌਪਾਈ

ਪਾਇ ਪ੍ਰਸਾਦਿ ਦਰਸਨ ਗੁਰ ਕਰਾ। ਦੇਖਾ ਦਿਆਲ ਪ੍ਰੇਮ ਰੰਗ ਭਰਾ।
ਸਹਜ ਸੁਭਾਇ ਬਚਨ ਗੁਰ ਭਇਆ। ਹਰਿ-ਰੰਗਨ ਲਾਲੂ ਰੰਗਿਆ ਗਇਆ। ੩੧।
ਪੁਨ ਪਾਰੋ ਪ੍ਰਭ ਚਰਚਾ ਕਰੀ। ਲਾਲ ਭਏ ਲਾਲੂ ਇਹ ਘਰੀ।
ਤਬ ਲਾਲੂ ਸਤਿਗੁਰ ਚਰਨਨ ਪਰਾ। ਕਰ ਕ੍ਰਿਪਾ ਹਾਥ ਮਸਤਕ ਗੁਰ ਧਰਾ। ੩੨।


www.sikhbookclub.com

ਜੋਤ ਸਬਦ ਘਟ ਗਿਆਨ ਪ੍ਰਗਾਸਾ । ਨਿਜ ਸਰੂਪ ਲਾਲੂ ਮਨ ਭਾਸਾ ।
ਦੇਖ ਦਿਸ ਗੁਰ ਬਰਨ ਉਚਾਰਾ । ਲਾਲ ਭਇਆ ਲਾਲੂ ਮਮ ਪਿਆਰਾ । ੩੩ ।
ਜੋ ਗੁਪਤ ਲੋਕ ਦਿਸਟੀ ਆਵੈ । ਤੇ ਸਭ ਲਾਲੂ ਕੋ ਪੂਜ ਪੁਜਾਵੈ ।
ਲਾਲੂ ਗੁਪਤਨ ਕਾ ਗੁਰ ਕੀਨਾ । ਗੁਰਮੰਤ੍ਰ ਜਾਪ ਤਾ ਕੇ ਮੁਖ ਦੀਨਾ । ੩੪ ।

## ਦੋਹਰਾ

ਲਾਲੂ ਕੋ ਗੁਰ ਕ੍ਰਿਪਾ ਕਰ ਗੁਪਖਨ ਕਾ ਗੁਰ ਕੀਨ ।
ਜੋ ਲੋਕ ਦਿਸਟਿ ਨਹੀ ਆਵਈ ਸਭ ਲਾਲੂ ਚਰਨ ਅਧੀਨ । ੩੫ ।

## ਚੌਪਾਈ

ਕਛੁਕ ਪ੍ਰਭਾਵ ਲਾਲੂ ਕਾ ਆਖੌਂ । ਸੰਛੇਪ ਕਥਾ ਮਹਿਮਾ ਤਿਸ ਭਾਖੌਂ ।
ਇਕੁ ਪਠਾਨੁ ਸੌਦਾਗਰੀ ਕਰੇ । ਭਰ ਮਾਲੁ ਜਹਾਜੁ ਸਮੁੰਦ੍ਰ ਮਗ ਫਿਰੇ । ੩੬ ।
ਸੋ ਲਾਲੂ ਸੋਂ ਪ੍ਰੀਤ ਮਨ ਧਰੇ । ਕਰ ਪ੍ਰੇਮ ਮਿਲੇ ਆਗਿਆ ਅਨਸਰੇ ।
ਵੈ ਭਰ ਜਹਾਜ ਸਮੁੰਦ੍ਰ ਮਗ ਗਇਆ । ਤਾ ਕੋ ਜਹਾਜੁ ਤਬਾਹੀ ਪਇਆ । ੩੭ ।
ਛੂਟਾ ਜਹਾਜੁ ਆਂਧੀ ਤਿਸ ਐਠਾ । ਏਕ ਤਖਤੇ ਪਰ ਰਹਾ ਵੈ ਬੈਠਾ ।
ਚਲਾ ਚਲਾ ਕਹੂੰ ਕੰਠੇ ਆਇਆ । ਬਸਤੀ ਨਗਰ ਦੇਖਨ ਤਹਾ ਪਾਇਆ । ੩੮ ।
ਬਾਹਰ ਨਿਕਸ ਪੂਛਾ ਤਿਨ ਨਾਉ । ਕਵਨ ਦੇਸ ਕਵਨ ਇਹ ਗਾਉ ।
ਸਗਲੇ ਗੁਪਤ ਲੋਕ ਤਹਾਂ ਬਸੇਂ । ਦੇਖ ਮਨੁੱਖ ਸਗਲ ਵੈ ਹਸੇਂ । ੩੯ ।

## ਦੋਹਰਾ

ਤਿਨ ਉਤ੍ਰ ਤਾ ਕੋ ਦੀਆ ਹਮ ਗੁਪਤ ਬਸੇਂ ਇਹ ਠਾਉ ।
ਤੂੰ ਮਾਨਸ ਕਹਾਂ ਤੇ ਆਇਆ ਕਹਾ ਦੇਸ ਤੁਇ ਨਾਉ । ੪੦ ।

## ਚੌਪਾਈ

ਤਬ ਪਠਾਨ ਤਾ ਸੋਂ ਇਮ ਕਹੇ । ਦੇਸ ਪੰਜਾਬ ਦੂਰ ਹਮ ਰਹੇ ।
ਛੂਟਾ ਜਹਾਜੁ ਹਮ ਈਹਾ ਆਏ । ਰਬ-ਰਜਾਇ ਕਛੁ ਲਖੀ ਨ ਜਾਏ । ੪੧ ।
ਤਬ ਗੁਪਤਨ ਤਾ ਸੋਂ ਕੀਆ ਬਖਾਨ । ਭਾਈ ਲਾਲੂ ਕੌ ਤੁਮ ਜਾਨੌ ।
ਇਸ ਸੁਨ ਪਠਾਨ ਮਨ ਕੀਆ ਹੁਲਾਸ ।[27] ਹਮ ਰਹੇਂ ਭਾਈ ਲਾਲੂ ਕੇ ਪਾਸ । ੪੨ ।
ਤਬ ਤਿਨ ਤਾ ਕੋ ਆਦਰ ਕੀਨਾ । ਸਭਾ ਪਤਾ ਨਗ੍ਰ ਦੇਸ ਕਾ ਦੀਨਾ ।
ਸੁਨ ਪਤਾ ਲਾਲੂ ਤਿਸੁ ਗ੍ਰਿਹ ਚਿਤ ਆਇਆ । ਲੀਆ ਉਸਾਸ ਨੈਨ ਜਲ ਛਾਇਆ । ੪੩
ਤਬ ਤਿਨ ਤਾ ਸੋਂ ਦਇਆ ਜਨਾਈ । ਕਾਹੇ ਕੋ ਰੋਵੋ ਤੁਮ ਭਾਈ ।
ਜੋ ਤੁਮ ਧਨ ਚਾਹੋ ਸੋ ਲੀਜੈ । ਕਛੁ ਚਿੰਤਾ ਮਨ ਮੇ ਨਹੀ ਕੀਜੈ । ੪੪ ।

## ਦੋਹਰਾ

ਹਮ ਲਾਲੂ ਕੇ ਸਿਖ ਹੈ ਇਹ ਲਾਲ ਦੁਇ ਹਮ ਤੇ ਲੇਉ ।
ਲਾਲੂ ਜੀ ਪਹਿ ਜਾਇ ਕੇ ਪੂਜਾ ਹਮਰੀ ਦੇਉ । ੪੫ ।


www.sikhbookclub.com

## ਚੌਪਾਈ

ਤਿਨ ਸੁ ਪਠਾਨ ਲਾਲ ਦੁਇ ਲੀਨਾ । ਅਵਰ ਰਤਨ ਲੇ ਗਾਂਠ ਨਿਜ ਕੀਨਾ ।
ਤਬ ਗੁਪਤਨ ਤਿਸ ਆਂਖ ਢਪਾਈ । ਦੇਸ ਪੰਜਾਬ ਦੀਆ ਪਹੁਚਾਈ । ੪੬ ।
ਦੇਖਾ ਦੇਸ ਨਿਜ ਗ੍ਰਿਹ ਮੋ ਆਇਆ । ਅਦਭੁਤ ਚਰਿਤ੍ਰ ਸਭ ਲੋਕ ਸੁਨਾਇਆ ।
ਵੈ ਦੋਇ ਲਾਲ ਲਾਲੂ ਪਹ ਲਿਆਇਆ । ਧਰ ਚਰਨਨ ਪਰ ਸੀਸ ਨਿਵਾਇਆ । ੪੭ ।
ਤਾ ਸੋ ਲਾਲੂ ਲਾਲ ਦੁਇ ਲੀਏ । ਸਤਿਗੁਰ ਪਹਿ ਜਾਇ ਆਗੇ ਧਰ ਦੀਏ ।
ਤਬ ਦਿਆਲ ਲਾਲੂ ਸੋ ਭਾਖਾ । ਮੈ ਨਾਮੁ ਰਤਨੁ ਗ੍ਰਹਿ ਹਿਰਦੇ ਰਾਖਾ । ੪੮ ।
ਨਹੀ ਸੰਤਨ ਕੇ ਇਨ ਕਾ ਬਿਵਹਾਰ । ਇਨ ਕੋ ਦੇਹੁ ਨਦੀ ਮੋ ਡਾਰ ।
ਸੁਨ ਬਚਨ ਦਿਆਲ ਮਨ ਕੀਆ ਬਿਚਾਰ । ਨਦੀ ਮਾਹਿ ਦੀਨੇ ਵੈ ਡਾਰ । ੪੯ ।

## ਦੋਹਰਾ

ਗੁਰ ਸਿਖਨ ਕੀ ਮਹਿਮਾ ਅਮਿਤ ਨ ਪਾਰਾਵਰ ।
ਧੰਨ ਗੁਰੂ ਧੰਨ ਸਿਖ ਗੁਰ ਜਗ ਧਰਾ ਸਫਲ ਅਉਤਾਰ । ੫੦ ।

## ਚੌਪਾਈ

ਖਾਨਾ ਛੁਰ੍ਹਾ ਡੱਲੇ ਮੋ ਰਹੇ । ਗੁਰਸਿਖ ਬਡੇ ਮਹਿਮਾ ਕਿਆ ਕਹੇਂ ।[28]
ਦੀਪਾ ਮਾਲੂਸਾਹੀ ਸਿਖ । ਭਾਈ ਕਿਦਾਰੇ ਕੀ ਕਥਾ ਅਲੱਖ । ੫੧ ।[9]
ਸਿਖ ਬਹੁੱਤੂ ਡਲੇ ਮੋ ਭਏ । ਕਛੁ ਮਹਿਮਾ ਤਾ ਕੀ ਜਾਤ ਨ ਕਹੇ ।
ਸੁਲਤਾਨਪੁਰ ਮਾਹਿ ਮਹੇਸਾ ਧੀਰ । ਬਡਾ ਧਨਾਢਣ ਬਹੁਬਾਹੀ ਬੀਰ । ੫੨ ।[30]
ਸਤਿਗੁਰ ਕੀ ਮਹਿਮਾ ਸੁਨਪਾਈ । ਬਢਾ ਪ੍ਰੇਮ ਮਨ ਮੋ ਅਧਿਕਾਈ ।
ਨਿਸ ਦਿਨ ਮਨ ਮੋ ਧਰੇ ਧਿਆਨੁ । ਪ੍ਰੇਮ ਭਗਤ ਦ੍ਰਿੜ ਮਨ ਅਨੁਮਾਨ । ੫੩ ।
ਗੋਬਿੰਦਵਾਲ ਗੁਰ ਮਾਰਗ ਲੀਨਾ । ਪਹੁਚਾ ਤਾਹ ਪ੍ਰੇਮ ਰੰਗ ਭੀਨਾ ।
ਪਾਇ ਪ੍ਰਸਾਦਿ ਦਰਸਨ ਗੁਰ ਲਾਗਾ । ਮਸਤਕ ਜਾਗਾ ਭਾਗ ਸੁਭਾਗਾ । ੫੪ ।

## ਦੋਹਰਾ

ਬਡੇ ਭਾਗ ਤੇ ਪਾਇਆ ਦਰਸਨ ਸਤਿਗੁਰ ਦਿਆਲ ।
ਮਗਨ ਭਇਆ ਨਿਸਚੇ ਬਢੀ ਤਨ ਮਨ ਭਇਆ ਨਿਹਾਲ । ੫੫ ।

## ਚੌਪਾਈ

ਪ੍ਰਭ ਪੂਛਾ ਕਵਨ ਅਰਥ ਤੂੰ ਆਇਆ । ਤਿਨ ਪ੍ਰੇਮ ਭਾਉ ਸਭ ਆਖ ਸੁਨਾਇਆ ।
ਚਰਨ ਸਰਨ ਕੀ ਆਸਾ ਧਰੈ । ਮਿਟੇ ਸੋਕ ਭਵਸਾਗਰ ਤਰੈ । ੫੬ ।[31]
ਸਤਿਗੁਰ ਤਾ ਕੋ ਕਹਿਆ ਸੁਨਾਇ । ਤੋਹ ਕਠਨ ਹਮਰੀ ਸਰਨਾਇ ।
ਜੋ ਹਮਰਾ ਸਿਖ ਹੂਆ ਤੂੰ ਚਹੇ । ਤੌ ਸੰਪਤ ਧਨ ਤੇਰੇ ਨਹੀ ਰਹੇ । ੫੭ ।

ਉਪਹਾਸ ਕਰੇ ਜਗ ਅਤ ਦੁਖ ਪਾਵੈ । ਦੁਖੀ ਹੋਇ ਬਹੁਰਿ ਪਛੁਤਾਵੈ ।
ਕਹਾ ਮਹੇਸੇ ਹੇ ਪ੍ਰਭ ਪਿਆਰੇ । ਤਨ ਮਨ ਧਨ ਤੁਮਰੇ ਬਲਿਹਾਰੇ । ੫੮ ।
ਅਬ ਹਮ ਕੋ ਨਹੀ ਧਨ ਕੀ ਆਸਾ । ਕਰ ਕਿਰਪਾ ਦੀਜੈ ਚਰਨ ਨਿਵਾਸਾ ।
ਸਤਿਗੁਰ ਦਿਆਲ ਦਇਆ ਤਬ ਕੀਨਾ । ਧਰ ਮਸਤਕ ਹਾਥ ਨਾਮ ਮੁਖ ਦੀਨਾ । ੫੯ ।

### ਸੋਰਠਾ

ਸਤਿਗੁਰ ਦੀਨ ਦਿਆਲ ਧਰੀ ਕਸੌਟੀ ਸਿਖ ਕੋ ।
ਅੰਤਰ ਹੋਇ ਨਿਹਾਲ ਸਹਿਕ ਸੀਸ ਕੰਚਨ ਭਇਆ । ੬੦ ।[33]

### ਚੌਪਾਈ

ਹੋਇ ਬਿਦਾ ਪੁਨ ਗ੍ਰਿਹ ਕੋ ਆਇਆ । ਨਿਸ ਦਿਨ ਗੁਰ ਚਰਨਨ ਚਿਤ ਲਾਇਆ ।
ਜੋ ਪਰਤੱਗਿਆ ਸਤਿਗੁਰ ਧਰੀ । ਤਾਤ ਕਾਲ ਪ੍ਰਗਟੀ ਤਿਹ ਘਰੀ । ੬੧ ।
ਸਭ ਸੰਪਤ ਤਾ ਕੀ ਗਈ ਬਿਲਾਇ । ਕੁਲ ਨਗਰ ਤਿਸ ਆਖੇ ਆਇ ।
ਤੁਮ ਸਿਖ ਹੋਇ ਕਹੁ ਕਿਆ ਲੀਨਾ । ਧਨ ਸੰਪਤ ਤੇ ਭਇਆ ਬਿਹੀਨਾ । ੬੨ ।
ਕਹੇ ਮਹੇਸਾ ਸੁਨ ਮਮ ਭਾਈ । ਇਹ ਮਿਥਿਆ ਸੰਪਤ ਸਮਦਾਈ ।[34]
ਜੋ ਸਤਿਗੁਰ ਚਰਨਨ ਮਨ ਲਾਗੇ । ਤਬ ਪਰਮ ਆਨੰਦ ਸਗਲ ਦੁਖ ਭਾਗੇ । ੬੩ ।
ਕਰੇ ਉਪਹਾਸ ਤਿਸ ਸਗਲੇ ਲੋਗ । ਤਿਸ ਮਨ ਨਾਹਿ ਹਰਖ ਅਉ ਸੋਗ ।
ਸਹਜਿ ਭਾਇ ਦਰਸਨ ਗੁਰ ਆਇਆ । ਦੇਖ ਦਿਆਲ ਮਨ ਉਪਜੀ ਦਇਆ । ੬੪ ।

### ਦੋਹਰਾ

ਇਹ ਤੋ ਮੇਰਾ ਸਿਖ ਹੈ ਸਹਾ ਕਸੌਟੀ ਤਾਉ ।[35]
ਅਬ ਬਾਹਰ ਬਾਨੀ ਸੁਧ ਭਇਆ ਦੇਹੋਂ ਭਗਤ ਪ੍ਰਭਾਉ । ੬੫ ।

### ਚੌਪਾਈ

ਇਹ ਤੋ ਮੇਰਾ ਪੂਰਾ ਸਿਖ । ਇਸ ਕੇ ਮਨ ਨਹੀ ਮਾਇਆ ਵਿਖ ।
ਸਹੀ ਕਸੌਟੀ ਦ੍ਰਿੜ ਮਨ ਭਇਆ । ਹੋਇ ਦਿਆਲ ਕਹੀ ਗੁਰ ਦਇਆ । ੬੬ ।
ਧਨ ਸੰਪਤ ਤਾ ਕੇ ਗ੍ਰਿਹ ਆਈ । ਭਏ ਮਗਨ ਗੁਰ ਦਇਆ ਕਰਾਈ ।
ਤਿਸ ਹੋਇ ਪ੍ਰਸੰਨ ਸਤਿਗੁਰ ਬਰ ਦੀਨਾ । ਲੋਕ ਪਰਲੋਕ ਸਫਲ ਤਿਨ ਕੀਨਾ । ੬੭ ।
ਭੀਖਾ ਨਾਟ ਸੁਲਤਾਨਪੁਰ-ਬਾਸੀ ਉਪਜੀ ਭਗਤ ਫਿਰੈ ਜਗਿਆਸੀ ।
ਜਹਾ ਜਹਾ ਸੰਤ ਸਾਧ ਸੁਨ ਪਾਵੈ । ਜਾਇ ਤਹਾ ਤਿਨ ਸੇਵ ਕਰਾਵੈ । ੬੮ ।[37]
ਬਹੁਤ ਕਾਲ ਜਗਿਆਸਾ ਕਰੀ । ਨਹੀ ਭਾਈ ਸਾਂਤ ਮਨ ਬਿਰਤ ਨ ਫਿਰੀ ।
ਅਤਿ ਵਿਆਕਲ ਹੀਅਰਾ ਉਕਲਾਨਾ । ਤਿਨ ਸਤਿਗੁਰ ਸੁਨਿ ਮਨ ਧਰਿਓ ਧਿਆਨਾ ।੬੯।

### ਦੋਹਰਾ

ਪ੍ਰੇਮ-ਪ੍ਰਵਾਹਿ ਘਟਿ ਮੋ ਚਲਿਓ ਹਿਰਦੇ ਧਰਤ ਧਿਆਨ ।
ਇੱਛਿਆ ਕਾਈ ਬਹਿ ਗਈ ਮਨ ਨਿਰਮਲ ਭਇਓ ਗਿਆਨ । ੭੦ ।

 www.sikhbookclub.com

## ਚੌਪਾਈ

ਖੁਲੇ ਨੇਤ੍ਰ ਮਨ ਕੀਓ ਬਿਚਾਰ । ਗੋਬਿੰਦਵਾਲ ਬਸੇ ਸਤਿਗੁਰ ਪਿਆਰ ।
ਅਉ ਹਿਰਦੇ ਮਾਹਿ ਮੁਹਿ ਦਰਸਨ ਦੀਨਾ । ਪਰਸੋਂ ਚਰਨ ਪ੍ਰਭੂ ਪਰਬੀਨਾ । ੭੧ ।
ਮਨ ਪਰਤੀਤ ਪ੍ਰੇਮ ਪਗ ਚਲਾ । ਅਨਿਨ ਭਗਤ ਉਪਜੀ ਮਨ ਕਲਾ ।
ਪਹੁਚਾ ਜਾਇ ਸਤਿਗੁਰ ਕੇ ਦੁਆਰੇ । ਲੈ ਚਰਨ-ਰੇਨ ਮਸਤਕ ਨਿਜ ਧਾਰੇ । ੭੨ ।
ਅੰਤਰ ਜਾਇ ਦਰਸ ਗੁਰ ਲਾਗਾ । ਜਾਗਾ ਮਸਤਕ ਭਾਗ ਸਭਾਗਾ ।
ਕ੍ਰਿਪਾ-ਕਟਾਛ ਦਇਆਲ ਤਿਸ ਧਾਰਾ । ਮਿਟਿਓ ਤਿਮਰ ਮਨ ਭਇਓ ਉਜਿਆਰਾ । ੭੩ ।
ਪਾਰਬ੍ਰਹਮ ਸਤਿਗੁਰ ਕਰ ਮਾਨਾ । ਭਇਓ ਕ੍ਰਿਪਾ-ਕਟਾਛ ਉਪਜਿਓ ਮਨ ਗਿਆਨਾ ।
ਸੁਰਤ ਸਬਦ ਸਾਖੀ ਘਟ ਜਾਗੀ । ਭਈ ਦ੍ਰਿੜ ਸਮਾਧ ਅਨਹਦ ਅਨੁਰਾਗੀ । ੭੪ ।

## ਦੋਹਰਾ

ਅਮ੍ਰਿਤਸਰ ਟੂਬਕੀ ਲਈ ਪਾਇ ਰਤਨ ਨਿਜ ਰੂਪ ।
ਪੁਨਿ ਖੁਲੇ ਨੈਨ ਸਤਿਗੁਰ ਨਿਰਖ ਉਸਤਤ ਕਰੀ ਅਨੂਪ । ੭੫ ।[39]

ਸਤਿਗੁਰ ਉਸਤਤ ਭੀਖਾ ਬਾਚ

## ਸ੍ਵੈਯਾ

ਗੁਰ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ।
ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ।[40]
ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ।[41]
ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ।
ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਛੁ ਕੀਅਉ ।
ਗੁਰ ਮਿਲਿਉ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ । ੧ । ੧੯ ।
ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ।
ਸਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ।
ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ।[42]
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ।[43]
ਹਰਿਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ ।[44]
ਗੁਰ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ । ੨ । ੨੦ ।

ਦੋਇ ਸਵੈਯਾ ਉਸਤਤ ਕੀਆ

## ਸ੍ਵੈਯਾ

ਜਬ ਭੀਖਾ ਉਸਤਤਿ ਗੁਰ ਕਰੀ ।
ਸੁਨ ਭਏ ਪ੍ਰਸਨ ਬਹੁ ਕਿਰਪਾ ਕਰੀ ।
ਮਸਤਕ ਹਾਥ ਧਰ ਚਰਨ ਲਗਾਇਆ ।
ਭਇਆ ਕ੍ਰਿਤਾਰਥ ਸਤਿਗੁਰ ਪਾਇਆ । ੭੬ ।

SIKHBOOKCLUB.COM

ਹੋਇ ਬਿਦਾ ਸੁਲਤਾਨਪੁਰ ਗਇਆ ।
ਨਿਜ-ਸਰੂਪ ਦ੍ਰਿੜ ਇਸਥਿਤ ਭਇਆ ।
ਪਰਮ ਭਗਤ ਪਦ ਸਤਿਗੁਰ ਦੀਨਾ ।
ਗੁਰਮੁਖ ਸਿਖਨ ਮੇਂ ਲਿਖ ਲੀਨਾ । ੭੭ ।

ਸੁਲਤਾਨਪੁਰ ਬਹੁਤ ਸਿਖ ਪ੍ਰਭ ਤਾਰਾ ।
ਸ੍ਰੀ ਮੁਖ ਕਹਿਓ ਭਗਤ ਭੰਡਾਰਾ ।
ਅਰ ਡੱਲਾ ਸ੍ਰੀ ਮੁਖ ਕਹਿਓ ਬਖਾਨ ।
ਕਹਾ ਸਤਿਗੁਰ ਰਤਨਨ ਕੀ ਖਾਨ । ੭੮ ।

ਅਨਕ ਸਿਖ ਗੁਰਮੁਖ ਤਹਾ ਭਏ ।
ਗੁਰਮੁਖ-ਨਾਮੇ ਮੇ ਲਿਖ ਲਏ ।
ਭਾਈ ਗੁਰਦਾਸ ਜੀ ਕੀਆ ਉਚਾਰ ।
ਪੜ੍ਹੇ ਸਿਖ ਉਤਰੇ ਭਵ ਪਾਰ । ੭੯ ।[45]

## ਦੋਹਰਾ

ਗੁਰਮੁਖ ਸਿਖਨ ਕੀ ਕਥਾ ਕਿਤ ਮੁਖ ਕਹੌ ਵਿਥਾਰ ।
ਸੰਤ ਸੋਭਾ ਅਦਭੁਤ ਅਮਿਤ ਅੰਤ ਨ ਪਾਰਾਵਾਰ । ੮੦ ।[46]

SIKHBOOKCLUB.COM

## ਸਾਖੀ ਪੂਰਨ ਹੋਈ । ੮੧ ।

ਸ੍ਰੀ ਵਾਹਿਗੁਰੂ ਮੁਖ ਕਹੌ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਬਾਵਨ : ਚੰਦਨ ਰੂਪਾ, ਚੰਦਨ ਰੂਪ ਦੀਆਂ ਵਿਸ਼ੇਸ਼ਤਾਵਾਂ ਵਾਲਾ ।

2. ਇਸ ਦੀ ਸੰਗਤ ਵਿਚ ਰਹਿਣ ਵਾਲੇ ਹੋਰ ਦਰਖਤ ਵੀ ਖੁਸ਼ਬੂਦਾਰ ਹੋ ਜਾਂਦੇ ਹਨ । ਇਸੇ ਤਰ੍ਹਾਂ ਜੋ ਗੁਰੂ ਦੀ ਸੰਗਤ ਵਿਚ ਰਹਿੰਦੇ ਹਨ ਗੁਰਮੁਖ ਹੋ ਜਾਂਦੇ ਹਨ ।

3. ਪਾਰੋ ਜੁਲਕਾ : ਭਾਈ ਪਾਰੋ ਜੁਲਕਾ (ਜੁਲਕਾ ਖਤਰੀਆਂ ਦੀ ਇਕ ਉਪ ਜਾਤੀ) ਡਲਾ ਨਿਵਾਸੀ ਗੁਰੂ ਅੰਗਦ ਦੇਵ ਜੀ ਦਾ ਪ੍ਰਸਿੱਧ ਸਿਖ ਹੋਇਆ ਹੈ । ਉਸਨੇ ਗੁਰੂ ਅਮਰਦਾਸ ਜੀ ਦੀ ਵੀ ਸੇਵਾ ਕੀਤੀ ਅਤੇ 'ਪਰਮਹੰਸ' ਦੀ ਪਦਵੀ ਪ੍ਰਾਪਤ ਕੀਤੀ । ਗੁਰੂ ਅਮਰਦਾਸ ਜੀ ਨੇ ਸਿਖ ਧਰਮ ਦਾ ਪ੍ਰਚਾਰਿਕ ਅਤੇ ਪ੍ਰਸ਼ਾਰਿਕ ਹੋਇਆ ਹੈ ਵੈਸਾਖੀ ਦਾ ਤਿਉਹਾਰ ਭਾਈ ਪਾਰੋ ਜੀ ਨੇ ਗੁਰੂ ਅਮਰਦਾਸ ਜੀ ਦੀ ਆਗਿਆ ਆਦੇਸ਼ ਨਾਲ ਪ੍ਰਾਰੰਭ ਕੀਤਾ ।

4. ਮਨ ਮਨੀ : ਵਿਚਾਰ ਕੀਤੀ, ਸੋਚਿਆ ।

5. ਈਸ਼ਵਰ ਭਗਤੀ ਦੇ ਚਾਰ ਅੰਸ : ਜੋਗ, ਵੈਰਾਗ, ਭਗਤੀ ਅਤੇ ਗਿਆਨ ।

6. ਉਹ ਕੰਮ ਧੰਧਾ ਜੋ ਉਨ੍ਹਾਂ ਦੇ ਬਜ਼ੁਰਗ ਕਰਦੇ ਸਨ ।

7. ਆਪਣੀ ਸੁਰਤ ਹਮੇਸ਼ਾ ਸਤਿਗੁਰੂ ਦੇ ਚਰਨਾਂ ਵਿਚ ਲਗਾਈ ਰਖਦੇ ਸਨ ।

8. ਸੰਛੇਪ : ਸੰਖੇਪ, ਸੰਖਿਪਤ, ਕੁੱਜੇ ਵਿਚ ਸਮੁੰਦਰ ਬੰਦ ਕਰਨਾ ।

9. ਗੁਰ ਸਿਖ ਜਗਤ ਵਿਚ ਰਹਿੰਦਾ ਹੋਇਆ ਵੀ ਉਦਾਸ ਰਹਿੰਦਾ ਹੈ । ਉਹ ਦੋ ਦਿਨ ਦਾ ਵਿਛੋੜਾ ਵੀ

ਬਰਦਾਸ਼ਤ ਨਹੀਂ ਕਰ ਸਕਦਾ ਅਤੇ ਗੁਰੂ ਦਰਸ਼ਨਾਂ ਲਈ ਆ ਜਾਂਦਾ ਹੈ।

10. ਹੇ ਈਸ਼ਵਰੀ ਨਿਕਟਤਾ ਪ੍ਰਾਪਤ ਸਵਾਰ ਤੇਰਾ ਨਾਂ ਅਤੇ ਪਤਾ ਕੀ ਹੈ ?

11. ਉਸ ਨਵਾਬ ਨੇ ਸੁਆਲ ਕੀਤਾ ਹੇ ਈਸ਼ਵਰੀ ਨਿਕਟਤਾ ਪ੍ਰਾਪਤ ਸਿਧ-ਪੁਰਖ ਤੁਸੀਂ ਕਿੱਥੇ ਜਾ ਰਹੇ ਹੋ। ਮੈਨੂੰ ਆਪਣਾ (ਨਿਜ) ਸੇਵਕ (ਖ਼ਾਦਿਮ) ਸਮਝਦੇ ਹੋਏ ਈਸ਼ਵਰ ਦੇ ਵਾਸਤੇ (ਵਰਾਇ ਖੁਦਾ) ਦਸ ਦਿਓ।

12. ਵਲੀ ਫਕੀਰ ਸਿਧ ਪੁਰਖ ਦੇ ਦਰਸ਼ਨ ਕਰਨੇ ਬਹੁਤ (ਬਨਿਆਰ) ਲਾਭਕਾਰੀ ਕਾਰਜ ਹੈ।

13. ਖਿਜਮਤ : ਖ਼ਿਦਮਤ, ਸੇਵਾ ਟਹਿਲ

14. ਫਰਜੰਦ : ਫ਼ਰਜੰਦ, ਪੁਤਰ, ਲੜਕਾ, ਬੇਟਾ।

15. ਪ੍ਰਨਹਿ : ਪਨਹਿ : ਪਨਾਹਨ ਆਸਰਾ, ਸਹਾਰਾ, ਟੇਕ

16. ਉਸ ਦਾ ਮਨ ਈਸ਼ਵਰ ਹਰਿ ਦੇ ਰੰਗ ਵਿਚ ਰੰਗਿਆ ਗਿਆ।

17. ਅੰਤਰ : ਮਨ ਅੰਤਰ, ਹਿਰਦਾ।

18. ਹੇਮ : ਸੋਨਾ, ਸਵਰਨ।

19. ਮੈਲ ਦੂਰ ਹੋ ਗਈ।

20. ਲਾਲੋ : ਭਾਈ ਲਾਲੋ ਸਭਰਵਾਲ ਪਿੰਡ ਡਲਾ ਨਿਵਾਸੀ ਗੁਰੂ ਸਿਖ। ਉਹ ਗੁਰੂ ਅਮਰਦਾਸ ਜੀ ਦਾ ਪਿਆਰਾ ਸਿਖ ਸੀ।

21. ਤਨ, ਮਨ ਅਤੇ ਧਨ ਕਰਕੇ ਗੁਰੂ ਜੀ ਦੀ ਸੇਵਾ ਵਿਚ ਤੈਨਾਤ ਸੀ।

22. ਆਓ : ਅਉਰ, ਔਹ, ਅਰ, ਅਤੇ ਦੂਜਾ

23. ਮੁਲਕ : ਪ੍ਰੇਮ, ਖੁਸ਼ੀ, ਆਨੰਦ ਆਦਿ ਦੇ ਪ੍ਰਭਾਵ ਕਾਰਣ ਰੋਮਾਂ ਦਾ ਖੜੇ ਹੋ ਜਾਣਾ।

24. ਜੁਹਾਰ : ਨਮਸਕਾਰ, ਸਤਿਕਾਰ ਪ੍ਰਗਟ ਕਰਨਾ

25. ਪਾਕਸਾਲ : ਲੰਗਰ, ਰਸੋਈ, ਰਸੋਈਘਰ।

26. ਕਣਕ : ਕੁਝ ਕੁ, ਥੋੜਾ ਕੁਝ ਭੋਰਾ

27. ਹੁਲਾਸ : ਢਾਰਸਾ, ਸਹਾਰਾ, ਹੌਸਲਾ, ਖੁਸ਼ੀ, ਅਨੰਦ।

28. ਮਾਨਾ ਛੁਰਾ : ਡੱਲਾ ਪਿੰਡ ਦਾ ਵਸਨੀਕ ਛੁਰਾ ਗੋਤ ਦਾ ਇਕ ਪ੍ਰੇਮੀ ਗੁਰ ਸਿਖ ਜਿਸਨੇ ਗੁਰੂ ਅਮਰਦਾਸ ਜੀ ਦੇ ਸਮੇਂ ਵਿਸ਼ੇਸ਼ ਨਾਂ ਖਟਿਆ।

29. ਇਹ ਵੀ ਕਿਸੇ ਡੱਲਾ ਪਿੰਡ ਦਾ ਇਕ ਵਿਖਿਆਤ ਗੁਰ ਸਿਖ ਹੋਇਆ ਹੈ। ਮਾਨ ਸ਼ਾਹ ਵੀ ਡੱਲਾ ਪਿੰਡ ਦਾ ਹੀ ਸਿਖ ਸੀ। ਕਿਦਾਰੀ ਵੀ ਇਸ ਪਿੰਡ ਦਾ ਇਕ ਉੱਘਾ ਗੁਰ ਸਿੱਖ।

30. ਮਹੇਸ਼ਾ ਧੀਰ : ਸੁਲਤਾਨ ਪੁਰ ਨਿਵਾਸੀ ਗੁਰੂ ਜੀ ਦਾ ਇਕ ਅਨਿਨ ਸਿਖ।

31. ਉਹ ਧਨਵਾਨ ਵੀ ਸੀ ਅਤੇ ਬਹਾਦੁਰ ਵੀ। ਉਸਦੇ ਬਹੁਤ ਸਾਰੇ ਸਹਾਇਕ ਭਰਾ ਅਤੇ ਚੇਲੇ ਸਨ।

32. ਇਹ ਤੁਕ ਪੂਰਤ ਤਵ ਵਿਭਾਗ ਵਾਲੀ ਪੋਥੀ ਤੋਂ ਲਈ ਗਈ ਹੈ।

33. ਜਦੋਂ ਸਤਿਗੁਰੂ ਦੀਨ ਦਇਆਲ ਨੇ ਗੁਰਸਿਖ ਦੀ ਪਰਖ ਕੀਤੀ ਤਾਂ ਉਸ ਨੇ ਆਪਣਾ ਸਿਕਾ ਰੂਪ ਸੀਸ ਭੇਟਾ ਕਰ ਦਿਤਾ ਜੋ ਚੰਦਨ ਬਣ ਨਿਬੜਿਆ।

34. ਸੂਮਦਾਈ : ਖੇਦ ਦੇਣ ਵਾਲੀ, ਦੁਖ ਦਾ ਸਾਧਨ।

35. ਭਗਤੀ ਦੇ ਪ੍ਰਭਾਵ ਨਾਲ ਇਹ ਬਾਰਾਂ ਵੰਨੀ ਦੇ ਸੋਨੇ ਵਾਂਗੂ ਸ਼ੁੱਧ ਹੋ ਗਿਆ।

36. ਭੀਖਾ ਭਟ : ਸੁਲਤਾਨ ਪੁਰ ਨਿਵਾਸੀ ਇਕ ਸਿਖ ਜਿਸ ਦੇ ਮਨ ਵਿਚ ਭਗਤੀ ਭਾਵ ਅਤੇ ਈਸ਼ਵਰੀ ਗਿਆਨ ਦੀ ਜਿਗਿਆਸਾ ਪੈਦਾ ਹੋਈ। ਜਿਥੇ ਜਿਥੇ ਵੀ ਉਸਨੂੰ ਕਿਸੇ ਸੰਤ ਸਾਧੂ ਦੀ ਦਸ ਪੈਂਦੀ ਉਹ ਉਥੇ ਉਥੇ ਚਲਾ ਜਾਂਦਾ ਅਤੇ ਸੇਵਾ ਕਰਦਾ।

37. ਉਸਨੇ ਬਹੁਤ ਪ੍ਰਯਤਨ ਕੀਤੇ ਪਰ ਮਨ ਨੂੰ ਸ਼ਾਂਤੀ ਨਾ ਆਈ। ਉਸਦਾ ਮਨ ਉਚਾਟ ਰਹਿੰਦਾ ਸੀ ਜਿਉਂ ਹੀ ਉਸਨੇ ਗੁਰੂ ਜੀ ਬਾਰੇ ਸੁਣਿਆ ਉਸਨੂੰ ਕੁਝ ਸ਼ਾਂਤੀ ਆਈ।

 www.sikhbookclub.com

**38.** ਸਤਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਹੁੰਦਿਆਂ ਹੀ ਜਿਗਿਆਸੂ ਦੇ ਮਨ ਅੰਤਰ ਵਿਚ 'ਸ਼ਬਦ' ਦਾ ਪਿਆਰ ਜਾਗ੍ਰਿਤ ਹੋ ਗਿਆ ਅਤੇ ਇਸ ਅਨੁਰਾਗ/ਪ੍ਰੇਮ ਵਿਚ ਸਮਾਧੀ ਦੀ ਅਵਸਥਾ ਤਾਰੀ ਹੋ ਗਈ ਅਤੇ ਅਨਹਤਾ ਨਾਦ ਵਜਣ ਲੱਗਾ।

**39.** ਜਿਉਂ ਹੀ ਉਸ ਜਿਗਿਆਸੂ ਨੇ ਹਰਿਮੰਦਰ ਸਰੋਵਰ ਵਿਚ ਇਸ਼ਨਾਨ ਕੀਤਾ 'ਹਰਿਨਾਮ' ਰੂਪੀ ਰਤਨ ਪਦਾਰਥ ਪ੍ਰਾਪਤ ਕਰ ਲਿਆ। ਜਿਉਂ ਹੀ ਅੱਖਾਂ ਖੁਲੀਆਂ ਸਤਿਗੁਰੂ ਦੇ ਦਰਸ਼ਨ ਦੀਦਾਰੇ ਕੀਤੇ ਅਤੇ ਸਤਿਗੁਰੂ ਦੀ ਉਸਤਤ ਕੀਤੀ।

**40.** ਗੁਰੂ ਤੋਂ ਪ੍ਰਾਪਤ ਹੋਇਆ ਗਿਆਨ, ਫਿਰ ਉਸ ਨਾਲ ਇਕ ਸੁਰਤਾ ਪ੍ਰਾਪਤ ਕਰਨੀ ਈਸ਼ਵਰ ਨਾਲ ਸ਼ਾਕਸ਼ਾਤੀਕਰਣ ਕਰਨਾ ਹੈ। ਇਹ ਹੀ ਸਚ ਨਾਲ ਜੁੜਨ ਦੀ ਪ੍ਰਕ੍ਰਿਆ ਹੈ।

**41.** ਫਿਰ ਗੁਰੂ-ਕ੍ਰਿਪਾਲਤਾ ਨਾਲ ਕਾਮ ਕ੍ਰੋਧ ਆਦਿ ਵਿਕਾਰ ਹਾਵੀ ਨਹੀਂ ਰਹਿੰਦੇ ਸਗੋਂ ਕਾਬੂ ਹੇਠ ਆ ਜਾਂਦੇ ਹਨ ਅਤੇ ਫਿਰ ਜਿਗਿਆਸੂ ਦੀ ਦਸ਼ਾ ਪੂਰਨ ਰੂਪੇਨ ਤਬਦੀਲ ਹੋ ਜਾਂਦੀ ਹੈ, ਉਹ ਹਵਾ ਦੇ ਰੁਖ ਨਾਲ ਨਹੀਂ ਬਦਲਦਾ ਸਗੋਂ ਅਸਥਿਰਤਾ ਤਿਆਗ ਦੇ ਸਥਿਰਤਾ ਦਾ ਧਾਰਨੀ ਬਣ ਜਾਂਦਾ ਹੈ।

**42.** ਪਰਚਉ ਲਾਯਉ : ਸਿੱਧੀ ਦਾ ਚਮਤਕਾਰ, ਤਸੱਲੀ ਕਰਾਉਣੀ, ਮਨ ਅੰਤਰ ਦੇ ਸ਼ੰਕੇ ਨਿਵਿਰਤ ਕਰਨੇ।

**43.** ਸਾਰੇ ਲੋਕ ਕਹਿੰਦੇ ਤਾਂ ਸਨ ਪਰ ਕਰਣੀ ਅੱਡ ਹੀ ਰਹੀ ਭਾਵ ਕਹਿਣੀ ਅਤੇ ਕਰਣੀ ਦੀ ਇਕਸੁਰਤਾ ਵਾਲਾ ਕੋਈ ਮਹਾਪੁਰਖ ਨਜ਼ਰ ਨਾ ਆਇਆ। ਇਹ ਇਕਸੁਰਤਾ ਮਨ, ਵਚਨ ਅਤੇ ਕਰਮ ਦੀ ਇਕਸੁਰਤਾ ਹੈ, ਪ੍ਰਾਚੀਨ ਧਰਮ ਗ੍ਰੰਥ ਗੀਤਾ ਆਦਿ ਵਿਚ ਵੀ ਇਸ ਵਲ ਸੰਕੇਤ ਕੀਤਾ ਗਿਆ ਹੈ।

**44.** ਹੇ ਹਰਿ ਤੇਰੀ ਵਡਿਆਈ ਮਨੁੱਖ ਕਿਵੇਂ ਕਰ ਸਕਦਾ ਹੈ। ਇਹ ਤੇਰੀ ਹੀ ਮਹਾਨ ਕ੍ਰਿਪਾ ਹੈ ਤੂੰ ਭੀਖਾ ਨਾਂ ਦੇ ਸਿਖ ਨੂੰ ਗੁਰੂ ਮਿਲਾ ਦਿੱਤਾ ਹੈ। ਅਸੀਂ ਮਨੁਖ ਤਾਂ ਉਸੇ ਤਰ੍ਹਾਂ ਹੀ ਰਹਿੰਦੇ ਹਾਂ ਜਿਸ ਤਰ੍ਹਾਂ ਤੂੰ ਰਖਦਾ ਹੈ।

**45.** ਸੁਲਤਾਨ ਪੁਰ ਦੇ ਗੁਰਸਿਖਾਂ ਦੀ ਇਕ ਲੰਬੀ ਸੂਚੀ ਹੈ।

**46.** ਕਵੀ ਕਹਿੰਦਾ ਹੈ ਕਿ ਗੁਰਮੁਖ ਸਿਖਾਂ ਦੀ ਮੈਂ ਕਿਵੇਂ ਉਸਤਤ ਕਰ ਸਕਦਾ ਹਾਂ। ਸੰਤਾਂ ਦੀ ਸ਼ੋਭਾ ਬੜੀ ਅਦਭੁਤ/ਵਿਚਿਤ੍ਰ ਹੈ ਜੋ ਵੀ ਇਸ ਪਰ੍ਹਨ ਸੁਣਨਗੇ ਜਗਤ-ਭਵ ਸਾਗਰ ਨੂੰ ਪਾਰ ਕਰ ਲੈਣਗੇ।

---


www.sikhbookclub.com

ੴ ਸਤਿਗੁਰ ਪ੍ਰਸਾਦਿ ॥

ਸਾਖੀ ੭

## ਪਾਰੋ ਤੇ ਆਦ ਲੇ ਕਰ ਸਭ ਗੁਰਮੁਖਾਂ ਨੇ ਸਤਿਗੁਰ ਪਾਸ ਏਕ ਦਿਨ ਬਰਸ ਮੇ ਸਾਹਿਬ ਕੇ ਹਜ਼ੂਰ ਏਕਠੇ ਹੋ ਪਰਸਪਰ ਪ੍ਰੇਮ ਬਢਾਇ

**ਦੋਹਰਾ**

ਭਾਈ ਪਾਰੋ[1] ਆਦਿ ਲੇ ਮਿਲ ਬਹੁ ਸਿਖਨ ਸਤਿਗੁਰ ਪਾਸ ।
ਗੁਰ ਸਿਖਨ ਮਿਲਨੇ ਨਿਮਿਤ ਕਰੀ ਹਾਥ ਜੋੜ ਅਰਦਾਸ । ੧ ।

**ਚੌਪਾਈ**

ਹੇ ਦੀਨ-ਦਿਆਲ ਜੋ ਆਗਿਆ ਹੋਇ । ਬਰਖ ਮਾਹ ਦਿਨ ਕਹੀਏ ਜੋਇ ।
ਸਰਬ ਸਿਖ ਗੁਰ ਦਰਸਨ ਆਵੈ । ਗੁਰ ਦਰਸ ਪ੍ਰਤਾਪ ਭਵ ਪਾਰ ਪਰਾਵੈ । ੨ ।[2]
ਅਰੁ ਸਿਖ ਸਿਖੁ ਗੁਰ ਧਾਰੇ ਪ੍ਰੇਮ । ਬਢੇ ਭਗਤ ਹੋਇ ਪੂਰਨ ਨੇਮ ।
ਯਹ ਸੁਨ ਦਿਆਲ ਅਤ ਭਏ ਪ੍ਰਸੰਨ । ਕਹਾ ਪਰਉਪਕਾਰੀ ਜਗ ਮੇ ਧੰਨ । ੩ ।
ਜੋ ਤੁਮ ਚਿਤਵੀ ਮਮ, ਚਿਤ ਸੋਈ । ਬਿਸੋਏ[3] ਕੇ ਦਿਨ ਆਵੈ ਸਭ ਕੋਈ ।
ਸਭ ਸਿਖਨ ਲਿਖ ਦੇਹੁ ਪਠਾਇ । ਸੁਨ ਸਭ ਆਵੈ ਪ੍ਰੇਮ ਬਢਾਇ । ੪ ।
ਲਿਖ ਪਾਰੋ ਸਭ ਦੇਸ ਪਠਾਇਆ ।[4] ਸੁਨ ਸਭ ਸੰਗਤ ਅਤ ਸੁਖ ਪਾਇਆ ।
ਸਭਹਨ ਬਿਸੋਆ ਦਿਨ ਮਨ ਸਰਸਨਾ । ਬਾਡੇ ਭਾਗ ਪਾਵੈ ਗੁਰ ਦਰਸਨ । ੫ ।[5]

**ਦੋਹਰਾ**

ਗੋਇੰਦਵਾਲ ਗੋਇੰਦ ਰਚਿਓ ਤਬ ਕਰੀ ਗੁਰ ਪਹਿ ਅਰਦਾਸ ।
ਹੋਇ ਨਿਮ੍ਰਭੂਤ ਬਿਨਤੀ ਕਰੀ ਤਬ ਸਤਿਗੁਰ ਕੀਨਾ ਬਾਸ । ੬ ।

**ਚੌਪਾਈ**

ਤਾ ਕੇ ਸੁਤ ਪੀਛੇ ਜੋ ਰਹੇ । ਸਤਿਗੁਰ ਮਹਮਾ ਕੋ ਨਹੀ ਚਹੇ ।
ਮਤ ਮਲੀਨ ਮਿਥਿਆ ਅਭਮਾਨੀ । ਸਤਿਗੁਰ ਸੋ ਇਹ ਭਾਤ ਬਖਾਨੀ । ੭ ।
ਜੋ ਨਗਰ ਹਮਾਰੇ ਬਾਸਾ[6] ਕੀਜੇ । ਕਛੁ ਸਿਰਦਾਰੀ[7] ਹਮ ਕੋ ਦੀਜੇ ।
ਤਿਨ ਕਹਿਓ ਦਿਆਲ ਲੰਗਰ ਮੇ ਜਾਵੋ । ਜੋ ਆਨ ਚਹੋ ਉਹਾ ਤੇ ਲੇ ਜਾਵੋ । ੮ ।

ਪੁਨ ਕਹੇ ਮਤਮੰਦ ਮਾਇਆ ਹਮ ਦੀਜੈ । ਜਾਤੇ ਹਮ ਕੋ ਸਾਤ ਪਤੀਜੈ ।[8]
ਪੁਨਿ ਕਹੀ ਦਿਆਲ ਤਿਨ ਦੇਖ ਕੁਚਾਲ । ਅਜਵੇ ਦਿਨ ਧਨੁ ਲੇਹੁ ਬਿਸਾਲ । ੯ ।[9]
ਦਈਵ-ਸੰਜੋਗ ਨਬਾਬ ਕੋਊ ਆਇਆ । ਗੋਇੰਦਵਾਲ ਤਿਨ ਡੇਰਾ ਪਾਇਆ ।[10]
ਡੇਰੇ ਮੋ ਨਿਸ ਚੋਰੀ ਭਈ । ਲਦੀ ਖਚਰ ਮਾਇਆ ਕੀ ਗਈ । ੧੦ ।[11]

### ਦੋਹਰਾ

ਤਬ ਸੁਨ ਨਬਾਬ ਐਸੇ ਓਹਿਓ ਚੌਧਰੀ ਲੰਹੁ ਬੁਲਾਇ ।
ਜੋ ਧਨ ਚੋਰੀ ਨਿਕਸੇ ਨਹੀ ਫਾਸੀ ਦੇਵੋਂ ਤਾਹਿ । ੧੧ ।

### ਚੌਪਾਈ

ਤਬ ਗਏ ਪਿਆਦੇ ਤਿਨਹਿ ਬੁਲਾਵੈਂ । ਜਾਨਾ ਤਿਨ ਖਿਲਅ ਹਮ ਪਾਵੈਂ ।
ਪਹਰ ਬਸਤ੍ਰ ਸਭ ਹੋਇ ਇਕਤ੍ਰ । ਅਤ ਸੁਖਮਾਨ ਚਲੇ ਗੁਰ ਸਤ੍ਰ । ੧੨ ।
ਸਨਮੁਖ ਜਾਇ ਮੁਜਰ[12] ਸਭ ਕੀਨਾ । ਕਹੇ ਨਬਾਬ ਮਮ ਧਨ ਤੁਮ ਲੀਨਾ ।
ਜੋ ਅਬ ਹਮ ਕੋ ਧਨ ਦੇਵ ਨਾਹੀ ਤੁਮ ਫਾਸੀ ਦੇਹ ਹਮ ਕੂਚ ਕਰਾਹੀ । ੧੩ ।
ਬਹੁਤ ਕਹਾ ਧਨ ਨਿਕਸਿਓ ਨਾਹ । ਤਿਨ ਕੀਓ ਕੂਚ ਦੇ ਫਾਸੀ ਤਾਹਿ ।
ਗੋਇੰਦ ਕੀ ਇਸਤ੍ਰੀ ਤਬ ਜਾਨਾ । ਇਨ ਸਤਿਗੁਰ ਸੌ ਕੀਨਾ ਅਭਿਮਾਨਾ । ੧੪ ।
ਤਾਤੇ ਕੁਲ ਮਮ ਨਾਸ ਅਬ ਭਇਆ । ਇਕ ਲੜਕਾ ਬਾਕੀ ਰਹਿ ਗਇਆ ।
ਵੈ ਕਰ ਬਿਚਾਰ ਸਤਿਗੁਰ ਪਹਿ ਗਈ । ਲੇ ਲੜਕਾ ਚਰਨਨ ਪਰ ਪਈ । ੧੫ ।

### ਦੋਹਰਾ

ਤਿਨ ਅਤ ਅਧੀਨ ਬਿਨਤੀ ਕਰੀ ਹੇ ਗੁਰ ਸਦਾ ਕ੍ਰਿਪਾਲ ।
ਵੈ ਨਸ਼ਟ-ਭਏ ਹੱਤਿਆ ਕਰੀ ਇਸੁ ਰਾਖੋ ਦੀਨ ਦਿਆਲ । ੧੬ ।

### ਚੌਪਾਈ

ਤਿਸ ਦੇਖ ਦਿਆਲ ਮਨ ਦਿਆ ਜਨਾਈ । ਸੰਤ ਸਦਾ ਸਭ ਕੇ ਸੁਖਦਾਈ ।
ਹੋਇ ਦਿਆਲ ਯਹ ਬਚਨ ਬਖਾਨਾ । ਇਸ ਏਸੋ ਹੋਇ ਪੁਨ ਕੁਲ ਪਰਮਾਨਾ । ੧੭ ।
ਵੈ ਲੇ ਅਸੀਸ ਨਿਜ ਗ੍ਰਿਹ ਕੋ ਗਈ । ਜਿਮ ਸੂਕੇ ਖੇਤ ਮੋ ਮੇਘ ਬਰਖਈ ।
ਸੰਤਨ ਕੇ ਸਦ ਪਰਉਪਕਾਰਾ । ਜਿਮ ਬਰਖਾ ਸਮ ਬਰਖਨਹਾਰਾ । ੧੮ ।
ਮਨ ਤਨ ਕੀ ਸਭ ਅਗਨ ਬੁਝਾਈ । ਸਤਿਗੁਰ ਕੋ ਪਰਸੰਸਤ ਭਈ ।
ਜੋ ਨਗ ਮਾਹ ਮਤਮੰਦ ਅਗਿਆਨੀ । ਤਾ ਕੇ ਮਨ ਇਹ ਭਲੀ ਨ ਮਾਨੀ । ੧੯ ।
ਤਬ ਲਗ ਬਿਸੋਏ ਕਾ ਦਿਨ ਆਵਾ । ਸਭ ਸਿਖਨ ਮਨ ਭਇਆ ਬਧਾਵਾ ।[13]
ਦੇਸ ਦੇਸ ਮਿਲ ਹੋਇ ਇਕਤ੍ਰ । ਮਿਲ ਦਰਸਨ ਆਏ ਸਤਿਗੁਰ ਮਿਤ੍ਰ । ੨੦ ।
ਮਹਾ-ਅਨੰਦ ਗੁਰ-ਦਰਸਨ ਪਾਵਾ । ਪੁਨਿ ਸਿਖ ਪਰਸਪਰ ਭਇਆ ਮਿਲਾਵਾ ।
ਮਿਲ ਸਤਿਗੁਰ ਕੀ ਮਹਮਾ ਕਰੇਂ । ਕਰ ਭਗਤ ਪਰਸਪਰ ਪ੍ਰੇਮ ਸੰਚਰੇ । ੨੧

SIKHBOOKCLUB.COM

### ਦੋਹਰਾ

ਸ੍ਰੀ ਗੁਰੂ ਰਾਮਦਾਸ ਜੀ ਤਹ ਰਹੇਂ ਤਬ ਜੇਠਾ ਜੀ[14] ਕਹੇਂ ਨਾਮੁ ।
ਸਹਜ ਪ੍ਰੀਤ ਗੁਰ ਸੋਂ ਸਦਾ ਸਭ ਜਗ ਕੇ ਅਭਰਾਮ ।[15] ੨੨ ।

### ਚੌਪਾਈ

ਪੂਛੈ ਦਿਆਲ ਜੇਠਾ ਜੀ ਕਹਾਂ । ਬਲੂ ਕਹੈ ਸਭ ਸੰਗਤ ਜਹਾਂ ।
ਸਭ ਸੰਗਤ ਕੀ ਸੇਵਨ ਕਰੇ । ਜੋ ਚਹੇ ਸੋ ਬਿਧ ਅਨਸਰੇ[16] । ੨੩ ।

ਯਹ ਸੁਨ ਦਿਆਲ ਅਤ ਭਏ ਪ੍ਰਸੰਨ । ਹੇ ਬਲੂ ਜੇਠਾ ਜਗ ਧੰਨ ।
ਸੰਤਾਨ ਪ੍ਰਜੰਤ ਜਗੁ ਤਿਸੇ ਪੂਜੈ ਹੈ । ਦੇ ਸਰਬ ਪਦਾਰਥ ਤਨ ਮਨ ਦੈ ਹੈਂ । ੨੪ ।

ਜੋ ਜਗ ਮੋ ਮਮ ਸਿੱਖਨ ਸੇਵੈ । ਲੋਕ ਪਰਲੋਕ ਸਰਬ ਫਲੁ ਲੇਵੈ ।
ਜੇਠਾ ਜੀ ਮਮ ਸੇਵਾ ਗਣ ਸਾਨੇ । ਨਹੀ ਕੋਊ ਜਗ ਮੋਹ ਤਿਨੇ ਸਮਾਨੇ । ੨੫ ।[17]

### ਦੋਹਰਾ

ਸੁਤਹ-ਸਿਧ ਜਗ ਜਨਮ ਧਰ ਜੇਠਾ ਪ੍ਰਗਟੇ ਆਇ ।
ਜਬ ਪ੍ਰਗਟ ਪ੍ਰਕਾਸ ਜਗ ਮੈ ਕੋਰੈ ਤਬ ਹੋਇ ਭਗਤ ਪ੍ਰਭਾਉ । ੨੬ ।

### ਚੌਪਾਈ

ਬਹੁਤ ਸੰਗਤ ਤਹਾ ਭਈ ਇਕਤ੍ਰ । ਗੁਰ-ਭਾਈ ਪ੍ਰੇਮੀ ਬਡ ਮਿਤ੍ਰ ।
ਸਿਖ ਸਿਖ ਕੌ ਗੁਰ-ਰੂਪ ਕਰ ਸੇਵੈਂ । ਚਰਨ ਧੋਇ ਚਰਨਾਮ੍ਰਤ ਲੇਵੈਂ । ੨੭ ।

ਸਗਲ ਨਗਰ ਕੀਰਤਨ ਧੁਨ ਹੋਇ । ਵਾਹਿਗੁਰੂ ਜਪ ਜਪੈ ਸਭ ਕੋਇ ।
ਦੇਖ ਪ੍ਰਭਾਵ ਸਤਿਗੁਰ ਬਡਿਆਈ । ਦੁਸਟ ਨਿੰਦਕ ਬਿਨ ਅਗਨ ਜਰਾਈ । ੨੮ ।

ਖਤ੍ਰੀ ਬ੍ਰਹਮਨ ਜੋ ਅਗਿਆਨੀ । ਪਰਮ ਅਭਗਤ[18] ਮਿਥਿਆ ਅਭਿਮਾਨੀ ।
ਤਿਨ ਬੈਠ ਸਕਲ ਮਿਲ ਮਸਲਤ ਕਰੀ । ਅਬ ਬਿਪ੍ਰਨ ਪਗ ਕੈਸੇ ਕੋਊ ਪਰੀ । ੨੯ ।[19]

ਖਤ੍ਰੀ ਧਰਮੁ ਨਸਟ ਸਭ ਕੀਨਾ । ਵਾਹਿਗੁਰੂ ਜਪੁ ਸਭ ਕੋ ਦੀਨਾ ।
ਚਾਰ ਵਰਨ ਕੋ ਇਕ ਮਤ ਕਰਾ । ਸਭ ਮਿਲ ਖਾਹਿ, ਭ੍ਰਿਸਟਿ ਜਗ ਕਰਾ । ੩੦ ।

### ਦੋਹਰਾ

ਚਾਰ ਬਰਨ ਮੇਲਾ ਭਇਆ ਭੋਜਨ ਕਰੇ ਇਕਤ੍ਰ ।
ਬਰਨ ਸੰਕਰ[20] ਪਰਜਾ ਭਈ ਗਏ ਦੇਵ ਅਰੁ ਪਿਤ੍ਰ । ੩੧ ।

### ਚੌਪਾਈ

ਮਿਲ ਖਤ੍ਰੀ ਬ੍ਰਹਮਨ ਮਸਲਤ ਸਾਧੀ । ਬਾਦਸਾਹਿ ਪਹਿ ਗਏ ਫਿਰਾਦੀ ।[21]
ਯਹ ਬਡੀ ਅਨੀਤ ਜਗਤ ਮੈ ਰਲੀ । ਮਿਰਜਾਦਾ ਚਾਰ ਬਰਨ ਕੀ ਟਲੀ । ੩੨ ।

ਗਾਇਤ੍ਰੀ[22] ਮੰਤ੍ਰ ਰਾਮ ਨਹੀ ਜਪੈ । ਵਾਹਿਗੁਰੂ ਕਾ ਥਾਪਨ ਥਪੈ ।
ਜੁਗ ਚਾਰੇ ਐਸਾ ਨਹੀਂ ਭਇਆ । ਸੁਰਤ ਸਿੰਮ੍ਰਤ ਤੁਜ ਅਪਨਾ ਪੰਥ ਕੀਆ । ੩੩ ।[23]


www.sikhbookclub.com

ਹੇ ਬਾਦਸਾਹ ਅਕਬਰ ਸੁਲਤਾਨ ।[24] ਆਪੋ ਅਪਨਾ ਧਰਮੁ ਪਰਮਾਨ ।
ਕਰੋ ਅਦਾਲਤ ਹਮਰੀ ਆਜੁ । ਬਢੇ ਧਰਮ ਦ੍ਰਿੜ ਹੋਇ ਸੁਰਾਜ । ੩੪ ।
ਸੁਨ ਬਾਦ ਤਿਨ ਕੀਆ ਦਿਲਾਸਾ । ਸਭ ਤੁਮ ਰਹੋ ਹਮਾਰੇ ਪਾਸਾ ।
ਮੈ ਭੇਜੋ ਲਿਖ ਫਕੀਰ ਇਹ ਬਾਤ । ਆਵੈ ਫਕਰ ਰਬ ਕੀ ਜਾਤ । ੩੫ ।

## ਦੋਹਰਾ

ਤੁਮ ਤਾ ਸੌ ਸੰਬਾਦ ਕਰ ਜਬ ਪਾਵੋ ਮਨ ਪਰਤੀਤ ।
ਤਬ ਲਗ ਮੈ ਛੋਡੋ ਨਹੀ ਬਿਨ ਕੀਨੇ ਅਦਲ ਬਿਨੀਤ । ੩੬ ।[25]

## ਚੌਪਾਈ

ਤਬ ਬਾਦਸ਼ਾਹਿ ਲਿਖ ਪੈਕ ਪੁਠਾਇਆ । ਤਾਤਕਾਲ ਸਤਿਗੁਰ ਪਹਿ ਆਇਆ ।
ਜੋ ਲਿਖੀ ਕਥਾ ਸਤਿਗੁਰ ਪਹਿ ਸੁਨੀ । ਭਏ ਪ੍ਰਸਨ ਦਿਆਲ ਇਮ ਗੁਨੀ । ੩੭ ।
ਤਬ ਜੇਠਾ ਜੀ ਪ੍ਰਭ ਲੀਆ ਬੁਲਾਇ । ਹੇ ਸੁਤ ਬਾਦਸ਼ਾਹ ਪੈ ਜਾਇ ।
ਖਤ੍ਰੀ ਬ੍ਰਹਮਨ ਭਏ ਫਿਰਆਦੀ । ਵਹਿ ਅਗਿਆਨੀ ਮਿਥਿਆ ਅਪਵਾਦੀ । ੩੮ ।
ਤੁਮ ਜਾਇ ਕਰੋ ਤਾ ਸੌ ਸੰਬਾਦ । ਜੋ ਪੂਛੈ ਤਿਸੁ ਦੇਹ ਜਬਾਬੁ ।
ਤਬ ਜੇਠਾ ਜੀ ਚਰਨਨ ਗੁਰ ਪਰੇ । ਪੁਨ ਮਾਥਾ ਟੇਕ ਹੋਇ ਸਨਮੁਖ ਖਰੇ । ੩੯ ।
ਹੇ ਸਤਿਗੁਰ ਦਿਆਲ ਹਮ ਕਛੂ ਨ ਜਾਨੈ । ਬਿਨ ਚਰਨ-ਕਵਲ ਕਛੁ ਮਨ ਨਹੀ ਮਾਨੈ ।
ਗਾਇਤ੍ਰੀ ਮੰਤ੍ਰ ਸੰਧਿਆ ਸੁਭ ਕਰਮਾ । ਬਿਨ ਦਰਸਨ ਦਿਆਲ ਨ ਜਾਨੌਂ ਧਰਮਾ ।੪੦ ।[26]

## ਦੋਹਰਾ

ਜੋ ਆਗਿਆ ਸਤਿਗੁਰ ਕਹੈ ਕਹੋ ਤਹਾ ਸੋ ਜਾਇ ।
ਸਭ ਬਿਧ ਪੂਰਨ ਸਤਿਗੁਰੂ ਰਾਖੋ ਭਗਤ ਪ੍ਰਭਾਇ । ੪੧ ।

## ਚੌਪਾਈ

ਸੁਨ ਸੁਤ ਤੁਮੈ ਕਹੋ ਸਮਝਾਇ । ਜੋ ਕਹੌਂ ਕਰੋ ਸੋ ਊਹਾ ਜਾਇ ।
ਕਾਹੂ ਕੋ ਮਨ ਭੈ ਨਹੀ ਕਰਨਾ । ਜੋ ਪੂਛੈ ਉਤਰ ਦੇ ਮਨੁ ਭਰਨਾ । ੪੨ ।
ਦਾਹਨੀ ਭੁਜਾ ਦੇਖ ਤੂ ਅਪਨੀ । ਮੈ ਸਭ ਬਿਦਿਆ ਤਾਂ ਪਰ ਥਪ ਥਪਨੀ ।
ਕੋਊ ਪ੍ਰਸਨ ਜੋ ਤੁਮ ਸੋਂ ਕਰੇ । ਵੈ ਪਾਇ ਪਰਤੀਤ ਚਰਨ ਤੁਮ ਪਰੇ । ੪੩ ।
ਪ੍ਰਭ ਕੀਏ ਬਿਦਾ ਲਹੌਰ ਕੋ ਗਏ । ਨਿਜ ਗ੍ਰਿਹ ਜਾਇ ਪ੍ਰਾਪਤ ਭਏ ।
ਬਾਦਸ਼ਾਹ ਸਭ ਲਕ ਬੁਲਾਏ । ਖਤ੍ਰੀ ਬ੍ਰਹਮਨ ਸਭ ਮਿਲ ਆਏ । ੪੪ ।
ਤਬ ਅਕਬਰ ਸਾਹ ਅਦਾਲਤ ਮੈ ਬੈਠੇ । ਤਬ ਖਤ੍ਰੀ ਬ੍ਰਹਮਨ ਆਏ ਐਠੇ ।
ਜੇਠਾ ਜੀ ਆਏ ਤਬ ਤਹਾਂ । ਅਦਾਲਤ ਮੈ ਬੈਠੇ ਸਭ ਜਹਾਂ । ੪੫ ।

## ਦੋਹਰਾ

ਬਾਦਸਾਹ ਐਸੇ ਕਹੀ ਤੁਮ ਕਰੋ ਸਗਲ ਸੰਬਾਦ ।
ਬੂਝ ਧਰਮ ਨਿਜ ਦ੍ਰਿੜ ਕਰੋ ਮੇਟੋ ਬਾਦ-ਬਿਬਾਦ । ੪੬ ।

 www.sikhbookclub.com

## ਚੌਪਾਈ

ਤਬ ਗਿਨ ਸਭ ਲੋਗਨ ਕੀਆ ਬਿਚਾਰ । ਅਕਬਰ ਆਗੇ ਕਰੀ ਪੁਕਾਰ ।
ਯਹ ਰੰਗ ਗਾਇਤ੍ਰੀ ਨਹੀ ਜਾਨੇ । ਅਪਨਾ ਕੀਆ ਆਪ ਹੀ ਮਾਨੇ । ੪੭ ।
ਤਬ ਬਾਦਸਾਹ ਦੀਨਾ ਫੁਰਮਾਇ । ਹੇ ਜੇਠਾ ਗਾਇਤ੍ਰੀ ਪੜੋ ਸੁਨਾਇ ।
ਜੋ ਤੁਮ ਗਾਇਤ੍ਰੀ ਮੰਤ ਨ ਜਾਨੋ । ਤਬ ਧਰਮ ਡੰਡ[27] ਅਪਨੇ ਪਰ ਮਾਨੋ । ੪੮ ।
ਤਬ ਜੇਠਾ ਜੀ ਗੁਰਬਚਨ ਸਮਾਰਾ ।[28] ਭੁਜ ਦਾਹਿਨੀ ਨਿਜ ਨੈਨ ਨਿਹਾਰਾ ।
ਬੇਦ ਪੁਰਾਨ ਬਿਦੀਆ[29] ਸਭ ਪਾਈ । ਗੁਰਬਚਨ ਕਹਿਓ ਨ ਜਾਈ । ੪੯ ।
ਪੁਨਿ ਜੇਠਾ ਜੀ ਕਹਿਓ ਸੁਨਾਇ । ਸੁਨੀਏ ਆਦਲ ਅਕਬਰ ਸਾਹ ।
ਹਮ ਗਾਇਤ੍ਰੀ ਮੰਤ੍ਰ ਸਨਮੁਖ ਤੁਮ ਪੜੇ । ਯਹ ਪਾਪ ਪੁੰਨ ਇਨ ਕੇ ਸਿਰ ਚੜੇ । ੫੦ ।

## ਦੋਹਰਾ

ਸਤਿਗੁਰ ਮੂਰਤ ਹਿਰਦੇ ਧਰ ਜੇਠਾ ਜੀ ਕੀਆ ਉਚਾਰ ।
ਮਾਨੋ ਬਿਰੰਚ ਨਿਜ ਮੁਖ ਪੜੇ ਪਰਮ ਛੰਤ ਸੁਖ ਸਾਰ । ੫੧ ।

## ਤੋਮਰ ਛੰਦ

ਜਬ ਕੀਓ ਛੰਦ ਉਚਾਰ ।
ਪ੍ਰਗਟੀ ਸੁ ਧੁਨ ਓਅੰਕਾਰ ।
ਸੁਨ ਲੋਕ ਬਿਸਮੇ ਭਏ ।
ਅਕਬਰ ਮਗਨ ਸੁਖ ਭਏ । ੫੨ ।

ਜਲ ਚਲਨ ਤੇ ਭਇਓ ਬੰਦ ।
ਭਈ ਪਵਨ ਕੀ ਗਤਿ ਮੰਦ ।
ਸੂਰਜ ਰਹਿਓ ਠਹਰਾਇ ।
ਲੀਲਾ ਲਖੀ ਨਹੀ ਜਾਇ । ੫੩ ।
ਭਏ ਲੋਕ ਸੀਤਲ ਗਾਤ ।
ਕਹਨੀ ਨ ਆਵੈ ਬਾਤ ।
ਤਬ ਕਹਿਓ ਅਕਬਰ ਸਾਹੁ ।
ਸਭ ਲੋਕ ਨਿਜ ਗ੍ਰਿਹ ਜਾਉ । ੫੪ ।

ਯਹ ਫਕਰ ਮੌਲਾ ਜਾਤ ।
ਨਹੀ ਚਲੇ ਇਨ ਸੇ ਬਾਤ ।[30]
ਮੌਲਾ ਵਲੀ ਨਹੀ ਭੇਦੁ ।
ਕਿਆ ਹੋਇ ਪੜਿਐ ਬੇਦ । ੫੫ ।[31]

## ਦੋਹਰਾ

ਸਗਲ ਲੋਗ ਝੂਠੇ ਭਏ ਅਕਬਰ ਦੇਖਿਆ ਤਾਹ ।
ਤਿਨ ਪ੍ਰਬੋਧ ਕਾਰਨ ਕਹਿਓ ਨਿਜ ਮੁਖ ਏਕ ਉਪਾਇ । ੫੬ ।[32]


www.sikhbookclub.com

### ਚੌਪਾਈ

ਤਬ ਜੇਠਾ ਜੀ ਸੋ ਕਹਿਓ ਸੁਲਤਾਨ । ਯਹ ਮੇਰਾ ਕਹਿਆ ਲੇਹੁ ਤੁਮ ਮਾਨ ।
ਗੁਰੂ ਜੀ ਸੋਂ ਕਹ ਪ੍ਰੀਤ ਪ੍ਰਤੀਤ । ਮੈ ਕਹੋ ਕਾਮੁ ਇਕ ਪਰਮ ਬਿਨੀਤ । ੫੭ ।
ਤੁਮਰਾ ਗੰਗਾ ਸੋਂ ਅਤਿ ਪ੍ਰੇਮ । ਪ੍ਰੇਮ ਨੇਮ ਤੁਮਰੇ ਸਦ ਛੇਮ ।
ਏਕ ਬਾਰ ਗੰਗਾ ਤੁਮ ਜਾਈਐ । ਮੂਰਖ ਲੋਗਨ ਭਰਮ ਮਿਟਾਈਐ । ੫੭ ।
ਤੁਮ ਬਡ ਵਲੀ ਹੋ ਜਗ ਸੋਂ ਨਿਆਰੇ । ਸੁਖਦਾਈ ਸਭ ਜਗ ਕੇ ਪਿਆਰੇ ।
ਯਹ ਮੂਰਖ ਮਹਮਾ ਨਹੀ ਜਾਨੇ । ਮੌਲਾ ਆਪ ਫਕਰ ਕੋ ਮਾਨੇ । ੫੯ ।
ਜੇਠਾ ਕੀ ਕੀਆ ਬਿਦਾ ਸੁਲਤਾਨ । ਨਿਜ ਗ੍ਰਿਹ ਗਏ ਪੁਨ ਪਰਮ ਸੁਜਾਨ ।
ਤਹਾ ਤੇ ਗੋਬਿੰਦਵਾਲ ਮਗ ਲੀਨਾ । ਮਗ ਮੋ ਪ੍ਰੇਮ ਚਰਤਿ ਇਹ ਕੀਨਾ । ੬੦ ।

### ਦੋਹਰਾ

ਦੇਖ ਬਜਾਰ ਸੁੰਦਰ ਸੁਭਾਗ ਬਸਤ੍ਰ ਅਨੂਪ ਬਿਕਾਤ ।
ਤਿਹ ਦੇਖ ਧਿਆਨ ਸਤਿਗੁਰ ਕਰਾ ਬਿਨ ਧਨ ਲੀਏ ਨ ਜਾਤ । ੬੧ ।

### ਚੌਪਾਈ

ਤਹਾ ਜੇਠਾ ਜੀ ਧਿਆਨ ਗੁਰ ਧਰੇ । ਬਸਤ੍ਰ ਭਾਵ ਗੁਰ ਅਰਪਨ ਕਰੇ ।
ਲੇਹਿ ਬਸਤ੍ਰ ਸਤਿਗੁਰ ਪਹਰਾਵੈ । ਜੋ ਧਨ ਹੱਥੋਂ ਖਰੀਦ ਲੇ ਜਾਵੈ । ੬੨ ।
ਬਸਤ੍ਰ ਪ੍ਰੇਮ ਬਹੁ ਕਰਾ । ਵਹੀ ਪ੍ਰੇਮ ਜੋ ਗੁਹਜ ਪ੍ਰੇਮ ਜੇਠਾ ਜੀ ਕਰਾ ।
ਜੋ ਗੁਹਜ ਪ੍ਰੇਮ ਜੇਠਾ ਜੀ ਕਰਾ । ਸੋ ਪ੍ਰਗਟ ਸਭਾ ਸਤਿਗੁਰ ਬਿਸਥਰਾ । ੬੩ ।
ਪ੍ਰੇਮ ਬਸਤ੍ਰ ਜੇਠਾ ਪਹਰਾਵੈ । ਸਭ ਅੰਗ ਪਭਾਉ ਸਤਿਗੁਰ ਦਿਖਲਾਵੈ ।
ਸਭ ਦੇਖ ਸਿਖ ਅਚਰਜ ਮਨ ਕਰੈ । ਕਿਉ ਨਿਜ ਅੰਗ ਹਾਥ ਪ੍ਰਭ ਧਰੈ । ੬੪ ।
ਹਾਥ ਜੋੜ ਸਿਖ ਸਭ ਪੂਛੈ । ਕਿਹ ਭਾਉ ਬਸਤ੍ਰ ਪਹਰਨ ਕਰੈ ਛੂਛੈ ।
ਪ੍ਰਭ ਗੁਹਜ ਪ੍ਰੇਮ ਕਰ ਪ੍ਰਗਟ ਸੁਨਾਵੈ । ਮੋਹ ਪ੍ਰੇਮ ਬਸਤ੍ਰ ਜੇਠਾ ਪਹਰਾਵੈ । ੬੫ ।
ਵਹ ਭਾਵ ਬਸਤ੍ਰ ਤਨ ਕੋ ਪਹਰਾਵੈ । ਬਸ ਪ੍ਰੇਮ ਹੋਇ ਕਰ ਭਾਉ ਦਿਖਾਵੈ ।
ਜੇਠਾ ਜੀ ਮਮ ਪ੍ਰੇਮ-ਰੰਗ ਰਸੇ । ਤਾ ਤੇ ਸਦਾ ਹਿਰਦੇ ਮਮ ਬਸੇ । ੬੬ ।

### ਦੋਹਰਾ

ਪੁਨਿ ਜੇਠਾ ਜੀ ਤਹਾ ਤੇ ਚੌਕ ਨਿਥਾਂਸ[34] ਮੋ ਆਇ ।
ਦੇਖਿਓ ਦੁਕਾਨ ਪਰ ਆਬ ਇਕ ਬੇ ਰੁਤ ਮੋਲ ਬਿਕ ਈ । ੬੭ ।

### ਤੋਮਰ ਛੰਦ

ਵਹ ਦੇਖ ਅਬ ਦੁਕਾਨ ।
ਤਬ ਧਰਿਓ ਸਤਿਗੁਰ ਧਿਆਨ ।
ਕਿਮ ਬਨੇ ਸੰਜੋਗ ।
ਸਤਿਗੁਰ ਲਿਗੇ ਯਹ ਭੋਗ । ੬੮

 www.sikhbookclub.com

ਤਬ ਮੱਲ ਪੂਛਿਓ ਯਾਹ ।
ਮਾਂਗਿਓ ਰੁਪਯਾ ਤਾਹ ।
ਦੇ ਮੋਲ ਲੀਨਾ ਆਂਬ ।
ਪੂਰਨ ਭਏ ਮਨ ਕਾਮ । ੬੯ ।
ਲੇ ਹਾਥ ਸੀਘਰ ਚਲੇ ।
ਕੋਨ ਸਮੇ ਗੁਰ ਮਿਲੇ ।
ਮਗ ਮਾਹ ਆਈ ਰਾਤ ।
ਗੁਦਰੀ[35] ਭਈ ਪ੍ਰਭ ਪ੍ਰਭਾਤ । ੭੦ ।
ਧਰ ਧਿਆਨ ਪ੍ਰਭ ਪੁਨ ਚਲੇ ।
ਭੈਰੋਵਾਲ[36] ਮੋ ਭਏ ਖਲੇ ।
ਨਿਕਟਾਇ ਗੋਬਿੰਦਵਾਲ ।
ਜਿਹ ਬਸੇ ਦੀਨ ਦਿਆਲ । ੭੧ ।

## ਦੋਹਰਾ

ਬਹੁਤ ਕਾਲ ਕਰ ਮੋ ਰਹਿਓ ਗਰਮੀ ਪਹੁਚੀ ਤਾਹਿ ।
ਜਬ ਫੂਟ ਆਂਬ ਰਸ ਬਹਿ ਚਲਿਓ ਕਰ ਧਿਆਨ ਲੀਓ ਮੁਖ ਪਾਇ । ੭੨ ।

## ਚੌਪਾਈ

ਜਬ ਫੂਟ ਆਂਬ ਕਰ ਸੋਂ ਬਹਿ ਚਲਾ । ਤਬ ਉਲਟ ਪ੍ਰੇਮ ਏਕਤਾ ਮਿਲਾ ।
ਲੀਆ ਆਬ ਨਿਜ ਮੁਖ ਤਬ ਪਾਇ ਗੁਰ । ਭੋਗ ਲਗਾਇਆ ਸੰਕ ਮਿਟਾਇ । ੭੩।
ਸਤਿਗੁਰ ਪ੍ਰੀਤ ਕਰ ਪ੍ਰਗਟ ਦਿਖਾਲੀ । ਮੁਖ ਸੇ ਗਠਲੀ ਈਹਾਂ ਨਿਕਾਲੀ ।
ਬਲੂ ਸ੍ਰੀ ਸਤਿਗੁਰ ਸੋ ਲੀਨੀ । ਤਾਕ ਮਾਹਿ ਰਾਖ ਵਹ ਦੀਨੀ । ੭੪ ।
ਤਾਤਕਾਲ ਜੇਠਾ ਜੀ ਆਏ । ਚਰਨਨ ਪਰੇ ਸਤਿਗੁਰ ਉਰ ਲਾਏ ।
ਸਗਲ ਬਿਰਤੰਤ ਸਤਿਗੁਰ ਸੋ ਕਹਾ । ਦੀਨਬੰਧ ਸੁਨ ਆਨੰਦ ਲਹਾ । ੭੫ ।
ਪ੍ਰਭ ਦੀਨਦਇਆਲ ਸਭ ਪੂਛ ਪੁਛਾਇਆ । ਕਹੁ ਜੇਠਾ ਮੋ ਕੋ ਕਿਆ ਲਿਆਇਆ ।
ਤਬ ਹਾਥ ਜੋੜ ਕਰ ਬਿਨੇ ਬਸੇਖੇ । ਬਜਾਰ ਬਿਕਾਵਤ ਬਸਤੂ ਦੇਖੇ । ੭੬ ।
ਬਿਨ ਧਨ ਨ ਮਿਲੇ ਸੰਤੋਕ ਤਬ ਕੀਨਾ । ਇਕ ਬੇਰੁਤ ਆਂਬ ਦੇਖਿਆ ਮੁਲ ਲੀਨਾ ।
ਭੈਰੋਵਾਲ ਜਬ ਪਹੁਚਿਓ ਆਨ । ਗਲ, ਫੂਟਿਓ, ਰਸੁ ਬਹਿਓ ਨਿਦਾਨ । ੭੭ ।

## ਦੋਹਰਾ

ਜਬ ਫੂਟਾ ਫਲ ਆਂਬ ਕੋ ਤਬ ਉਪਜਿਆ ਅਬ ਗਿਆਨ ।
ਨਿਜ ਮੁਖ ਮੈ ਡਾਰਿਓ ਤਬੀ ਕਰ ਸਰਬਗ ਸਤਿਗੁਰ ਧਿਆਨ । ੭੮ ।


www.sikhbookclub.com

## ਚੌਪਾਈ

ਤਬ ਮੈਂ ਸਤਿਗੁਰ ਧਿਆਨ ਮਨ ਧਰਾ । ਨਿਜ ਮੁਖ ਪਾਇਆ ਸੰਕ ਨ ਕਰਾ ।
ਸਭ ਘਟ ਪੂਰਨ ਸਤਿਗੁਰ ਦਇਆਲ । ਸਰਧਾ ਰਾਖਨਹਾਰ ਦਿਆਲ । ੭੯ ।

ਪ੍ਰਭ ਸਦਾ ਲਗੇ ਸਤਿਗੁਰ ਸਭ ਭੋਗ । ਕੌਨ ਬਸਤ ਅਚਰਜ ਜੌ ਸਤਿਗੁਰ ਜੋਗ ।
ਤਬ ਪ੍ਰੇਮ-ਮਗਨ ਪ੍ਰਭ ਬਚਨ ਸੁਨਾਇਆ । ਕਰ ਪ੍ਰੀਤ ਆਂਬ ਮੋ ਕੋ ਜੋ ਲਿਆਇਆ ।੮੦।

ਸੋ ਮੈ ਖਾਇ ਗੁਠਲੀ ਧਰ ਰਾਖੀ । ਤਬ ਬਲੂ ਆਨ ਦਿਖਾਈ ਆਖੀ ।
ਯਹ ਪ੍ਰੇਮ ਚਰਿਤ੍ਰ ਦੇਖ ਮਗਨਾਨੇ । ਪੂਰਨ ਪਾਰਬ੍ਰਹਮ ਗੁਰ ਜਾਨੇ । ੮੧ ।

ਹਾਥ ਜੋੜ ਚਰਨਨ ਸਿਰ ਧਰੇ । ਸਤਿਗੁਰ ਲੀਲਾ ਲਖੀ ਨ ਪਰੇ ।
ਜੋ ਪ੍ਰੇਮ ਖੇਲ ਸਤਿਗੁਰ ਸੋ ਖੇਲੈ । ਤਾ ਕੋ ਨਿਜ ਪਦ ਸਤਿਗੁਰ ਮੇਲੈ । ੮੨ ।

## ਦੋਹਰਾ

ਯਹ ਪ੍ਰੇਮ-ਪ੍ਰਕਾਸ ਸਤਿਗੁਰ ਕਰਾ ਧਰ ਜਗ ਸੁੰਦਰ ਭਾਇ ।
ਜੋ ਪੜੇ ਸੁਨੇ ਗੁਰ ਸਿਖ ਮਨ ਧਰੇ ਸਤਿਗੁਰ ਮਾਹਿ ਸਮਾਇ । ੮੩ ।

**ਸਾਖੀ ਪੂਰਨ ਹੋਈ** । ੮੮ ।

SIKHBOOKCLUB.COM

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਭਾਈ ਪਰੋ : ਗੁਰੂ ਜੀ ਦੇ ਪ੍ਰਮੁਖ ਸਿਖਾਂ ਵਿਚੋਂ ਇਕ ।
2. ਇਹ ਸਾਰਾ ਬੰਦ ਪੁਰਾਤਤਵ ਵਿਭਾਗ ਵਾਲੀ ਪੋਥੀ ਨਾਲ ਸੋਧਿਆ ਗਿਆ ਹੈ ।
3. ਅਪਰੈਲ ਨੂੰ ਹੁੰਦਾ ਹੈ ।
4. ਸਰਸਨ : ਸ + ਰਸ : ਰਸ/ਆਨੰਦ ਨਾਲ ਭਰੇ ਜਾਂਦੇ । ਆਨੰਦਿਤ ਹੁੰਦੇ ਹਨ ।
4. ਇਹ ਖੁਸ਼ੀ ਇਸ ਲਈ ਸੀ ਕਿ ਗੁਰੂ ਅਤੇ ਗੁਰ ਸਿਖਾਂ ਦੇ ਦਰਸ਼ਨਾਂ ਦੀ ਅਮੁਲ ਦਾਤ ਪ੍ਰਾਪਤ ਹੋ ਜਾਂਦੀ ਸੀ ।
6. ਬਾਬਾ : ਨਿਵਾਸ, ਰਿਹਾਇਸ਼ ।
7. ਸਿਰਦਾਰੀ : ਚੌਧਰ, ਮਾਇਆ, ਭੇਟਾ
8. ਜਿਸ ਨਾਲ ਸਾਨੂੰ ਵੀ ਸ਼ਾਨਤੀ ਆਵੇ/ਲਾਭ ਹੋਵੇ ।
9. ਗੁਰੂ ਜੀ ਨੇ ਉਨ੍ਹਾਂ ਦੀ ਭੈੜੀ ਚਾਲ ਵੇਖਕੇ ਕਿਹਾ ਅਠਵੇਂ ਦਿਨ ਆ ਕੇ ਕਾਫੀ ਧਨ ਪ੍ਰਾਪਤ ਕਰ ਲੈਣਾ ।
10. ਰਬ ਦੀ ਕਰਨੀ ਕੁਝ ਅਜਿਹੀ ਹੋਈ ਕਿ ਕਿਸੇ ਨਵਾਬ ਨੇ ਉਥੇ ਆ ਕੇ ਡੇਰਾ ਲਾ ਲਿਆ ।
11. ਰਾਤੀ ਡੇਰੇ ਵਿਚ ਚੋਰੀ ਹੋ ਗਈ, ਖਚਰ ਭਰੀ ਹੋਈ ਮਾਇਆ ਦੀ ਨਿਕਲ ਗਈ ।

12. ਮੁਜਰਾ ਕੀਨਾ : ਦੂਆ ਸਲਾਮ ਕੀਤੀ।

13. ਗੁਰਸਿਖਾਂ ਨੂੰ ਖੁਸ਼ੀਆਂ ਪ੍ਰਾਪਤ ਹੁੰਦੀਆਂ। ਵਧਾਈਆਂ ਮਿਲਦੀਆਂ।

14. ਜੇਠਾ ਜੀ : ਗੁਰੂ ਰਾਮਦਾਸ ਜੀ ਦਾ ਪਹਿਲਾ ਨਾਂ।

15. ਅਭਿਰਾਮ : ਖੁਸ਼ੀ ਪ੍ਰਦਾਨ ਕਰਨ ਵਾਲਾ, ਆਨੰਦ ਦਾ ਇਕ

16. ਅਨਸਰੇ : ਅਨੁਸਰਨ ਕਰਨਾ, ਪਿਛੇ ਤੁਰਨਾ। ਪੈਰਵੀ ਕਰਨਾ।

17. ਗੁਰੂ ਜੀ ਨੇ ਕਿਹਾ ਕੇਵਲ ਜੇਠਾ ਜੀ ਹੀ ਮੇਰਾ ਸੇਵਾ ਦੀ ਗਤਿ/ਢੰਗ/ਮਹੱਤਾ ਜਾਣਦੇ ਹਨ। ਹੋਰ ਕੋਈ ਵੀ ਇਨ੍ਹਾਂ ਦੀ ਬਰਾਬਰੀ ਨਹੀਂ ਕਰ ਸਕਦਾ।

18. ਅਭਗਤ ; ਅ+ਭਗਤ। ਜੋ ਭਗਤ ਨਾ ਹੋਣ, ਭਗਤੀ ਤੋਂ ਸਖਣੇ ਕੋਰੇ।

19. ਹੁਣ ਸਾਧੂਆਂ ਦੇ ਪੈਰੀਂ ਮੁਸੀਬਤ ਕਿਵੇਂ ਪੈ ਗਈ।

20 ਵਰਣਸੰਕਰ : ਚਾਰ ਵਰਣਾ, ਬ੍ਰਹਿਮਣ, ਕਸ਼ਤਰੀ, ਵੈਸ਼, ਸੂਦਰ ਦੇ ਔਰਤ ਮਰਦਾਂ ਦੇ ਪਰਸਪਰ ਮੇਲ ਸੰਜੋਗ ਤੋਂ ਪੈਦਾ ਹੋਈ ਦੋਗਲੀ ਸੰਤਾਨ। ਇਹ ਉਨ੍ਹਾਂ ਲੋਕਾਂ ਦੀ ਦ੍ਰਿਸ਼ਟੀ ਅਨੁਸਾਰ ਹੈ ਜੋ ਗੁਰ ਘਰ ਦੀ ਨਿੰਦਿਆ ਚੁਗਲੀ ਅਤੇ ਬੁਰਾਈ ਕਰਨਾ ਹੀ ਆਪਣਾ ਮੰਤਵ ਬਣਾਈ ਬੈਠੇ ਸਨ।

21. ਫਿਰਾਨੀ, ਫਰਯਾਦੀ, ਬਿਨਵੰਡ। ਇਥੋਂ ਸੰਕੇਤ ਮਿਲਦਾ ਹੈ ਕਿ ਗੁਰੂ ਘਰ ਦੇ ਵਿਰੋਧੀਆਂ ਨੇ ਬਾਦਸ਼ਾਹਾਂ ਹਾਕਿਮਾਂ ਤਕ ਗੁਰੂ ਘਰ ਦੀ ਵਿਰੋਧਤਾ ਪਹੁੰਚਾ ਦਿਤੀ ਸੀ।

22. ਗਾਇਤ੍ਰੀ ਮੰਤ੍ਰ, ਸਨਾਤਨੀ ਹਿੰਦੂ ਮਰਯਾਦਾ ਅਨੁਸਾਰ ਮੂਲ ਮੰਤ੍ਰ।

23. ਸ੍ਰੁਤੀ ਅਤੇ ਸਿਮ੍ਰਤੀ ਤਿਆਗ ਸ਼ਾਸਤ੍ਰਾਰਥ ਛਡ ਕੇ 'ਵਾਹਿਗੁਰੂ' ਇਕ ਭਾਰੀ ਅਨੀਤੀ ਸੀ।

24. ਅਜ ਸਾਡੀ ਅਦਾਲਤ ਕਰੋ : ਅਜ ਸਾਡਾ ਇਨਸਾਫ ਕਰੋ।

25. ਬਾਦਸ਼ਾਹ ਅਕਬਰ ਸੁਲਤਾਨ : ਭਾਰਤ ਵਿਚ ਮੁਗ਼ਲ ਘਰਾਣੇ ਦਾ ਤੀਸਰਾ ਬਾਦਸ਼ਾਹ ਜੋ ਹਮਾਯੂੰ ਦਾ ਪੁਤਰ ਸੀ। ਇਸਨੇ 1556 ਤੋਂ 1605 ਈਸਵੀ ਤਕ ਰਾਜ ਕੀਤਾ।

26. ਬਾਦਸ਼ਾਹ ਨੇ ਉਨ੍ਹਾਂ ਨੂੰ ਆਦੇਸ਼ ਦਿਤਾ ਤੁਸੀਂ ਜਾਓ, ਗੁਰੂ ਜੀ ਨਾਲ ਵਿਚਾਰ ਵਟਾਂਦਰਾ ਕਰੋ ਅਤੇ ਆਪਣੀ ਤਸੱਲੀ ਕਰੋ। ਜਿੰਨਾ ਚਿਰ ਤੁਹਾਡੀ ਤਸਲੀ ਨਹੀਂ ਹੁੰਦੀ ਉਨ੍ਹਾਂ ਚਿਰ ਮੈਂ ਰੁਕਾਂਗਾ ਭਾਵ ਮੈਂ ਨਿਆਂ ਕਰਕੇ ਹੀ ਜਾਵਾਂਗਾ।

27. ਇਸ ਕੰਮ ਲਈ ਪਾਦਸ਼ਾਹ ਦੇ ਆਦੇਸ਼ ਤੇ ਗੁਰੂ ਜੀ ਨੇ ਭਾਈ ਜੇਠਾ ਜੀ ਨੂੰ ਭੇਜਿਆ।

28. ਧਰਮ ਦੰਡ : ਜੋ ਸਜ਼ਾ ਧਰਮ ਅਨੁਸਾਰ ਮਿਲਣੀ ਯੋਗ ਹੋਵੇਗੀ, ਉਹੀ ਮਿਲੇਗੀ।

29. ਗੁਰਬਚਨ ਸਮਾਰਾ : ਗੁਰੂ ਜੀ ਦੀ ਆਖੀ ਹੋਈ ਗਲ ਯਾਦ ਕੀਤੀ।

30. ਬਿਦਆ : ਵਿਦਿਆ, ਸਿਖਿਆ, ਗਿਆਨ, ਜਾਣਕਾਰੀ।

31. ਇਹ ਰਬੀ ਫ਼ਕੀਰ ਹਨ। ਇਸ ਲਈ ਇਨ੍ਹਾਂ ਨਾਲ ਅਸੀਂ ਜਿਦ ਨਹੀਂ ਸਕਦੇ।

32. ਫ਼ਕੀਰ ਅਤੇ ਰਬ ਵਿਚ ਕੋਈ ਫ਼ਰਕ ਨਹੀਂ। ਰਹਸ ਸਮਝੇ ਬਿਨਾ ਪੁਸਤਕਾਂ ਪੜਨ ਦਾ ਕੋਈ ਮੰਤਵ ਨਹੀਂ।

33. ਉਂਜ ਤਾਂ ਸਾਰੇ ਤਮਾਸ਼ਬੀਨ ਝੂਠੇ ਹੋ ਗਏ ਸਨ। ਫਿਰ ਵੀ ਉਨ੍ਹਾਂ ਚੁਗਲਖੋਰਾਂ ਦੀ ਤਸੱਲੀ ਕਰਨ ਲਈ ਬਾਦਸ਼ਾਹ ਨੇ ਇਕ ਗਲ ਆਖੀ।

34. ਇਸ ਗਲ ਅਨੁਸਾਰ ਇਕ ਵਾਰੀ ਗੰਗਾ ਜਾ ਕੇ ਮੂਰਖਾਂ ਦਾ ਭਰਮ ਨਿਵਿਰਤ ਕਰਨਾ ਸੀ।

 www.sikhbookclub.com

35. ਨਿਖਾਸ : ਨੱਖਾਸ, ਵਿਸ਼ੇਸ਼ ਕਰਕੇ, ਖਾਸ, ਉਹ ਬਾਜ਼ਾਰ ਮੰਡੀ ਜਿਸ ਵਿਚ ਪਸ਼ੂ ਵਸਤੂਆਂ ਅਤੇ ਗੁਲਾਮ ਵੇਚੇ ਜਾਂਦੇ ਸਨ ।

36. ਗਦਰੀ : ਗੁਜ਼ਰੀ, ਲੰਘੀ, ਬਤੀਤ ਹੋਈ, ਮੁਕੀ । ਖ਼ਤਮ ਹੋਈ।

37. ਭੈਰੋਂਵਾਲ : ਤਸੀਲ ਤਰਨਤਾਰਨ, ਜ਼ਿਲ੍ਹਾ ਅਮ੍ਰਿਤਸਰ ਦਾ ਇਕ ਪਿੰਡ ਜੋ ਰੇਲਵੇ ਸਟੇਸ਼ਨ ਤਰਨਤਾਰਨ ਤੋਂ ਦਸ ਮੀਲ ਹੈ ।

38. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਤੋਂ ਪੂਰੀ ਕੀਤੀ ਗਈ ਹੈ ।

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੮

### ਸਤਿਗੁਰ ਜੀ ਕੇ ਤੀਰਥ ਜਾਤ੍ਰਾ ਕੋ ਸੰਸਾਰ ਉਧਾਰਨ ਕੇ ਨਮਿਤ ਅਰੁ ਸਭ ਕੋ ਪ੍ਰੀਤ-ਪਰਤਗਿਆ ਦੇਨੇ ਕੀ ਕਥਾ

**ਸੋਰਠਾ**

ਗੁਰ ਦਰਸਨ ਪਰਬੁ ਅਭੀਚ[1] ਪੁੰਨਿ-ਰੂਪ,[2] ਤੀਰਥ ਜਗਤ ।
ਤਾ ਕੋ ਜਨਮ ਨ ਮੀਚ ਜਿਨ ਸਤਿਗੁਰ ਦਰਸਨ ਪਰਸਿ । ੧ ।

**ਚੌਪਾਈ**

ਸਤਿਗੁਰ ਤੀਰਥ ਅਪਰ ਅਪਾਰਾ । ਚਲੇ ਪ੍ਰਵਾਹੁ ਗਿਆਨ ਤਿਤ ਬਾਰਾ ।[3]
ਭਗਤ ਮੁਕਤ ਸੋਹੈ ਆਚਾਰੇ ।[4] ਗੁਰ ਬਚਨ ਨਾਵ ਚੜਿ ਸਿਖ ਹੋਇ ਪਾਰੇ । ੨ ।[5]
ਪ੍ਰੇਮ ਰੂਪ ਖੇਵਟ ਤਿਸ ਖੇਵੈ । ਵੈ ਤਨ ਮਨ ਤਹਾ ਮਜੂਰੀ ਲੇਵੈ ।
ਹਰਿ ਕੀਰਤਨ ਜਬ ਚਲੇ ਬਿਆਰ । ਬਿਨੁ ਪ੍ਰਿਆਸ ਨਾਵ ਹੋਇ ਪਾਰ । ੩ ।[6]
ਮੁਕਤ-ਘਾਟ ਨਾਵ ਜਬ ਲਾਗੀ । ਪਾਪ ਪੁੰਨ ਕੀ ਇਛਿਆ ਭਾਗੀ ।
ਤਹਾ ਧਰਮ ਅਧਰਮ ਜਗਾਤੀ ਨਾਹੀ । ਉਹਾ ਰਾਮਰਾਜੁ ਸਹਜਿ ਸੁਖ ਆਹੀ । ੪ ।
ਜੋ ਸਤਿਗੁਰ-ਤੀਰਥ ਕਰੇ ਸਨਾਨ । ਦਿੜ ਭਗਤ ਕਰੈ ਪਾਵੈ ਨਿਰਬਾਨ ।
ਗੁਰ-ਸਰ ਮਹਮਾ ਨਹੀ ਜਾਤ ਬਖਾਨੀ । ਜਿਸ ਹੋਇ ਪ੍ਰਾਪਤ ਸੋਈ ਜਾਨੀ । ੫ ।

**ਦੋਹਰਾ**

ਗੁਰ-ਭਗਤ ਅਰਾਰੇ ਘਾਟ ਤੇ ਚੜ੍ਹ ਬਚਨ-ਨਾਉ ਹੋ ਪਾਰ ।
ਖੇਵਟ ਪ੍ਰੇਮ ਹਰ-ਜਸੁ ਬਿਆਰ ਲਗ ਪਹੁਚੇ ਮੁਕਤ ਕਿਨਾਰ । ੬ ।

**ਚੌਪਾਈ**

ਸਤਿਗੁਰ ਧਰ ਮਨ ਪਰਉਪਕਾਰ । ਤੀਰਥ ਜਾਤ੍ਰਾ ਕੀਆ ਵਿਚਾਰ ।
ਸੁਨ ਸੰਗਤ ਸਿਖ ਸਗਲ ਜੁਰ ਆਏ । ਆਇ ਹਜੂਰ ਗੁਰ ਦਰਸਨ ਪਾਏ । ੭ ।
ਗੁਰ-ਲੋਕ ਸੰਗ ਸਭ ਭਏ ਤਿਆਰ । ਮਹਾ ਪਰਬੁ ਹੂਆ ਸੁਖਸਾਰ ।
ਪ੍ਰਿਥਮ ਕੁਰਖੇਤ੍ਰ ਕੋ ਸਤਿਗੁਰ ਚਲੇ । ਸਭ ਭਜਨ ਕਰਤ ਸਗਤ ਮਗ ਝੂਲੇ । ੮ ।[10]


www.sikhbookclub.com

ਜੋ ਮਗ ਮੇਂ ਮਿਲੇ ਗੁਰ ਦਰਸਨ ਕਰੇ । ਤਜੇ ਦੋਖ ਭਗਤ ਸੰਚਰੇ ।
ਕ੍ਰਿਪਾਸਿੰਧ ਪਹੁਚੇ ਕੁਰਖੇਤ । ਵੌ ਤੀਰਥ ਬਡਾ ਧਰਮ ਕੋ ਸੇਤ । ੯ ।
ਲੈ ਸੰਗਤ ਸਭ ਪ੍ਰਭ ਕੀਆ ਸਨਾਨ । ਪੁਨ ਦਰਸਨ ਦੀਆ ਸਭ ਕੋ ਦਾਨ ।
ਅਤ ਸੁੰਦਰ ਦਰਸਨ ਸੁਖਸਾਰ । ਗੁਰ ਦਰਸਨ ਭਵ ਉਤਰੇ ਪਾਰ । ੧੦ ।

## ਦੋਹਰਾ

ਸੁਨ ਜਾਤ੍ਰੀ ਸੰਤ ਮਹੰਤ ਸਭ ਪੰਡਿਤ ਬਿਦਿਆਚਾਰ ।
ਪ੍ਰਭ ਦਰਸਨ ਕਰ ਮਗਨ ਹੋਇ ਭਈ ਚਰਚਾ ਗਿਆਨ ਵਿਚਾਰ । ੧੧ ।

## ਚੌਪਾਈ

ਦਿਵਰੂਪ ਸੁੰਦਰ ਗੁਰ ਦੇਖਾ । ਪਾਰਬ੍ਰਹਮ ਸਤਿਗੁਰ ਕਰ ਦੇਖਾ ।
ਜੋਗੀ ਬਡੇ ਦਿਗੰਬਰ ਜੇਤੇ । ਪੰਡਿਤ ਬਿਦਿਆਚਾਰੀ ਕੇਤੇ । ੧੨ ।
ਅਰੁ ਜੋ ਗੁਪਤ ਸੁਰ ਮੁਨਜਨ ਆਏ । ਤਿਨ ਪੁਰਸਾਰਥ ਗੁਰ ਦਰਸਨ ਪਾਏ ।
ਤਹਾ ਬਹੁਤ ਭਾਂਤ ਕੀ ਚਰਚਾ ਭਈ । ਤਿਨ ਪਾਇ ਪ੍ਰਤਗਿਆ ਨਿਸਚੇ ਲਈ । ੧੩ ।
ਅਤ ਪ੍ਰਸੰਨ ਲੋਕ ਸਭ ਭਏ । ਗੁਰ ਸਰੂਪ ਹਿਰਦੇ ਧਰ ਲਏ ।
ਸੋਭਾ ਅਮਿਤ ਲਿਖੀ ਨਹੀ ਜਾਇ । ਬੇਦ ਕਤੇਬ ਅੰਤ ਨਹੀ ਪਾਇ । ੧੪ ।
ਜਾਤ੍ਰਾ ਕੁਰਛੇਤ੍ਰ ਸਫਲੂ ਗੁਰ ਕਰਾ । ਤਾ ਤੇ ਆਗੇ ਕਉ ਚਿਤ ਧਰਾ ।
ਚਲੇ ਸਿਖ ਸੰਗਤ ਸਭ ਨਾਲ । ਹਰਿ ਕੀਰਤਨ ਧੁਨ ਹੋਤ ਬਿਸਾਲ । ੧੫ ।

## ਦੋਹਰਾ

ਆਗੇ ਕੋ ਸਤਿਗੁਰ ਚਲੇ ਜਮੁਨਾ ਕੋ ਮਗੁ ਲੀਨ ।
ਅਤ ਪਾਵਨ ਰਵ ਕੀ ਸੁਤਾ ਹਰਿਪ੍ਰਿਆ ਪਿਆਰੀ ਕੀਨ । ੧੬ ।

## ਚੌਪਾਈ

ਕਾਲਿੰਦ੍ਰੀ ਤਟ[12] ਗਏ ਸਤਿਗੁਰ ਦਇਆਲ । ਹਰਿ ਹਰਿ ਧੁਨ ਭਇਆ ਭਜਨ ਬਿਸਾਲ ।
ਸਤਿਗੁਰ ਸੰਗ ਮਜਨ ਸਭ ਕਰੇ । ਜਨਮ ਜਨਮ ਕੇ ਕਿਲਵਿਖ ਹਰੇ । ੧੭ ।
ਸੁਨੀ ਜਗਾਤੀ ਗੁਰ ਪਹਿ ਆਏ । ਦਰਸਨ ਕੀਆ ਪੁਨਿ ਕਛੂ ਨ ਬਸਾਏ ।
ਦੇਖ ਦਰਸ ਸਭ ਬਿਧ ਭੂਲ ਗਈ । ਸਭ ਸੰਗਤ ਗੁਰ ਪਾਛੇ ਪਈ । ੧੮ ।
ਏਕ ਦਾਮ ਗੋਲਕ ਨਹੀ ਪਾਇਆ । ਗੁਰ ਦਰਸਨ ਕਰ ਮਨ ਉਪਜੀ ਦਇਆ ।
ਜੋ ਕੋਈ ਗੁਰ-ਮਾਰਗ ਚਾਲੇ ।[14] ਜਮ ਜਾਗਾਤੀ ਤਿਸੇ ਨ ਘਾਲੇ । ੧੯ ।

## ਦੋਹਰਾ

ਜਿਨ ਜਿਨ ਗੁਰ ਦਰਸਨ ਕਰਾ ਪਾਇਆ ਪੁਨ ਪ੍ਰਮਾਨ ।
ਜਗ ਤਾਰਨ ਕਾਰਨ ਰਚਿਓ ਸਤਿਗੁਰ ਕ੍ਰਿਪਾ ਨਿਧਾਨ । ੨੦ ।


www.sikhbookclub.com

### ਚੌਪਾਈ

ਤਹਾਂ ਤੇ ਸਤਿਗੁਰ ਗੰਗਾ ਚਲੇ । ਜਿਹ ਪਰਸਤ ਅਘ ਸਗਲੇ ਟਲੇ ।[15]
ਜਬ ਹਰਿ ਬਾਵਨ ਬਪੁ ਜਗ ਬਪੁ ਜਗ ਧਰਾ । ਧਰਤੀ ਅਕਾਸ ਕੋ ਢੋਇ ਪਗ ਕਰਾ ।੨੧।
ਸਭ ਦੇਵਨ ਮਿਲ ਹਰਿ ਚਰਨ ਪਖਾਰ[16] । ਸੋ ਜਲੁ ਭਇਆ ਸੁਰਸਰੀ[17] ਧਾਰਾ ।
ਹਰਿ ਚਰਨੋਦਕ[18] ਗੰਗਾ ਭਈ । ਲੇ ਬ੍ਰਹਮ ਕਮੰਡਲ[19] ਮੋ ਧਰ ਦਈ । ੨੨ ।
ਸਗਰ ਕੁਲ ਭਇਆ ਭਗੀਰਥ ਰਾਜਾ[20] । ਤਿਨ ਪਿਤ੍ਰ ਉਧਾਰਨ ਕੋ ਕੀਆ ਸਮਾਜਾ ।[21]
ਗੰਗਾ ਨਿਮਿਤ ਬ੍ਰਿੰਚ ਤਪ ਕਰਾ । ਹੋਇ ਬਿਧ ਪ੍ਰਸਨ ਬਰਾਬਚਨ ਉਚਾਰਾ । ੨੩ ।
ਮੈ ਗੰਗਾ ਤੋ ਕੋ ਅਬ ਦੇਵੋਂ । ਅਤ ਪ੍ਰਬਲ ਪ੍ਰਵਾਹ ਕੈਸੇ ਤੁਮ ਲਵ ।[22]
ਏਹੁ ਪ੍ਰਬਲ ਪ੍ਰਵਾਹ ਸੰਕਰ ਜੀ ਲਵੈ । ਜੋ ਲੀਆ ਚਾਹੈ ਤੋ ਸੰਕਰ ਸੇਵੈ। ੨੪ ।
ਭਗੀਰਥ ਸੇਵਨ ਸਿਵ ਕਰਾ ।[23] ਸਿਵ ਹੋਇ ਪ੍ਰਸੰਨ ਬਰ-ਬਚਨ ਉਚਰਾ ।
ਹੇ ਸੁਤ ਜਾਹੁ ਸੁਰਸਰੀ ਲੇ ਆਵੋਂ । ਮੈ ਲੇਵ ਤਿਸ ਤੁਮ ਅਰਥ ਪੁਜਾਵੈ । ੨੫ ।

### ਦੋਹਰਾ

ਭਾਗੀਰਥ ਬ੍ਰਹਮਾ ਪੈ ਗਇਓ ਉਸਤਤ ਕਰੀ ਬਹੁ ਭਾਂਤ ।
ਕਮੰਡਲ ਸੋ ਗੰਗਾ ਦਈ ਚਲੀ ਤੇਜ ਰਵਿ ਕ੍ਰਾਂਤ । ੨੬[24] ।

### ਚੌਪਾਈ

ਭਾਗੀਰਥ ਬ੍ਰਹਮਾ ਸੋ ਲਿਆਏ । ਲੇ ਜਟਾ ਮਾਹਿ ਸਿਵ ਮੂੰਦ ਰਖਾਏ ।
ਭਇਆ ਅਨੰਦ ਸਿਵ ਨੈਨਨ ਖੋਲੇ । ਪੁਨ ਬਹੁ ਤਪ ਕਰਾ ਦਿਆਲ ਹੋਇ ਬੋਲੇ ।੨੭।
ਸਿਵ ਦੀਆ ਗੰਗਾ ਧਾਰਾ ਹੋਇ ਚਲੀ । ਭਈ ਮਾਤ ਲੋਕ ਤਾਰਨ ਬਿਧ ਭਲੀ ।
ਆਗੇ ਭਾਗੀਰਥ ਪਾਛੇ ਗੰਗਾ । ਆਦਿ ਬ੍ਰਹਮ ਕੁੰਡ ਭਇਆ ਚਲਤ ਅਭੰਗਾ । ੨੮ ।[25]
ਇਕ ਮੁਨੀ ਤਹਾਂ ਸੋਏ ਥੇ ਪਰੇ । ਤਿਨ ਸਭ ਗੰਗਾ ਆਚਮਨ ਕਰੇ ।[26]
ਭਾਗੀਰਥ ਪੁਨ ਤਿਸ ਉਸਤਤ ਕੀਨਾ । ਤਿਨ ਹੋਇ ਦਿਆਲ ਸੁਰਸਰੀ ਦੀਨਾ । ੨੯[27] ।
ਜਾਨੂ ਫੋੜ ਪ੍ਰਗਟ ਤਿਨ ਕਰੀ । ਜਾਨਵੀ ਸੰਗਿਆ ਤਹਾਂ ਤੇ ਪਰੀ ।
ਲੇ ਗੰਗਾ ਤਹਾ ਭਗੀਰਥ ਗਏ । ਜਹਾ ਅਵਗਤ ਭਸਮ ਹੋਇ ਪਏ । ੩੦ ।

### ਦੋਹਰਾ

ਸਭ ਪਿਤ੍ਰਨ ਕੀ ਗਤ ਕਰੀ ਭਇਆ ਤੀਨ ਲੋਕ ਜੈ ਕਾਰ ।
ਮਾਤ ਲੋਕ ਪਾਵਨ ਕਰਿਓ ਇਹ ਗੰਗ ਮਹਾਤਮ ਸਾਰ । ੩੧ ।

### ਚੌਪਾਈ

ਸੋ ਗੰਗਾ ਸਤਿਗੁਰ ਕੋ ਪਿਆਰੀ [1] ਤੀਨ ਲੋਕ ਤਾਉ ਅਧਿਕਾਰੀ ।
ਬਹੁਤੇ ਲੋਕ ਚਲੇ ਗੁਰ ਸੰਗਾ । ਮਗ ਮੋ ਧੁਨ ਹੋਤ ਅਭੰਗਾ । ੩੨ ।
ਪਹੁਚੇ ਪ੍ਰਭ ਗੰਗਾ ਕੇ ਤੀਰ । ਪਾਵਨ ਤੀਰਥ ਅੰਮ੍ਰਿਤ ਨੀਰ ।
ਅਤਭੁਤ ਸਰੂਪ ਨਿਰਖ ਗੁਰ ਦਇਆਲ । ਦੇਖ ਲੋਕ ਸਭ ਭਏ ਨਿਹਾਲ । ੩੩ ।

SIKHBOOKCLUB.COM

ਜਾਗਾਤੀ ਸਭ ਦਰਸਨ ਆਏ । ਦਰਸ ਦੇਖ ਮਨ ਪ੍ਰੇਮ ਬਢਾਏ ।
ਕਾਹੂ ਸੋਂ ਜਾਗਾਤ ਨਹੀ ਲੀਨੀ । ਪ੍ਰਭ ਦਰਸਨ ਕਰ ਭਏ ਅਧੀਨੀ । ੩੪ ।
ਗੁਰ ਮੋਹਨ ਰੂਪ ਸ੍ਰਿਸਟਿ ਸਭ ਮੋਹੀ । ਬਿਨ ਸਤਿਗੁਰ ਕਛੂ ਨ ਸੋਹੀ ।
ਮਿਲ ਪ੍ਰਭ ਸੰਗ ਸਨਾਨ ਸਭ ਕੀਨਾ । ਵਾਹਿਗੁਰੂ ਜਪੁ ਮੁਖ ਜਪੁ ਲੀਨਾ । ੩੫ ।

### ਦੋਹਰਾ

ਗੁਰ ਦਰਸਨ ਦਇਆਲ ਮੱਜਨ ਕਰਿਓ ਸਭ ਸੰਗਤ ਲੇ ਸੰਗ ।
ਸ੍ਰੀ ਮੁਖ ਹਰਿ ਜਪ ਕਰਿਓ ਲੀਲਾ ਅਮਿਤ ਅਭੰਗ । ੩੬ ।

### ਚੌਪਾਈ

ਨਗਰ ਸਗਲ ਸੁਨ ਦਰਸਨ ਆਏ । ਸੰਤ ਮਹੰਤ ਅਤੀਤ ਸਬਾਏ ।
ਰਿਖ ਮੁਨ ਪੰਡਿਤ ਤੀਰਥ ਬਾਸੀ । ਸਭ ਆਏ ਗੁਰ ਦਰਸਨ ਜਗਿਆਸੀ । ੩੭ ।
ਦਰਸਨ ਦੇਖ ਗੁਰ ਭਏ ਪ੍ਰਸੰਨ । ਕਹੇ ਧੰਨ ਧੰਨ ਸਤਿਗੁਰ ਧਨ ਧੰਨ ।
ਪੁਨ ਤਿਨ ਪ੍ਰਸਨ ਦਿਆਲ ਸੋਂ ਕਰਾ । ਤੁਮ ਸਤਿਗੁਰ ਸੰਗਿਆ ਜਗ ਮੋਂ ਧਰਾ । ੩੮ ।
ਚਾਰ ਵਰਨ ਕੋ ਪੂਜ ਪੁਜਾਵੇ । ਕਾਹੂ ਕੋ ਮਸਤਕ ਨਹੀ ਨਿਵਾਵੇ ।
ਸੰਕਾ ਇਹ ਹਮਲੇ ਮਨ ਆਈ । ਕਰ ਦਇਆ ਬੁਝਾਵੋ ਸੰਕ ਮਿਟਾਈ । ੩੯ ।
ਸੁਨੀ ਦਇਆਲ ਯਹ ਯਹ ਬਚਨ ਉਚਾਰਾ । ਤੁਮ ਪੰਡਤ ਬਿਦਿਆ ਕੇ ਆਧਾਰਾ ।
ਗੁਰ-ਮਹਮਾ ਤੁਮ ਜਾਨੋ ਨਾਹੀ । ਸੋ ਜਾਨੇ ਜੋ ਗੁਰ ਭਗਤ ਕਮਾਹੀ । ੪੦ ।

### ਦੋਹਰਾ

ਸੁਕ ਪ੍ਰਹਲਾਦ ਸ੍ਰੀ ਰਾਮ ਜੀ ਜਾਨੇ ਸਤਿਗੁਰ ਭਉ ।
ਤੁਮ ਬਿਨੁ ਪੁਰਾਨ ਮਾਨ ਨਹੀ ਤੁਮਰੋ ਯਤੀ ਸੁਭਾਉ । ੪੧ ।

ਸਤਿਗੁਰ ਬਾਚ :—

### ਮਧੁਭਾਰ ਛੰਦ

ਸਿੰਬ੍ਰਤ ਲਿਆਉ ।
ਜਿਸ ਅਮਕ ਨਾਉ ।
ਮੈ ਕਹੋ ਭੇਦ ।
ਪੜ ਬੂਝੋ ਬੇਦ । ੪੨ ।
ਧਰ ਭਈ ਭਾਰ ।
ਪਾਪਨ ਬਿਥਾਰ ।
ਮੁਨ ਰਿਖ ਬਿਲੋਕ ।
ਮਨ ਕੀਆ ਸੋਕ । ੪੩ ।
ਗਏ ਹਰਿ ਕੀ ਸਾਮ ।
ਬੈਕੁੰਠ ਧਾਮ ।

 www.sikhbookclub.com

ਕੀਨੀ ਪ੍ਰਕਾਰ ।
ਸੁਨ ਹਰਿ ਉਦਾਰ । ੪੪ ।
ਤਿਨ ਦਈ ਧੀਰ ।
ਅਭ ਮਿਟੇ ਪੀਰ ।
ਧਰ ਹੌਂ ਉਤਾਰ ।
ਬਪੁ ਭਗਤ ਧਾਰ । ੪੫ ।

**ਦੋਹਰਾ**

ਪ੍ਰਿਥਮ ਚਰਨ ਕਲਜੁਗ ਬਿਖੇ ਪੰਚ ਸਹੰਸ੍ਰ ਕੇ ਅੰਤ ।
ਧਰ ਸਤਿਗੁਰ ਰੂਧ ਮੈਂ ਅਵਤਰੋਂ ਸਤਿਨਾਮ ਦੇ ਸੰਤ । ੪੬ ।

**ਚੌਪਾਈ**

ਤਬ ਪੰਡਤ ਸਿੰਮ੍ਰਿਤ ਲੇ ਆਏ । ਸਤਿਗੁਰ ਤਾ ਕੌ ਭੇਦ ਦਿਖਾਏ ।
ਪੜ ਸਿੰਮ੍ਰਿਤ ਤਿਨ ਬੂਝਾ ਭੇਵ । ਸਤਿਗੁਰ ਆਦਿ ਨਿਰੰਜਨ ਦੇਵ । ੪੭ ।
ਸਰਬ ਲੋਕ ਚਰਨਨ ਪਰ ਪਰੇ । ਬਿਧਵਟ ਪੂਜ ਪਰਸੰਸਤ ਕਰੇ ।
ਜੈ ਜੈ ਕਾਰ ਸਗਲ ਜਗ ਭਇਆ । ਪਾਰ-ਬ੍ਰਹਮ ਸਤਿਗੁਰ ਨਿਰਮਇਆ । ੪੮ ।

**ਸਰਬ ਸੰਤ ਮਹੰਤ ਪੰਡਤ ਮਿਲ ਅਸਤੋਤਰ ਕਰਨੈ ਲਾਗੇ :—**

SIKHBOOKCLUB.COM

**ਮਕਰਾ ਛੰਤ**

ਗੁਰ ਸੰਤ ਬਪੂ ਕ੍ਰਿਪਾਲੰ ।
ਧਰ ਭਗਤ ਸਕਤ ਪਾਲੰ ।
ਦੇ ਸਤਨਾਮ ਮੰਤ੍ਰ ਕਲਜੁਗ ਕੀਆ ਉਜਾਰਾ । ੪੯ ।
ਜੈ ਜੈ ਪੁਰਾਨ ਗਾਵੈ ।
ਰਿਖ ਮੁਨ ਗੁਰੂ ਧਿਆਵੈ ।
ਗੁਰ-ਵਚਨ ਦ੍ਰਿੜ ਸਮਾਧੰ ਓਅੰ ਸਬਦ ਉਚਾਰਾ । ੫੦ ।
ਸੁਖੰ ਦਿਆਲ ਪੂਰਨ ।
ਦਸ ਪੰਚ ਦੋਖ ਚੂਰਨ ।
ਦੇ ਸਬਦ ਸੁਰਤ ਹਿਰਦੇ ਭਸਿੰਧ ਪਾਰ ਉਤਾਰਾ । ੫੧ ।
ਦੀਜੈ ਸ਼ਰਨ ਦਿਆਲਾ ।
ਦੁਖ ਹਰਨ ਜਨਮ ਕਾਲਾ ।
ਪ੍ਰਭ ਬਿਸ੍ਨ ਪਤਿਤ-ਤਾਰਨ ਜਗ-ਸਿੰਧ ਰੂਪ ਧਾਰਾ । ੫੨ ।

**ਦੋਹਰਾ**

ਸਕਲ ਲੋਕ ਉਸਤਤ ਕਰੀ ਸਤਿਗੁਰ ਭਏ ਦਿਆਲ ।
ਤਿਨ ਕੋ ਪ੍ਰੀਤ ਪ੍ਰਤੀਤ ਦੇ ਸਭ ਦੀਆ ਪ੍ਰਤਛ ਦਿਖਾਲ । ੫੩ ।

## ਚੌਪਾਈ

ਪ੍ਰੀਤ ਸਨਾਤਨ ਪ੍ਰਭ ਦ੍ਰਿੜ ਚਿਤ ਧਾਰ । ਰਾਖਾ ਗੰਗਾ ਕਾ ਅਧਿਕਾਰ ।
ਤਬ ਗੰਗਾ ਪ੍ਰਵਾਹ ਸੰਗ ਗੁਰ ਲੀਨਾ । ਜਗ ਮੈ ਲੋਪ ਸੂਛਮ ਤਿਸ ਕੀਨਾ । ੫੪ ।
ਤਬ ਬਲੂ ਸੋ ਪ੍ਰਭ ਕਹਾ ਉਚਾਰ । ਮੈ ਤੀਰਥ ਕਰਨਾ ਪ੍ਰਗਟ ਸੰਸਾਰ ।
ਬਾਵਲੀ ਤੀਰਥ ਪ੍ਰਗਟ ਜਬ ਕਰੋ । ਇਹ ਪ੍ਰਵਾਹ ਗੰਗਾ ਕਾ ਤਾ ਮੋ ਧਰੈ । ੫੫ ।
ਪੁਨ ਦੀਨ ਦਿਆਲ ਗੰਗਾ ਸੋ ਚਲੇ । ਸਭ ਜਗ ਕੇ ਜੋਗੀ ਸਿਧ ਮਿਲੇ ।
ਗੁਰ ਦਰਸਨ ਭਈ ਪ੍ਰੇਮ ਪ੍ਰਤੀਤ । ਤਜ ਅਭਿਮਾਨ ਭਈ ਭਗਤ ਬਿਨੀਤ । ੫੬ ।
ਸਭ ਤੀਰਥ ਪਾਵਨ ਗੁਰ ਕੀਨੇ । ਪ੍ਰਭ ਦਿਆਲ ਦਰਸਨ ਸਭ ਦੀਨੇ ।
ਭਗਤ ਬੀਜ ਸਭ ਕੇ ਮਨ ਬੋਇਆ । ਕਰਾ ਪ੍ਰਕਾਸ ਤਿਮਰ ਜਗ ਖੋਇਆ । ੫੭ ।

## ਸੋਰਠਾ

ਆਏ ਗੋਇੰਦਵਾਲ ਤੀਰਥ ਜਾਤ੍ਰਾ ਕਰ ਪ੍ਰਭੁ ।
ਸਭ ਜਗ ਭਇਆ ਨਿਹਾਲ ਜਿਨ ਦਰਸਨ ਸਤਿਗੁਰ ਕਰਾ । ੫੮ ।

## ਦੋਹਰਾ

ਇਸੀ ਪ੍ਰਥਾਇ ਚੌਥੇ ਮਹਲ ਸ੍ਰੀ ਮੁਖ ਛੰਤ ਉਚਾਰਾ ।
ਸ੍ਰੀ ਗ੍ਰੰਥ ਜੀ ਮੋ ਲਿਖਓ ਰਾਗ ਤੁਖਾਰੀ ਧਾਰਾ[2] । ੫੯ ।

ਛੰਤ ਸ੍ਰੀ ਮੁਖਵਾਕ

## ਰਾਗ ਤੁਖਾਰੀ ਮਹਲਾ ੪[39]

ਨਾਵਣੁ ਪੁਰਬੁ ਅਭੀਚੁ ਗੁਰੂ ਸਤਿਗੁਰ ਦਰਸੁ ਭਇਆ ।
ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ।
ਗੁਰਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ।
ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ।
ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ ।
ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ । ੧ ।

ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ।
ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ ।
ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ।
ਜਿਨ ਦਰਸੁ ਸਤਿਗੁਰੂ ਕੀਆ ਸਭੁ ਤਿਨ ਆਪਿ ਹਰਿ ਮੇਲਾਇਆ ।
ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ।
ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ । ੨ ।

ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ ।
ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ ।


www.sikhbookclub.com

ਦੇਖਣਿ ਆਏ ਤੀਨ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ।
ਜਿਨ ਪਰਸਿਆ ਗੁਰੂ ਸਤਿਗੁਰੂ ਪੂਰਾ ਤਿਨ ਕੇ ਕਿਲ ਵਿਖ ਨਾਸ ਗਵਾਇਆ।
ਜੋਗੀ ਦਿਗੰਬਰ ਸੰਨਿਆਸੀ ਖਟੁ ਦਰਸਨ ਕਰਿ ਗਏ ਗੋਸਟਿ ਢੋਆ।
ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਇਆ ।੩।
ਦੁਤੀਆ ਜਮੁਨ ਗਏ ਗੁਰ ਹਰਿ ਹਰਿ ਜਪਨੁ ਕੀਆ ।
ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ ।
ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ।
ਗੁਰ ਬਚਨਿ ਮਾਰਗਿ ਜੋ ਪੰਥਿ ਚਾਲੇ ਤਿਨ ਜਮੁ ਜਾਗਾਤੀ ਨੇੜਿ ਨ ਆਇਆ
ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭ ਛੁਟਕਿ ਗਇਆ।
ਦੁਤੀਆ ਜਮੁਨ ਗਏ ਗੁਰਿ ਹਰਿ ਹਰਿ ਜਪਨੁ ਕੀਆ ।੪।
ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ।
ਸਭ ਮੋਹੀ ਦੇਖਿ ਦਰਸਨੁ ਗੁਰ ਸੰਤ ਕਿਨੈ ਆਢੁ ਨ ਦਾਮੁ ਲਇਆ।
ਆਢੁ ਦਾਮੁ ਕਿਛੁ ਪਇਆ ਨ ਬੋਲਕ ਜਾਗਾਤੀਆ ਮੋਹਣ ਮੁੰਦਣਿ ਪਈ ।
ਭਾਈ ਹਮ ਕਰਹ ਕਿਆ ਕਿਸੁ ਪਾਸਿ ਮਾਂਗਹ ਸਭ ਭਾਗਿ ਸਤਿਗੁਰ ਪਿਛੈ ਪਈ ।
ਜਾਗਾਤੀਆ ਉਪਾਵ ਸਿਆਣਪ ਕਰਿ ਵੀਚਾਰੁ ਡਿਠਾ ਭੰਨਿ ਬੋਲਕਾ ਸਭਿ ਉਠਿ ਗਇਆ।
ਤ੍ਰਿਤੀਆ ਆਏ ਸੁਰਸਰੀ ਤਹ ਕਉਤਕੁ ਚਲਤੁ ਭਇਆ ।੫।[31]

## ਦੋਹਰਾ

ਅਤ ਪਾਵਨ ਸਾਖੀ ਸੁਨੇ ਤੀਰਥ-ਜਾਤ੍ਰਾ ਦਿਆਲ।
ਮਹਮਾ ਅਮਿਤ ਪਾਵਨ ਸੁਜਸੁ ਹੋਵੇ ਸਿਖ ਨਿਹਾਲ।੬੦।

**ਸਾਖੀ ਪੂਰਨ ਹੋਈ**।੪੮।

ਸ੍ਰੀ ਵਾਹਿਗੁਰੂ ਮੁਖ ਕਰੋ ਉਕਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਪਰਬ ਅਭੀਚ : ਅਭਿਜ ਨਛਤਰ, ਗੀਗਾ ਤੇ ਲਗਣ ਵਾਲਾ ਇਕ ਪਾਵਨ ਪੁਰਬ, ਛੋਟਾ ਕੁੰਭ ਇਹ ਛੇ ਸਾਲਾਂ ਮਗਰੋਂ ਲਗਦਾ ਹੈ।

2. ਪੁਨਰੂਪ : ਪਵਿਤਰ ਫਲ ਦੇਣ ਵਾਲੇ ਕਰਮ ਦੀ ਤਰਾਂ।

3. ਉਸਦੇ (ਗੁਰੂ) ਦਰਬਾਰ (ਬਾਰ) ਵਿਚ ਸਦੀਵ ਕਾਲੀਨ ਗਿਆਨ ਦਾ ਪ੍ਰਵਾਹ ਚਲਦਾ ਰਹਿੰਦਾ ਸੀ।

4. ਉਥੇ ਭਗਤੀ ਅਤੇ ਮੁਕਤੀ ਦਾ ਆਚਾਰ ਵਿਹਾਰ ਪ੍ਰਧਾਨ ਸੀ।

5. ਗੁਰੂ ਬਚਨ ਦੀ ਕਿਸ਼ਤੀ ਤੇ ਚੜ੍ਹ ਕੇ ਸਿਖ ਜਗਤ ਭਵਸਾਗਰ ਤੋਂ ਪਾਰ ਉਤਰਦਾ ਸੀ।

6. ਇਸ ਸਾਰੇ ਬੰਦ ਵਿਚ ਇਕ ਰੂਪਕ ਹੈ। ਉਸ ਗੁਰੂ ਬਚਨ ਦੀ ਕਿਸ਼ਤੀ ਨੂੰ ਪ੍ਰੇਮ ਰੂਪੀ ਮਲਾਹ ਚਲਾਉਂਦਾ ਸੀ ਅਤੇ ਇਸ ਕਿਸ਼ਤੀ ਤੇ ਚੜ੍ਹ ਕੇ ਜਗਤ-ਭਵ-ਸਾਗਰ ਤਰਨ ਲਈ ਤਨ ਮਨ ਅਤੇ ਧਨ ਦੀ ਮਜ਼ਦੂਰੀ ਦੇਣੀ ਪੈਂਦੀ

ਸੀ। ਹਰਿ ਦਰਸਨ ਦੀ ਹਵਾ (ਬਿਆਰ) ਜਦੋਂ ਚਲਦੀ ਸੀ ਤਾਂ ਬਿਨਾ ਪ੍ਰਯਤਨ ਦੇ ਉਹ ਬੇੜੀ ਪਾਰ ਲਗ ਜਾਂਦੀ ਸੀ।

7. ਮੁਕਤੀ ਘਾਟ ਤੇ ਜਦੋਂ ਇਹ ਬੇੜੀ ਲਗ ਜਾਂਦੀ ਹੈ ਤਾਂ ਪਾਪ ਅਤੇ ਪੁੰਨ ਦੀ ਚਾਹ/ਝਾਕ ਆਪਣੇ ਆਪ ਦੌੜ ਜਾਂਦੀ ਹੈ। ਉਥੇ ਧਰਮ/ਅਧਰਮ ਦੀ ਜ਼ਕਾਤ (ਜਗਾਤੀ) ਨਹੀਂ। ਉਥੇ ਤਾਂ ਰਾਮ ਰਾਜ ਹੈ। ਇਸ ਲਈ ਸਹਿਜੇ ਹੀ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ। ਸਤਿਗੁਰੂ ਇਕ ਤੀਰਥ ਹੈ। ਜੋ ਵੀ ਇਥੇ ਇਸਨਾਨ ਕਰ ਲੈਂਦੇ ਹਨ ਉਨ੍ਹਾਂ ਦੇ ਅੰਤਰ ਮਨ ਵਿਚ ਭਗਤੀ ਦ੍ਰਿੜ ਹੋ ਜਾਂਦੀ ਹੈ ਅਤੇ ਮੁਕਤੀ ਪ੍ਰਾਪਤ ਕਰ ਲੈਂਦੇ ਹਨ। ਇਸ ਗੁਰੂ ਰੂਪ ਸਰੋਵਰ ਦੀ ਮਹਿਮਾ ਦਾ ਬਾਖਾਨ ਨਹੀਂ ਕੀਤਾ ਜਾ ਸਕਦਾ। ਇਸ ਦਾ ਵਰਣਨ ਤਾਂ ਉਹੀ ਕਰ ਸਕਦਾ ਹੈ ਜਿਸਨੂੰ ਇਹ ਦਾਤ ਪ੍ਰਾਪਤ ਹੋ ਜਾਂਦੀ ਹੈ।

8. ਅਰਾਰੇ: ਜਿਸ ਵਿਚ ਕੋਈ ਝਗੜਾ ਨਾ ਹੋਵੇ।

9. ਗੁਰੂ ਜੀ ਦੀ ਯਾਤਰਾ ਦਾ ਆਰੰਭ ਪਹਿਲਾਂ ਕੁਰਕੇਸ਼ਤਰ ਤੋਂ ਹੋਇਆ।

10. ਕੁਰਖੇਤ੍ਰ: ਹਰਿਆਣਾ ਪ੍ਰਾਂਤ ਵਿਖੇ ਅੰਬਾਲਾ ਕਰਨਾਲ ਰੇਲਵੇ ਲਾਈਨ ਤੇ ਇਕ ਪ੍ਰਾਚੀਨ ਅਤੇ ਮਹਤਵਪੂਰਣ ਸਨਾਤਨ-ਹਿੰਦੂ ਮਰਯਾਦਾ ਦਾ ਤੀਰਥ ਸਥਾਨ ਹੈ। ਇਸ ਦਾ ਖੇਤਰਫਲ 48 ਕੋਹ ਵਰਗ ਮੰਨਿਆ ਜਾਂਦਾ ਹੈ। ਮਹਾਭਾਰਤ ਦੀ ਲੜਾਈ ਦਾ ਇਹੋ ਕੇਂਦਰ ਸੀ।

11. ਦ੍ਵਿਰੂਪ: ਦਿਵਯ ਰੂਪ; ਦੈਵੀ ਰੂਪ, ਈਸ਼ਵਰੀ ਰੂਪ।

12 ਕਾਲਿੰਦਰੀ ਤਟ: ਜਮਨਾ ਨਦੀ ਦਾ ਕਿਨਾਰਾ।

13. ਭਿਲਾਸ ਸ਼ਬਦ ਗਲਤ ਹੈ। ਇਥੇ ਬਿਸਾਲ ਹੋਣਾ ਚਾਹੀਦਾ ਹੈ। ਇਸ ਲਈ ਸ਼ੁਧ ਕਰ ਦਿਤਾ ਹੈ। ਇਹ ਉਤਾਰਾ ਕਰਨ ਵਾਲੇ ਸਜਣ ਦੀ ਗਲਤੀ ਪ੍ਰਤੀਤ ਹੁੰਦੀ ਹੈ।

SIKHBOOKCLUB.COM

14. ਘਾਲੇ: ਮਾਰੇ। ਨੁਕਸਾਨ ਪਹੁੰਚਾਏ। ਜੋ ਕੋਈ ਗੁਰੂ ਜੀ ਦੇ ਦਸੇ ਮਾਰਗ ਤੇ ਚਲਦਾ ਹੈ ਉਸਨੂੰ ਜਮ ਜਗਾਤੀ ਵੀ ਕੋਈ ਨੁਕਸਾਨ ਨਹੀਂ ਪਹੁੰਚ ਸਕਦੇ।

15. ਬਾਵਨ ਬਪੁ: ਬਾਉਣੇ ਦਾ ਰੂਪ ਧਾਰਨ ਕੀਤਾ। ਇਹ ਵਾਮਨ ਅਵਤਾਰ ਅਤੇ ਪ੍ਰਹਿਲਾਦ ਦੇ ਪੜਪੋਤੇ ਰਾਜਾ ਬਲਿ ਦੇ ਇਤਿਹਾਸ ਵਲ ਸੰਕੇਤ ਹੈ। ਜਿਸਨੇ ਦੋ ਕਦਮਾਂ ਵਿਚ ਹੀ ਧਰਤੀ ਅਤੇ ਸਮੁੰਦਰ ਮਾਪ ਦਿਤੇ ਸਨ ਅਤੇ ਅਜੇ ਅੱਧਾ ਕਦਮ ਹੋਰ ਲੈਣਾ ਸੀ।

16. ਚਰਨ ਪਖਾਰਾ: ਚਰਣ ਧੋਣਾ, ਇਹ ਵੀ ਇਕ ਸ਼ਗਨ ਮੰਨਿਆ ਜਾਂਦਾ ਹੈ।

17. ਸੁਰਸਰੀ ਧਾਰਾ: ਪਵਿਤਰ ਜਲਧਾਰਾ, ਪਵਿਤਰ ਗੰਗਾ ਨਦੀ ਤੋਂ ਮੁਰਾਦ ਹੈ।

18. ਚਰਨੋਦਕ: ਚਰਨਾਂ ਦਾ ਉਦਕ (ਪਾਣੀ ਜਲ) ਚਰਨਾਮ੍ਰਿਤ।

19. ਕਮੰਡਲ: ਕਰਮੰਡਲ, ਚਿੱਪੀ, ਗੰਗਾ ਸਾਗਰ।

20. ਭਗੀਰਥ ਰਾਜਾ: ਸਗਰ: ਮਹਾ ਭਾਰਤ ਅਨੁਸਾਰ ਰਾਜਾ ਬਾਹੂ ਦਾ ਪੁਤਰ ਅਤੇ ਅਯੋਧਿਆ ਦਾ ਸੂਰਜ ਬੰਸੀ ਰਾਜਾ ਸੀ। ਇਸਦੀ ਰਾਣੀ ਤੋਂ 60000 ਪੁਤਰ ਪੈਦਾ ਹੋਏ ਜੋ ਕਪਿਲ ਰਿਖੀ ਦੀ ਅਗਨਿ ਦ੍ਰਿਸ਼ਟੀ ਨਾਲ ਭਸਮ ਹੋ ਗਏ। ਸਗਰ ਦਾ ਪੋਤਾ ਅੰਸੁਮਾਨ ਹੋਇਆ ਅਤੇ ਅੰਸੁਮਾਨ ਦਾ ਪੋਤਾ ਭਗੀਰਥ ਹੋਇਆ।

21. ਕਪਿਲ ਰਿਖੀ ਦੇ ਅੰਸੁਮਾਣ ਨੂੰ ਦਿੱਤੇ ਭਰੋਸੇ ਅਨੁਸਾਰ ਭਾਗੀਰਥ ਸੁਰਗ ਵਿਚੋਂ ਗੰਗਾ ਲਿਆਇਆ ਅਤੇ ਗੰਗਾ ਜਲ ਦੁਆਰਾ ਸਗਰ ਦੇ ਮੋਏ 6000 ਪੁਤਰਾਂ ਦੀ ਭਸਮ ਤਰ ਗਈ ਅਤੇ ਉਨ੍ਹਾਂ ਦਾ ਉਧਾਰ ਹੋ ਗਿਆ।

22. ਸੰਕਰ ਜੀ, ਸ਼ਿਵ ਸ਼ੰਕਰ ਜਿਨ੍ਹਾਂ ਦਾ ਇਕ ਨਾਂ ਭੋਲੇ ਨਾਥ ਵੀ ਹੈ।

23. ਬਰ ਬਚਨ; ਵਰਦਾਨ ਜਿਸ ਦੁਆਰਾ ਵਿਗੜੇ ਕੰਮ ਰਾਸ ਹੋ ਜਾਂਦੇ ਹਨ।

24. ਤੇਜ ਰਵੀ ਕ੍ਰਾਂਤ: ਸੂਰਜ ਵਰਗਾ ਤੇਜ/ਪ੍ਰਤਾਪ।

25. ਅਭੰਗਾ: ਪਰਿਪੂਰਣ ਚਰਿਤ੍ਰ, ਅਲੌਕਾਰੀ ਘਟਨਾ।

 www.sikhbookclub.com

26. ਆਚਮਨ ਕਰੈ ; ਜਲ ਪਾਨ ਕਰੇ, ਪਾਣੀ ਪੀਵੇ ।

27. ਸਾਨ੍ਹੂ : ਇਕ ਰਿਸ਼ੀ ਨੇ ਜਾਨ੍ਹੂ ਫੋੜ ਕੇ ਗੰਗਾ ਪ੍ਰਗਟ ਕੀਤੀ । ਇਸ ਲਈ ਇਸ ਦਾ ਨਾਂ ਜਾਨਵੀ ਪਿਆ ਪਰ ਹਰਿਵੰਸ਼ ਪੁਰਾਨ ਵਿਚ ਕਥਾ ਇੰਜ ਹੈ ਕਿ ਇਕ ਵੇਰ ਜਨ੍ਹੁ ਨੇ ਗੰਗਾ ਫੱਕ ਲਈ/ਪੀ ਲਈ ਅਤੇ ਫਿਰ ਰਿਸ਼ੀਆਂ ਦੇ ਕਹਿਣ ਤੇ ਸਰੀਰ ਵਿਚੋਂ ਕੱਢੀ । ਇਸ ਲਈ ਗੰਗਾ ਦਾ ਨਾਂ 'ਜਨ-ਸੁਤਾ' ਅਤੇ ਜਾਨਵੀ ਹੋਇਆ ।

28. ਅਵਗਤ : ਅਵਿਗਤਿ : ਜਿਸ/ਜਿਨ੍ਹਾਂ ਦੀ ਗਤੀ ਨਾ ਹੋਈ ਹੋਵੇ । ਇਥੇ ਸਗਰ ਦੇ 6000 ਮੋਏ ਪੁਤਰਾਂ ਵਲ ਸੰਕੇਤ ਹੈ ।

29. ਆਦਿ ਗ੍ਰੰਥ ਪੰਨਾ 1116 ।

30. ਅਭੀਚ : ਅਵਿਜਿਤ ਲਗਨ ਵਾਲਾ । ਉਹ ਲਗਨ ਜਿਸ ਵਿਚ ਸਾਮ੍ਹਣੇ ਹੋ ਕੇ ਵੈਰੀ ਨੂੰ ਜਿਤਾਂਦਾ ਹੈ ।

31. ਗੁਰੂ ਜੀ ਦੀ ਯਾਤਰਾ ਦਾ ਉਲੇਖ ਹੈ ਕਿ ਉਹ ਗੰਗਾ ਜਮਨਾ ਆਦਿ ਦਰਿਆਵਾਂ ਦੇ ਕਿਨਾਰਿਆਂ ਤੇ ਸਥਿਤ ਤੀਰਥਾਂ ਤੇ ਗਏ । ਗੁਰ ਸਿਖਾਂ ਨੇ ਕਿਸੇ ਨੂੰ ਵੀ ਦਾਨ-ਦਛਣਾ ਜ਼ਕਾਤ ਆਦਿ ਨਹੀਂ ਦਿਤਾ । ਉਹ ਨਾਤੇ ਗੁਰੂ ਆਸਰੇ ਲੰਘਦੇ ਗਏ ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੯

**ਸਤਿਗੁਰ ਪਰ-ਉਪਕਾਰ ਜਗਤ ਕ੍ਰਿਤਾਰਥ ਕਰਨ ਕੇ ਨਮਿਤ ਬਾਵਲੀ ਤੀਰਥ ਪ੍ਰਗਟ ਕੀਆ,**

### ਦੋਹਰਾ

ਧਰਮਧੁਰੰਤਰ[1] ਸਤਿਗੁਰੂ ਕੀਨਾ ਪਰ-ਉਪਕਾਰ ।
ਬਾਵਲੀ[2] ਤੀਰਥ ਪ੍ਰਗਟ ਕਰ ਕੀਨਾ ਸਗਲ ਉਧਾਰ । ੧ ।

### ਚੌਪਾਈ

ਦੀਨ ਦਿਆਲ ਗੁਰ ਪਰ ਉਪਕਾਰੀ । ਸਭ ਦਿਵਸ ਏਕ ਯਹ ਕੀਆ ਬਿਚਾਰੀ ।
ਮੈ ਤੀਰਥ ਕਹੋ ਪ੍ਰਗਟ ਇਹ ਲੋਕ । ਬਢੇ ਸੁਖ ਪੁਨ ਮਿਟੇ ਅਘ ਸੋਕ । ੨ ।
ਤਬ ਕ੍ਰਿਪਾ-ਸਿੰਧ ਸਭ ਸਿਖ ਬੁਲਾਏ । ਤੀਰਥ ਠੌਰ ਪੁਨ ਦੀਆ ਬਤਾਏ ।
ਖੋਦਨ ਲਗੇ ਬਾਵਲੀ ਕੂਪ । ਧਰਮ ਛੇਤ੍ਰ ਤੀਰਥ ਆਨੂਪ । ੩ ।
ਸਭ ਸੰਗਤ ਤਹਾ ਕਾਰ ਕਮਾਂਵੈ । ਮਟੀ ਖੋਦੈ ਸੀਸ ਉਠਾਵੈ ।
ਸਤਿਗੁਰ ਬਚਨ ਹਿਰਦੇ ਧਰ ਸੇਵੈ । ਲੋਕ ਪਰਲੋਕ ਸਫਲੁ ਫਲੇਵੈ । ੪ ।
ਜੋ ਜਨ ਭਗਤਿ ਬਚਨ ਗੁਰ ਮਾਨੇ । ਅੰਤਰਿਜਾਮੀ ਸਤਿਗੁਰ ਜਾਨੇ ।
ਤਿਨ ਬਰਬਚਨ ਸਤਿਗੁਰ ਮੁਖ ਕਹੇ ।[4] ਹਰਿ ਕੀ ਭਗਤ ਸਿਧ ਪਦ ਲਹੇ । ੫ ।

### ਦੋਹਰਾ

ਨਿਤ ਨਿਤ ਨਏ ਚਰਿਤ੍ਰ ਹੋਇ ਮਹਿਮਾ ਕਹੀ ਨ ਜਾਇ ।
ਬਡਭਾਗੀ ਸਭ ਲੋਕ ਤਹਾ ਭਏ ਏਕਠੇ ਆਇ । ੬ ।

### ਚੌਪਾਈ

ਪ੍ਰਿਥਮ ਕਥਾ ਕਹੌ ਪ੍ਰੇਮ ਸੁਹਾਈ । ਸ੍ਰੀ ਗੁਰੂ ਰਾਮਦਾਸ ਜੋ ਕਾਰ ਕਮਾਈ ।
ਤਬ ਪ੍ਰਭ ਜੇਠਾ ਨਾਮੁ ਬਖਾਨੇ । ਭਗਤ ਰੂਪ ਹਰਿ ਜੀ ਬਪੁ ਠਾਨੇ । ੭ ।
ਜੇਠਾ ਜੀ ਗੁਰ ਬਚਨ ਮਨ ਧਾਰਾ । ਜਗ ਕੁਲ ਲਾਜ ਸਭ ਸੰਕ ਨਿਵਾਰਾ ।
ਪਰਮ ਧਰਮ ਸਤਿਗੁਰ ਕੀ ਭਗਤ । ਮਨ ਬਚ ਕਰਮ ਤਾਸੋਂ ਆਸਕਤ । ੮ ।



 www.sikhbookclub.com

ਪਰਮ ਪ੍ਰੀਤ ਸੋਂ ਕਾਰ ਕਮਾਵੈ। ਮਾਟੀ ਖੰਦ ਨਿਜ ਸੀਸ ਉਠਾਵੈ।
ਅਤ ਪ੍ਰਸੰਨ ਬੁਝ ਬਦ ਭਾਗ। ਮਨ ਤਨ ਸਤਿਗੁਰ ਦਿੜ ਅਨਰਾਗ।੯।
ਸਤਿਗੁਰ ਕੋ ਅੰਤਰਜਾਮੀ ਜਾਨੇ। ਅਰੁ ਸਰਬਗ ਅਦ੍ਵੈਤ ਪਛਾਨੇ।
ਜੋ ਸਤਗੁਰ ਨਾਮ ਭਜਨ ਮੁਖ ਕਰੈ। ਮਨ ਬਚ ਕਰਮ ਪ੍ਰੀਤ ਤਿਸ ਧਰੈ।੧੦।

## ਦੋਹਰਾ

ਜੇਠਾ ਜੀ ਕੇ ਕੁਲ ਪੁਰਖ ਅਰੁ ਭ੍ਰਾਤ ਸਖਾ ਕੁਲ ਅੰਸ।[9]
ਈਹਾ ਆਇ ਪਹੁਚੇ ਅਬੀ ਨਾਵਣ ਚਾਲੇ ਗੰਗ।੧੧।

## ਚੌਪਾਈ

ਸਭ ਮਿਲ ਜੇਠਾ ਜੀ ਪਹਿ ਆਏ। ਦੇਖ ਕ੍ਰਿਆ ਮਨ ਰੋਸ ਬਢਾਏ।
ਕਹੇ ਕੁਲ ਲਜਾ ਪਤਿ ਤੁਮ ਖੋਈ। ਸੁਸਰਾਰ ਰਹੇ ਸਿਰ ਮਾਟੀ ਢੋਈ।੧੨।[9]
ਸੁਨ ਜੇਠਾ ਜੀ ਹਸਮੁਖ ਬੋਲੇ। ਅਮ੍ਰਿਤ ਬਚਨ ਮੁਖ ਪ੍ਰੇਮ ਕਲੋਲੇ।
ਤੁਮ ਗੁਰ-ਸੇਵਕ ਮਹਮਾ ਜਾਨੋ। ਮਿਥਿਆ ਹੰਕਾਰ ਪ੍ਰਤਿਸਟਾ ਮਾਨੋ ਮਾਨੋ।੧੩।
ਸਭ ਮਿਲ ਸਤਿਗੁਰ ਦਰਸਨ ਗਏ। ਕਰ ਅਹੰਕਾਰ ਚਰਨਨ ਪਏ।
ਸਭ ਮਿਰਜਾਦਾ ਰਾਖੇ ਦਿਆਲ। ਤਾ ਕੋ ਆਦਰ ਕੀਆ ਸੰਭਾਲ।੧੪।
ਪੁਨ ਸਭਹਨ ਮਿਲ ਬਾਤ ਬਖਾਨੀ। ਤੁਮ ਜਗਤ ਗੁਰੂ ਸਗਲੋ ਜਗੁ ਜਾਨੀ।
ਕੁਟੰਬ-ਲਾਜ ਸਭ ਕੋ ਜਗ ਮਾਹੀ। ਤੁਮ ਜਗਤ ਗੁਰੂ ਤੁਮ ਕੋ ਕਛੁ ਨਾਹੀ।੧੫।

## ਦੋਹਰਾ

ਯਹ ਬਚਨ ਬਿਖਾਦ ਸਗਲ ਕਰੇ ਜੇਠਾ ਜੀ ਪਹੁਚੇ ਆਇ।
ਅਤ ਪ੍ਰਸੰਨ ਗੁਰ ਦਰਸਨ ਕਰ ਰਵ ਦੇਖ ਕਮਲ ਬਿਗਸਾਇ।੧੬।

## ਚੌਪਾਈ

ਪੁਨ ਜੇਠਾ ਜੀ ਕੋ ਦੇਖ ਤਿਨ ਕਹਾ। ਹਮਰੇ ਕੁਲ ਏਹੀ ਇਕ ਭਇਆ।
ਪਿਤਾ ਗ੍ਰਿਹ ਤਿਆਗ ਸਾਹੁਰੈ ਬਸੈ। ਸਿਰ ਮਾਟੀ ਢੋਵੈ ਸਭ ਜਗ ਹਸੈ।੧੭।
ਤੁਮ ਕੋ ਉਚਤ ਗੁਰੁ ਜੀ ਨਾਹੀ। ਜੋ ਇਨ ਕੁਲ ਤਜਿ ਸਿਰ ਮਾਟੀ ਪਾਈ।
ਤਦਪ ਲਾਜ ਕੁਟੰਬ ਤੁਮ ਕੀਜੈ। ਅਵਰੁ ਟਹਲ ਇਨ ਕੋਉ ਦੀਜੈ।੧੮।[11]
ਤਬ ਜੇਠਾ ਜੀ ਦ੍ਰਿਗ ਸਤਿਗੁਰ ਦੇਖਾ। ਅਤ ਪ੍ਰਸੰਨ ਪ੍ਰੇਮ ਬਸੇਖਾ।
ਦੇਖ ਦਿਸਾ ਸਤਿਗੁਰ ਛਕ ਰਹੇ।[12] ਮਮ ਪ੍ਰੇਮ-ਮਹੋਦਧ ਇਨ ਘਟ ਬਹੇ।੧੯।[13]
ਕੁਲ ਬੇਦੀ ਰੀਤ ਅਉ ਲੋਕਾਚਾਰ। ਜਿਉ ਤ੍ਰਿਨ ਬਹਿਓ ਪ੍ਰੇਮ ਜਲ ਧਾਰ।
ਮੇਰੀ ਪ੍ਰੇਮ ਭਗਤ ਰੰਗ ਰਾਤੇ। ਬਿਨੁ ਮਮ ਅਵਰ ਜਾਤ ਨਹੀ ਪਾਤੇ।੨੦।[14]

 www.sikhbookclub.com

## ਦੋਹਰਾ

ਤਬ ਸਤਿਗੁਰ ਦੇਖ ਵਿਗ ਪੰਚ ਕੇ ਬੋਲੇ ਸਹਜ ਸੁਭਾਇ।
ਮੈਂ ਜਗਤ ਛਡ੍ਰ ਇਨ ਸਿਰ ਦੀਆ ਤੁਮ ਸਿਰ ਮਾਟੀ ਪਾਇ। ੨੧।

## ਚੌਪਾਈ

ਤੁਮ ਬਡੇ ਸਭਗਤ ਪ੍ਰੇਮ ਨਹੀ ਜਾਨੋ। ਦ੍ਰਿੜ ਭੇਡ ਚਾਲ ਨਹੀ ਭਗਤ ਪਛਾਨੋ।[15]
ਜੌ ਜੇਠਾ ਤੁਮ ਕੁਲ ਜਨਮ ਨ ਧਰਤੇ। ਕੁਲ ਪਿਤ੍ਰ ਸਗਲ ਤੁਮ ਨਰਕਹ ਪਰਤੇ। ੨੨।
ਕਰ ਜੋਰ ਜੇਠਾ ਜੀ ਬਿਨੇ ਉਚਾਰਾ। ਪ੍ਰਭ ਪਤਿਤ ਉਧਾਰਨ ਬਿਰਦੁ ਤੁਮਾਰਾ।
ਤੁਮਰੇ ਪ੍ਰੇਮ ਰੰਗ ਨਹੀ ਰਾਤੇ। ਪ੍ਰਭ ਦਰਸਨ ਕਰ ਮੂਰਖ ਹੋਇ ਗਿਆਤੇ। ੨੩।
ਤਬ ਹਸੇ ਦਿਆਲ ਸੁਨ ਭਏ ਪ੍ਰਸੰਨ। ਧੰਨ ਧੰਨ ਜੇਠਾ ਤੁਮ ਧੰਨ।
ਤੁਮ ਬਿਨ ਕੋਊ ਨ ਮੋ ਕੋ ਬੂਝੇ। ਮੈ ਤੇ ਕੋ ਤੂ ਮੋ ਕੋ ਸੂਝੇ[16] । ੨੪।
ਸਭ ਲੋਕ ਬਿਦਾ ਹੋਇ ਗੰਗਾ ਗਏ। ਸ੍ਰੀ ਜੇਠਾ ਜੀ ਪ੍ਰਭ ਚਰਨਨ ਪਏ।
ਯਹ ਸੁਨੋ ਸਿਖ ਸਤਿਗੁਰ ਕਾ ਪ੍ਰੇਮ। ਯਹ ਪ੍ਰੇਮ ਸਦਾ ਦਾਤਾ ਸੁਖ ਛੇਮ। ੨੫।[16]

## ਦੋਹਰਾ

ਯਹ ਪ੍ਰੇਮ ਕਥਾ ਗੁਰ ਕੀ ਸੁਨੈ ਅਰੁ ਤੀਰਥ ਕ ਪ੍ਰਭਾਉ।
ਸਿਖੀ ਪਦੁ ਤਾ ਕੋ ਮਿਲੇ ਸਤਿਗੁਰ ਮਾਹਿ ਸਮਾਇ। ੨੬।

**ਸਾਖੀ ਸੰਪੂਰਨ ਹੋਈ** । ੯੦।

ਸ੍ਰੀ ਵਾਹਿਗੁਰੂ ਮੁਖ ਕਰੌ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਧਰਮ ਧੁਰੰਤਰ : ਧਰਮ ਰਕਸ਼ਕ, ਧਰਮ-ਭਾਰ ਨੂੰ ਸਿਰ ਰਖਣ ਵਾਲੇ ਸਤਿਗੁਰੂ।
2. ਬਾਵਲੀ ; ਗੁਰੂ ਅਮਰਦਾਸ ਜੀ ਦੁਆਰਾ ਗੋਇੰਦਵਾਲ ਵਿਚ ਤਿਆਰ ਕਰਵਾਈ ਗਈ ਬਾਵਲੀ।
3. ਕਾਰ ਕਮਾਵੈ : ਗੁਰੂ ਜੀ ਨੇ ਕਾਰ ਸੇਵਾ ਦੀ ਬੁਨਿਆਦ ਰਖ ਦਿਤੀ।
4. ਗੁਰੂ ਜੀ ਨੇ ਇਹ ਪੂਰਣ ਪ੍ਰਵਚਨ ਕਹੇ ਕਿ ਸੇਵਾ ਕਰਨਾ ਹੀ ਸਿੱਧੀ-ਪਦ ਨੂੰ ਪ੍ਰਾਪਤ ਕਰਨਾ ਹੈ।
5. ਆਸਕਤ : ਲਿਵਲੀਨ, ਪ੍ਰੇਮ, ਇਸ਼ਕ। ਗੁਰੂ ਭਗਤੀ ਹੀ ਭਾਈ ਜੇਠਾ ਜੀ ਦਾ ਇਸ਼ਕ ਸੀ।
6. ਸਰਬਗ : ਸਭ ਕੁਝ ਜਾਣਨ ਵਾਲਾ, ਜਾਣੀਜਾਣ।
7. ਅਦਵੈਤ : ਜਿਸ ਵਿਚ ਦਵੈਤ ਭਾਵ ਨਹੀਂ। ਇਕ ਈਸ਼ਵਰ ਵਿਚ ਵਿਸ਼ਵਾਸ ਰਖਣਾ।

8. ਭਾਈ ਜੇਠਾ ਜੀ ਕੁਲ-ਪੁਰਖ, ਮਿਤਰ ਅਤੇ ਰਿਸ਼ਤੇਦਾਰ ਸਭ ਕੁਝ ਹੁੰਦਿਆ ਹੋਇਆਂ ਵੀ ਇਥੇ ਕਾਰ ਸੇਵਾ ਦੀ ਗੰਗਾ ਵਿਚ ਇਸ਼ਨਾਨ ਕਰਨ ਵਾਲਿਆਂ ਵਿਚ ਮੋਹਰੀ ਸਨ।

9. ਭਾਈ ਜੇਠਾ ਜੀ ਦੇ ਰਿਸ਼ਤੇਦਾਰ ਆਖਣ ਲਗੇ, "ਤੂੰ ਚੰਗਾ ਜੁਆਈ ਹੈਂ। ਸਹੁਰੇ ਘਰ ਰਹਿੰਦਾ ਹੈ 'ਸਿਰ ਤੇ ਮਿਟੀ ਢੋਂਦਾ ਹੈਂ, ਤੈਨੂੰ ਸ਼ਰਮ ਬਿਲਕੁਲ ਨਹੀਂ ਆਉਂਦੀ ?"

10. ਜੇਠਾ ਜੀ ਪਿਆਰ ਸਤਿਕਾਰ ਨਾਲ ਕਿਹਾ' 'ਦਰਅਸਲ ਤੁਹਾਡਾ ਕੋਈ ਦੋਸ਼ ਨਹੀਂ', ਤੁਸੀਂ ਗੁਰੂ ਸੇਵਾ ਦਾ ਮਹੱਤਵ ਨਹੀ ਹੀ ਜਾਣਦੇ। ਤੁਸੀਂ ਤਾਂ ਅਹੰਕਾਰ ਨੂੰ ਹੀ (ਜੋ ਮਿਥਿਆ ਹੈ) ਮਾਨ-ਪ੍ਰਤਿਸ਼ਠਾ ਸਮਝਣ ਲਗ ਪਏ

ਹੈ, ਜੋ ਗਲਤ ਹੈ।

**11.** ਉਨ੍ਹਾਂ ਨੇ ਗੁਰੂ ਜੀ ਨੂੰ ਵੀ ਉਲਾਂਭਾ ਦਿਤਾ ਅਤੇ ਆਖਿਆ ਜੇ ਇਨ੍ਹਾਂ ਕੋਲੋਂ ਕੋਈ ਸੇਵਾ ਹੀ ਲੈਣੀ ਹੈ ਤਾਂ ਜ਼ਰੂਰ ਲਉ ਪਰ ਇਨ੍ਹਾਂ ਨੂੰ ਸਿਰ ਤੇ ਮਿਟੀ ਢੋਣ ਲਈ ਤਾਂ ਨਾ ਆਖੋ।

**12.** ਛਕ ਰਹੇ : ਹੈਰਾਨ ਹੋ ਗਏ।

**13.** ਇਨ੍ਹਾਂ ਦੇ ਹਿਰਦੇ ਵਿਚ ਤਾਂ ਮੇਰੇ ਪ੍ਰੇਮ ਦਾ ਸਮੁੰਦਰ ਠਾਠਾਂ ਮਾਰਦਾ ਹੈ।

**14.** ਉਨ੍ਹਾਂ ਨੇ ਕਿਹਾ ਮੇਰੀ ਮਿਥਿਆ ਮਰਯਾਦਾ ਤਾਂ ਗੁਰੂ ਸੇਵਾ ਦੀ ਗੰਗਾ ਵਿਚ ਇੰਜ ਰੁੜ ਗਈ ਹੈ ਜਿਵੇਂ ਕੋਈ ਨਿੱਕਾ ਜਿਹੀ ਤੀਲਾ ਗੰਗਾ ਵਿਚ ਰੁੜ ਜਾਂਦਾ ਹੈ।

**15.** ਤੁਸੀਂ ਮਰਯਾਦਾ ਨਹੀਂ ਸਮਝਦੇ ਸਗੋਂ ਭੇਡ ਚਾਲ ਚਲਦੇ ਹੋ।

**16.** ਬੰਦ ਕ੍ਰਮ ਅੰਕ 24 ਅਤੇ 25 ਪੁਰਾਤਤਵ ਵਿਭਾਗ ਦੀ ਪੋਥੀ ਦੀ ਸਹਾਇਤਾ ਨਾਲ ਪੂਰੇ ਕੀਤੇ ਗਏ ਹਨ।

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ॥

**ਸਾਖੀ ੧੦**

## ਮਾਈਦਾਸ ਬੈਸਨੋਂ ਕੇ ਬਖਸ ਕੀ ਕਥਾ

**ਦੋਹਰਾ**

ਅਤ ਆਚਾਰੀ ਬੈਸਨੋ ਮਾਈ ਦਾਸ ਤਿਸੁ ਨਾਮੁ ।
ਕਰੇ ਧਿਆਨ ਸ੍ਰੀ ਕ੍ਰਿਸਨ ਕੋ ਹਿਰਦੇ ਭਗਤ ਨਿਹਕਾਮ । ੧ ।[1]

**ਚੌਪਾਈ**

ਆਚਾਰੀ ਭਗਤ ਸਦਾ ਨਿਹਕਾਮ । ਮਨ ਦ੍ਰਿੜ ਭਗਤ ਬਿਸਨ ਨਿਭਰਾਮ ।
ਸਦਾ ਸੰਤਨ ਕੀ ਸੰਗਤ ਕਰੇ । ਨਿਸ ਦਿਨ ਧਿਆਨ ਕ੍ਰਿਸਨ ਮਨ ਧਰੇ । ੨ ।
ਦਿਵਸ ਏਕ ਤਾ ਕੇ ਮਨ ਰੁਰਿਓ । ਸੁਨ ਮਹਿਮਾ ਸਤਿਗੁਰ ਮਨ ਧਰਿਓ ।
ਸਮਾ ਪਾਇ ਗੁਰ ਦਰਸਨ ਆਇਆ । ਸਤਿਗੁਰ ਦੁਆਰ ਰਜ ਮਸਤਕ ਲਾਇਆ । ੩ ।
ਸੁਨੀ ਦਿਆਲ ਤਿਸ ਕਹਿਓ ਪਠਾਇ । ਲੰਗਰ ਪ੍ਰਸਾਦ ਕਰ ਦਰਸਨ ਆਇ ।
ਬਿਨ ਸੰਜਮ ਪ੍ਰਸਾਦਿ ਨ ਪਾਵੈ । ਪ੍ਰਭ ਬਿਨ ਖਾਏ ਦਰਸਨ ਨ ਦਿਵਾਵੈ । ੪ ।
ਤਿਨ ਮਨ ਮੋ ਕੀਨ ਬੀਚਾਰ । ਛਾਡ ਨ ਸਾਕੋ ਕ੍ਰਿਆ ਅਚਾਰ ।
ਬਿਨ ਦਰਸਨ ਨਿਜ ਗ੍ਰਿਹ ਫਿਰ ਗਇਆ । ਨਿਸਦਿਨ ਮਨ ਤਿਨੁ ਸੰਸ ਭਇਆ । ੫ ।

**ਦੋਹਰਾ**

ਮੈ ਸੰਤ ਦਰਸਨ ਨਹੀ ਪਾਇਆ ਮਨ ਸੰਸਾ ਕੀਆ ਅਪਾਰ ।
ਪੁਨ ਬਿਚਾਰ ਮਨ ਮੋ ਕਰਾ ਅਬ ਚਲੋ ਦੁਆਰਕਾ[2] ਦੁਆਰ । ੬ ।

**ਚੌਪਾਈ**

ਕਰ ਬਿਚਾਰ ਦੁਆਰਕਾ ਆਇਆ । ਮਨ ਮੋ ਯਹ ਮਤ ਦ੍ਰਿੜ ਠਹਰਾਇਆ ।
ਦੁਆਰਕਾ ਮਾਹਿ ਬਸੇ ਹਰਿਰਾਈ । ਹੋਇ ਦਿਆਲ ਮੋਹਿ ਦਰਸ ਦਿਖਾਈ । ੭ ।
ਅਤ ਪ੍ਰੇਮ ਭਰਾ ਮਗ ਮੋ ਸੋ ਚਲੇ । ਬਿਨ ਕ੍ਰਿਸਨ ਭਜਨ ਇਕ ਨਿਮਖ ਨ ਟਲੇ ।
ਅਵਰ ਇੱਛਾ ਕਛੁ ਮਨ ਨਹੀ ਆਨੈ । ਰਟੈ ਕ੍ਰਿਸਨ ਦਰਸਨ ਮਨ ਮਾਨੈ । ੮ ।
ਦੁਆਰਾਵਤੀ[3] ਜਬੀ ਨਿਕਟਾਈ । ਇਕ ਬਨ ਮੋ ਚਲਤੇ ਪਹੁਚੇ ਆਈ ।
ਤਹ ਚਲੀ ਬਿਆਰ ਘਟਾ ਘਨ ਛਾਇਆ । ਦਮਕੇ ਦਾਮਨ ਜਲ ਬਰਖਾਇਆ । ੯ ।

ਤਿਨ ਬਰਤ ਇਕਾਦਸੀ ਬਿਨ ਫਲਹਾਰ ।[5] ਕਾਂਪੈ ਤਨ ਜਾੜਾ ਅਤ ਬਿਆਰ ।
ਢੂੰਢ ਰਹੇ ਕਹੂ ਠੌਰ ਨਾ ਪਾਈ । ਬਿਰਖ ਖੋੜ ਮੈ ਨਿਸ ਬੀਤਾਈ । ੧੦ ।

### ਦੋਹਰਾ

ਨਿਸ ਸਗਰੀ ਜਾਗਤ ਰਹੇ ਰਟਤ ਕ੍ਰਿਸਨ ਕੋ ਨਾਮ ।
ਪ੍ਰਾਤ ਉਪਾਰੰਨ ਦੁਆਦਸੀ ਕੋ ਬਿਨ ਹਰ ਪੂਰ ਨ ਕਾਮ । ੧੧ ।

### ਚੌਪਾਈ

ਭਈ ਪ੍ਰਭਾਤ ਦੁਆਦਸੀ ਰਾਨੀ । ਉਪਾਰਨ ਕੀ ਬਿਧ ਨਹੀ ਬਨੀ ।
ਮਾਈਦਾਸ ਸ੍ਰੀ ਕ੍ਰਿਸਨ ਧਿਆਇਆ ਬੂਝਾ ਪ੍ਰੇਮ ਤਹਾ ਪ੍ਰਭ ਆਇਆ । ੧੨ ।
ਪ੍ਰਭ ਥਾਲ ਪਰੋਸ ਤਿਸ ਆਗੈ ਰਾਖਾ । ਦਰਸਨ ਦੀਨਾ ਮੁਖੋਂ ਨ ਭਾਖਾ ।
ਮਾਈ ਦਾਸ ਦੇਖਾ ਜਬ ਥਾਲੁ । ਸਿਧ ਰਸੋਈ ਭਾਤ ਅਉ ਦਾਲ । ੧੩ ।
ਆਚਾਰ ਮਨ ਸੰਕਾ ਆਈ । ਪ੍ਰੇਮ ਨੇਮ ਕਹੂ ਬਨੈ ਨ ਭਾਈ ।
ਉਪਜੀ ਮਨ ਪਕਵਾਨ ਜਿ ਪਾਵੈਂ । ਕਰੌਂ ਉਪਾਰਾ ਭੋਗ ਲਗਾਵੈਂ । ੧੪ ।
ਤਬ ਦੀਨ ਦਿਆਲ ਪਕਵਾਨ ਤਹ ਧਰਾ । ਲੈ ਮਾਈ ਦਾਸ ਬਿਚਾਰ ਮਨ ਕਰਾ ।
ਇਸ ਬਨ ਮੈ ਕੌਨ ਭਰ ਥਾਲ ਮਹਿ ਲਿਆਇਆ ।
ਚਿਤਵਿਓ ਪਕਵਾਨ ਸੋਊ ਪੁਨਪਾਇਆ । ੧੫ ।

SIKHBOOKCLUB.COM

### ਦੋਹਰਾ

ਬੂਝਿਓ ਮਨ ਮੈ ਚਲਤੁ ਹਰਿ ਖੋਜਿਓ ਦਹਿ ਦਿਸ ਜਾਇ ।
ਕੁਛੁ ਕਹੂੰ ਦ੍ਰਿਸਟ ਨਹੀ ਆਵਈ ਤਬ ਕਰੀ ਪ੍ਰੇਮ ਅਧਕਾਇ । ੧੬ ।

### ਚੌਪਾਈ

ਵਹ ਥਾਲ ਪਕਵਾਨ ਪੜਾ ਕਹੂੰ ਰਹਾ । ਬਰਤੁ ਨੇਮ ਪ੍ਰੇਮ ਮੈ ਬਹਾ ।
ਉਮਗਿਓ ਪ੍ਰੇਮ ਸਿੰਧ-ਪ੍ਰਵਾਹ ।[6] ਮਾਈਦਾਸ ਨ ਪਾਵੈ ਥਾਹ । ੧੭ ।
ਰੁਦਨ ਕਰੇ ਅਉ ਅਤ ਬਿਲਲਾਈ । ਹੇ ਕ੍ਰਿਸਨ ਪਤਤ ਤਾਰਨ ਬਿਰਦਾਈ ।[7]
ਹੋਹੁ ਦਇਆਲ ਦਰਸਨ ਮੋਹਿ ਦੀਜੈ । ਪਾਵੈ ਦਰਸ ਮਨ ਸਾਂਤ ਪਤੀਜੈ । ੧੮ ।
ਤਬ ਦੀਨਦਿਆਲ ਤਿਸ ਪ੍ਰੇਮ ਪਛਾਨਾ । ਨਹੀ ਦਰਸਨ ਦੀਨਾ ਬਚਨ ਬਖਾਨਾ ।
ਹੇ ਮਾਈਦਾਸ ਤੂੰ ਮੇਰਾ ਭਗਤ । ਮਮ ਪ੍ਰੇਮ ਭਗਤ ਅਉ ਪਰਮ ਵਿਰਕਤ । ੧੯ ।
ਜਹਾ ਪ੍ਰੇਮ ਤਹਾ ਨੇਮੁ ਨ ਫੁਰੇ । ਜਹਾ ਨੇਮੁ ਪ੍ਰੇਮ ਤਬ ਦੁਰੇ ।[8]
ਤੈ ਸਤਿਗੁਰ ਦੁਆਰੇ ਸੰਕਾ ਕਰਾ । ਰਾਖਾ ਨੇਮੁ ਪ੍ਰੇਮੁ ਪਰਹਰਾ । ੨੦ ।

### ਦੋਹਰਾ

ਉਹਾ ਜਾਇ ਦਰਸਨ ਕਰੋ ਯਹ ਕਹੋ ਸਤ ਮੈ ਤੋਹਿ ।
ਈਹਾਂ ਦਰਸ ਕਬਹੂੰ ਨਹੀ ਇਹ ਨਿਜ ਮਤ ਹੈ ਮੋਹਿ । ੨੧ ।[9]

## ਚੌਪਾਈ

ਮਮ ਨਿਜ ਸਰੂਪ ਤਹਾ ਭੇਦ ਨ ਕੋਇ । ਜਗ ਤਾਰਨ ਕਾਰਨ ਬਪੁ ਸੋਇ ।
ਜਾਉ ਤਹਾਂ ਦਰਸਨ ਅਬ ਕਰੋ । ਮੈਂ ਤਹਾ ਸਦਾ ਅਬ ਸੰਕਾ ਹਰੋ । ੨੨ ।
ਮਾਈਦਾਸ ਸੁਨ ਬਚਨ ਮਗਮਾਨੇ । ਤਬ ਸਤਿਗੁਰ ਪਾਰ ਬ੍ਰਹਮ ਕਰ ਜਾਨੇ।
ਗੋਬਿੰਦਵਾਲ ਕੋ ਮਗ ਪੁਨ ਲੀਨਾ । ਮਾਰਗ ਚਲੇ ਪ੍ਰੇਮਰਸ ਭੀਨਾ । ੨੩ ।
ਗੋਬਿੰਦਵਾਲ ਮੇਂ ਪਹੁਚੇ ਜਾਇ । ਪ੍ਰਥਮ ਪ੍ਰਸਾਦਿ ਲੰਗਰ ਸੋ ਪਾਇ ।
ਪੁਨ ਸਤਿਗੁਰ ਕੇ ਦਰਸਨ ਲਾਗੇ । ਪ੍ਰਮ ਭਗਤ ਪ੍ਰੇਮ ਰਸ ਪਾਗੇ । ੨੪ ।
ਰੂਪ ਸਨਾਤਨ ਦਰਸਨ ਕਰਾ । ਮਾਤਾ ਪ੍ਰੇਮ ਸਤਿਗੁਰ ਰਹਾ ਖਰਾ ।
ਜਿਉ ਰੂਪ ਸਨਾਤਨ ਬੇਦਨ ਗਾਇਆ । ਗੁਰ ਅੰਤਰ ਬਾਹਰ ਵਹੀ ਦਿਖਾਇਆ । ੨੫ ।

## ਦੋਹਰਾ

ਸੰਖ ਚਕ੍ਰ ਅਰੁ ਗਦਾ ਪਦਮ ਉਰ ਬਨਮਾਲ ਸੁਹਾਇ ।
ਆਦਿ ਰੂਪ ਸ੍ਰੀ ਅਮਰ ਗੁਰ ਧਰ ਦੀਨਾ ਸੰਤ ਦਿਖਾਇ । ੨੬ ।

## ਚੌਪਾਈ

ਮੋਰ ਮੁਕਟ ਪੀਤੰਬਰ ਸੋਹੇ । ਸਿਆਮ ਘਟਾ ਦਾਮਨ ਦੁਤ ਮੋਹੇ ।
ਕਰਨ ਕੁੰਡਲ ਮੁਕਤਾਹਲ ਮਾਲਾ । ਜਿਮ ਨਿਸ ਸਿਆਮ ਤਰੰਗਨ ਜਾਲਾ । ੨੭ ।[10]
ਕਮਲ ਨੈਨ ਸੁੰਦਰ ਉਜਿਆਰੇ । ਕ੍ਰਿਪਾ ਦ੍ਰਿਸ਼ਟਿ ਸੰਤਨ ਦ੍ਰਿਗ ਧਾਰੇ ।
ਸਿਆਮ ਅੰਗ ਸੁਠਿ ਭੁਜਾ ਬਿਸਾਲਾ ।[11] ਆਦ ਜੁਗਾਦਿ ਸੰਤ ਰਛਪਾਲਾ । ੨੮ ।
ਸੁੰਦਰ ਮੁਖ ਅਧਰ ਮੰਦ ਮੁਸਕਾਤ । ਦਾਤਨ ਛਬ ਮੁਕਤਾਹਲ ਪਾਤ ।
ਕੋਮਲ ਚਰਨ ਪਾਵੜੀ ਸੋਹੈ । ਮਹਾ ਪ੍ਰਕਾਸ਼ ਰਵਿ ਕੀ ਦੁਤ ਮੋਹੈ । ੨੯ ।
ਜਬ ਮਾਈਦਾਸ ਇਹ ਦਰਸਨ ਪਾਵਾ । ਤਨ ਮਨ ਕੀ ਸਭ ਸੁਧ ਬਿਸਰਾਵਾ ।
ਮੂੰਦ ਨੇਤ੍ਰ ਅੰਤਰਗਤ ਦੇਖਾ । ਵਹੀ ਰੂਪ ਨਿਜ ਹਿਰਦੇ ਪੇਖਾ । ੩੦ ।

## ਦੋਹਰਾ

ਯਹ ਰੂਪ ਦਿਖਾਇ ਮਾਈ ਦਾਸ ਕੋ ਪੁਨਿ ਸੰਕੋਚਿ ਸਮਾਇ ।
ਧਰ ਵਹੀ ਰੂਪ ਸਤਿਗੁਰ ਦਿਆਲ ਲੀਨਾ ਨਿਕਟਿ ਬੁਲਾਇ । ੩੧ ।

## ਚੌਪਾਈ

ਦੇਖ ਦਰਸ ਚਰਨਨ ਪਰ ਪਰਾ । ਗੁਰ ਦੀਨਦਿਆਲ ਮਸਤਕ ਕਰ ਧਰਾ ।
ਗੁਰ ਉਸਤਤ ਮੁਖ ਕਰਨੇ ਲਾਗਾ । ਜਾਗਾ ਮਸਤਕ ਭਾਗ ਸੁਭਾਗਾ । ੩੨ ।
ਤਬ ਕਰੀ ਬਿਨਤੀ ਹੇ ਪ੍ਰਭਦਿਆਲ । ਮੋਹਿ ਦੇ ਸਰੂਪ ਰਖ ਚਰਨਨ ਨਾਲ ।
ਤਬ ਸਤਿਗੁਰ ਤਾ ਕੋ ਬਚਨ ਸੁਨਾਇਆ । ਤੁਮ ਹਰਿ ਦਰਸਨ ਈਹਾ ਪਾਇਆ । ੩੩ ।


www.sikhbookclub.com

ਆਠ ਦਿਵਸ ਜਬ ਹੋਇ ਬਿਤੀਤ । ਪ੍ਰਗਟ ਕਰੋਂ ਤੁਮਰੋ ਗੁਰ ਮੀਤ ।
ਅਬ ਕਰੋ ਅਨੰਦ ਰਹੋ ਮਮ ਪਾਸ । ਮੈਂ ਪੂਰਨ ਕਰੌਂ ਤੁਮਰੀ ਯਹ ਆਸ । ੩੪ ।

ਮਾਈਦਾਸ ਅਨੰਦ ਮਨ ਭਰੇ । ਰਹੇ ਤਹਾ ਦਰਸਨ ਗੁਰ ਕਰੇ ।
ਅੰਤਰ ਬਾਹਰ ਭਇਆ ਪ੍ਰਕਾਸ । ਦੀਨਬੰਧ ਪ੍ਰਭ ਤਿਸ ਕਰੀ ਸੁਪਾਸ । ੩੫ ।

**ਦੋਹਰਾ**

ਯਹ ਮਾਈ ਦਾਸ ਕੇ ਪ੍ਰੇਮ ਕੀ ਸੁਨੇ ਕਥਾ ਚਿਤ ਲਾਇ ।
ਪ੍ਰੇਮ ਭਗਤ ਉਰ ਮੋ ਬਸੇ ਸਤਿਗੁਰ ਕਰੇ ਸਹਾਇ । ੩੬ ।

**ਸਾਖੀ ਪੂਰਨ ਹੋਈ** । ੯੧ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਮਾਈ ਦਾਸ : ਮਾਝੇ ਦੇ ਇਕ ਪਿੰਡ ਨਰੋਲੀ ਦਾ ਵਸਨੀਕ ਭਾਈ ਮਾਈਦਾਸ ਵੈਸ਼ਨਵ ਭਗਤ ਸੀ । ਗੁਰੂ ਜੀ ਦੀ ਸ਼ਰਣੀ ਆ ਕੇ ਦ੍ਰਿੜ ਗੁਰਸਿਖੀ ਭਗਤੀ ਰੰਗ ਵਿਚ ਰੰਗਿਆ ਗਿਆ । ਨਤੀਜੇ ਵਜੋਂ ਆਪਣੇ ਇਲਾਕੇ ਵਿਚ ਇਕ ਵਡਾ ਗੁਰਸਿਖ ਪ੍ਰਚਾਰਿਕ ਪ੍ਰਸਾਰਿਕ ਪ੍ਰਸਿੱਧ ਹੋਇਆ ।
2. ਦੁਆਰਾ ਦੁਆਰਾ : ਕਾਠੀ ਆਵਾੜ ਵਿਚ ਗੁਜਰਾਤ ਪ੍ਰਾਂਤ ਦਾ ਇਕ ਪ੍ਰਸਿੱਧ ਨਗਰ ਜੋ ਲੰਬੇ ਅਰਸੇ ਤਕ ਯਾਦਵ-ਕੁਲ ਦੀ ਰਾਜਧਾਨੀ ਰਿਹਾ ਹੈ । ਸ੍ਰੀ ਕ੍ਰਿਸ਼ਣ ਜੀ ਦੀ ਵੀ ਇਹੀ ਰਾਜਧਾਨੀ ਸੀ ।
3. ਦੁਆਰਾਵਤੀ : ਬਹੁਤ ਦੁਆਰਾ (ਦਰਵਾਜਿਆਂ/ਵਾਲੀ ਨਗਰੀ ; ਦੁਆਰਕਾ ।
4. ਬਿਆਰ : ਹਵਾ, ਵਾਯੂ ।
5. ਫਲਹੁਹਾਰ : ਫਲ ਖਾਣਾ, ਇਥੇ ਭਾਵਾਰਥ ਕੁਝ ਖਾਣ ਤੋਂ ਹੈ ।
6. ਸਾਗਰ ਦੇ ਪਾਣੀ ਦੇ ਵੇਗ ਵਾਂਗ ਪ੍ਰੇਮ ਪ੍ਰਗਟ ਹੋਇਆ ।
7. ਪਤਿਤਾਂ ਨੂੰ ਤਾਰਨਾ ਹੀ ਤੇਰਾ ਨਿਤ ਕਰਮ ਹੈ ।
8. ਨੇਮ ਅਤੇ ਪ੍ਰੇਮ ਇਕਠੇ ਨਹੀਂ ਤੁਰਦੇ ।
9. ਬੇਦਨ : ਵੇਦ, ਜਿਸ ਤਰ੍ਹਾਂ ਵੇਦਾਂ ਵਿਚ ਵਰਣਿਤ ਹੈ ।
10. ਸ੍ਰੀ ਕ੍ਰਿਸ਼ਣ ਜੀ ਵਾਲਾ ਰੂਪ । ਅੱਗੇ ਸ੍ਰੀ ਕ੍ਰਿਸ਼ਣ ਦੇ ਅੰਗ ਪ੍ਰਤਿ ਅੰਗ ਦੀ ਸਿਫਤ ਹੈ ।
11. ਪੁਰਾਤਤਵ ਵਿਭਾਗ ਦੀ ਪੋਥੀ ਵਿਚੋਂ ਬੰਦ ਕ੍ਰਮ ਅੰਕ 28 ਦੀਆਂ ਅੰਤਿਮ ਤੁਕਾਂ, 29 ਦੀਆਂ ਪਹਿਲੀਆਂ ਹਨ ਅਤੇ 29 ਦੀਆਂ ਪਹਿਲੀਆਂ ਦੋ ਤੁਕਾਂ 2) ਦੀਆਂ ਆਖਰੀ ਤੁਕਾਂ ਹਨ ।

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੧

## ਬਾਂਵਲੀ ਤੀਰਥ ਕੇ ਜਲ-ਪ੍ਰਕਾਸ ਕੀ ਵਾਰਤਾ

### ਸੋਰਠਾ

ਜਿਨ ਕਰੀ ਬਾਵਲੀ ਕਾਰ ਬਹੁ ਸਿਖਨ ਮਿਲਿਓ ਸਿਧ-ਪਦ ।
ਕਹਿ ਨ ਸਕੌਂ ਬਿਸਥਾਰ ਕਾਰਨ ਭਗਤ ਲੀਲਾ ਰਚੀ । ੧ ।

### ਚੌਪਾਈ

ਖੋਦੈ ਸਿਖ ਬਾਵਲੀ ਕੂਪ । ਪਾਵਨ ਤੀਰਥ ਪਰਮ ਅਨੂਪ ।
ਕਾਰਨ ਭਗਤ ਪ੍ਰਤਗਿਆ ਧਰੀ । ਗੁਰ ਅਮਰ ਦਿਆਲ ਦਇਆ ਜਗ ਕਰੀ । ੨ ।
ਬਹੁਤ ਸਿਖ ਤਹਾ ਕਾਰ ਕਮਾਈ । ਮਾਟੀ ਖੋਦੀ ਸੀਸ ਉਠਾਈ ।
ਪ੍ਰੇਮ ਪ੍ਰਤਗਿਆ ਦੇਖ ਦਇਆਲ । ਦਇਆਸਿੰਧ ਨਿਜ ਬਿਰਦੁ ਸਮਾਲ । ੩ ।
ਗੁਰ ਰਾਮ ਦਾਸ ਜੀ ਕਾਰ ਕਮਾਈ । ਪਾਰੋ ਜੀ ਆਦਿ ਸਿਖ ਗੁਰ ਭਾਈ ।
ਖੋਦਤ ਖੋਦਤ ਜਲ ਲਗ ਗਇਆ । ਕੰਕਰ ਦਟਾਨ ਪ੍ਰਗਟ ਤਹ ਭਇਆ । ੪ ।
ਤਿਸ ਤੋੜੇ ਸਿਖ ਬਹੁਤ ਜਤਨ ਕਰਾਹੀ । ਤਿਸੁ ਤੋੜੇ ਬਿਨੁ ਜਲ ਨਿਸਰਤ ਨਾਹੀ ।
ਕੰਕਰ ਤੋੜ ਕੋਊ ਨਹੀ ਸਾਕੈ । ਕਰ ਕਰ ਜਤਨ ਅਨੇਕ ਥਕ ਥਾਕੇ । ੫ ।

### ਸੋਰਠਾ

ਕੰਕਰ ਤੂਟਿਓ ਨਾਹਿ ਤਬ ਸਭ ਮਿਲ ਸਤਿਗੁਰ ਪਹ ਗਏ ।
ਸਭ ਦੀਨੀ ਬ੍ਰਿਥਾ ਸੁਨਾਇ ਤਬ ਕ੍ਰਿਪਾਸਿੰਧ ਆਗਿਆ ਕਰੀ । ੬ ।

### ਚੌਪਾਈ

ਮਾਨਕ ਚੰਦ ਪਥਰੀਆ ਜਾਤ । ਖਤ੍ਰੀ ਕੁਲ ਸੁੰਦਰ ਦ੍ਰਿੜ ਗਾਤ ।
ਮਨ ਤਨ ਪ੍ਰੇਮ ਸਤਿਗੁਰ ਕੀ ਪ੍ਰੀਤ । ਦੇਖ ਦਇਆਲ ਤਿਸ ਆਗਿਆ ਕੀਤ । ੭ ।
ਹੇ ਮਾਨਕ ਚੰਦ ਹਥ ਲੇਹ ਵਿਦਾਨ । ਕੰਕਰ ਪਰ ਮਾਰੋ ਬਲ ਤਾਨ ।
ਸੁਨਤ ਬਚਨ ਚਰਨਨ ਪਰ ਪਰਾ । ਗੁਰ ਹੋਇ ਦਿਆਲ ਪੀਠ ਕਰ ਧਰਾ । ੮ ।
ਲੈ ਹਾਥ ਵਿਦਾਨ ਬਾਵਲੀ ਗਇਆ । ਬਲ ਤਾਨ ਕੰਕਰ ਪਰ ਮਾਰਤ ਭਇਆ ।
ਫੂਟਿਓ ਕੰਕਰ ਉਮਰਿਓ ਜਲ ਤਾਹ । ਬੂਠ ਗਏ ਮਾਨਕ ਜਲ ਮਾਹਿ । ੯ ।


www.sikhbookclub.com

ਤਿਸ ਮਿਰਤਕ-ਤਨੁ ਜਲ ਪਰ ਤਰ ਆਇਆ । ਯਹ ਬਿਰਤੰਤ ਸਤਿਗੁਰੂ ਸੁਨਾਇਆ ।
ਪ੍ਰਭ ਕੀਆ ਬਚਨ ਮਾਨਕ ਨਹੀ ਮਰੇ । ਲੇ ਆਵੈ ਸਨਮੁਖ ਮਮ ਧਰੇ । ੧੦

### ਦੋਹਰਾ

ਮਿਰਤਕ ਮਾਨਕ ਚੰਦ ਕੋ ਲੇ ਆਏ ਤਤ ਕਾਲ ।
ਸਤਿਗੁਰ ਕੇ ਆਗੇ ਧਰਾ ਦੇਖਾ ਦੀਨ ਦਇਆਲ । ੧੧ ।

### ਚੌਪਾਈ

ਦੇਖ ਦਿਆਲ ਦਇਆ ਮਨ ਕਰਾ । ਪ੍ਰਭ ਦਾਹਿਨ ਚਰਨ ਮਸਤਕ ਤਿਸ ਧਰਾ ।
ਮਾਥੇ ਪ੍ਰਗਟਿਓ ਪੂਰਨ ਭਾਗ । ਉਠ ਬੈਠਾ ਜਨੁ ਸੋਇਆ ਜਾਗ । ੧੨ ।[2]
ਤਬ ਦਿਆਲ ਹਾਥ ਸਿਰ ਫੇਰਾ । ਘਟ ਭਇਆ ਪ੍ਰਕਾਸ ਗਇਆ ਭਰਮ ਅੰਧੇਰਾ ।
ਅਚਰਜ ਦਿਸਾ ਤਾ ਕੀ ਤਬ ਭਈ । ਸਤਿਗੁਰ ਲੀਲਾ ਜਾਤ ਨ ਕਹੀ । ੧੩ ।
ਰਿਧ ਸਿਧ ਬਖਸ ਤਿਸ ਕਰਾ । ਮਾਨਕ ਜੀਵੜਾ ਨਾਮੁ ਤਿਸ ਧਰਾ ।
ਪ੍ਰਭ ਮਾਈਦਾਸ ਕੋ ਲੀਆ ਬੁਲਾਇ । ਦੀਆ ਮਾਨਕ ਚਰਨਨ ਪਾਇ । ੧੪ ।
ਹੇ ਮਾਈਦਾਸ ਤੁਮਰਾ ਗੁਰ ਏਹ । ਇਨ ਸੋ ਸਦਾ ਧਰੇ ਮਨ ਏਹ ।
ਅਰੁ ਮੰਤ੍ਰ ਸਰੂਪ ਤੁਮ ਦੇਹੁ ਬਤਾਇ । ਗੁਰਮੁਖੀ ਤਿਲਕ ਮਸਤਕ ਤੁਮ ਲਾਇ । ੧੫ ।[3]

### ਦੋਹਰਾ

ਸੇਲੀ ਤਿਲਕ ਜਗ ਰੂਪ ਧਰ ਸਤਿਨਾਮ ਜਪੁ ਜਾਪੁ ।
ਭਗਤਿ ਸੰਗ੍ਰਿਆ ਤੁਮ ਕੋ ਦਈ ਮੇਟੋ ਜਗ ਸੰਤਾਪ । ੧੬ ।[4]

### ਚੌਪਾਈ

ਅਬ ਤੁਮ ਅਪਨੇ ਗ੍ਰਿਹ ਕੋ ਜਾਵੋ । ਹਰਿ ਹਰਿ ਜਪੋ ਸਭ ਲੋਕ ਜਪਾਵੋ ।
ਗੁਰਮਖ ਪੰਥ ਜਗ ਕਰੋ ਪ੍ਰਕਾਸ । ਸਭ ਘਟ ਹੋਵ ਭਗਤ ਨਿਵਾਸ । ੧੭ ।[5]
ਮਿਲ ਦੋਨੋ ਨਿਜ ਗ੍ਰਿਹ ਕੋ ਗਏ । ਮੁਕਤ ਭੁਗਤ ਪਾਇ ਸੁਖ ਲਏ ।
ਸਤਿਗੁਰ ਰੂਪ ਹਿਰਦੇ ਸਦ ਰਹੇ । ਸਤਿਨਾਮ ਉਪਦੇਸ ਜਸ ਕਹੇ । ੧੮ ।
ਜੋ ਕਹੇ ਬਚਨ ਸੋਈ ਜਗ ਫੁਰੇ । ਜੋ ਪਾਇ ਮਨੋਰਥ ਚਰਨਨ ਪਰੇ ।
ਤਾ ਕੋ ਹਰਿ ਕੀ ਭਗਤ ਦ੍ਰਿੜਾਵੈ । ਗੁਰਮੁਖ ਕਰ ਹਰਿ ਮਾਰਗ ਲਾਵੈ । ੧੯ ।
ਬਸੋਏ ਕੇ ਦਿਨ ਮੇਲੇ ਸੰਗਤ । ਭਜਨ ਕਰਤ ਆਵੈ ਮਿਲ ਪੰਗਤ ।
ਗੁਰ ਅਮਰ ਦਇਆਲ ਕਾ ਦਰਸਨ ਕਰੈ । ਪਾਇ ਭਗਤ ਸਿਧ ਭਵ ਤਰੈ । ੨੦ ।[6]

### ਸੋਰਠਾ

ਕੀਨਾ ਬਖਸਹ ਦਇਆਲ ਪੰਥ ਪ੍ਰਸਿਧ ਕਰਨੇ ਨਮਿਤ ।
ਹੋਵੈ ਸਿਖ ਨਿਹਾਲ ਪਾਰ ਬ੍ਰਹਮ ਗੁਰ ਦਰਸ ਕਰ । ੨੧ ।


www.sikhbookclub.com

## ਸਾਖੀ ਪੂਰਨ ਹੋਈ । ੯੨ ।

ਸੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਵੇ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਮਾਨਕ ਚੰਦ : ਮਾਣਕ ਚੰਦ ਪੰਥਰੀਆ ਪਤਰੋ ਵੈਰੋਵਾਲ ਦਾ ਵਸਨੀਕ ਸੀ । ਇਸੇ ਨੇ ਗੋਇੰਦਵਾਲ ਦੀ ਬਾਉਲੀ ਦਾ ਕੜ ਤੋੜਿਆ ਸੀ ਅਤੇ ਡੁਬ ਕੇ ਮਰ ਗਿਆ ਸੀ । ਗੁਰੂ ਸਾਹਿਬ ਨੇ ਇਸ ਦਾ ਨਾਂ ਜੀਵੜਾ ਰਖਿਆ ਸੀ ।

2. ਮਾਨਕ ਚੰਦ ਜੀ ਪਿਆ । ਇਸ ਤਰ੍ਹਾਂ ਦੀਆਂ ਹੋਰ ਵੀ ਬਹੁਤ ਸਾਰੀਆਂ ਕਥਾਵਾਂ ਆਈਆਂ ਹਨ ਜਿਨ੍ਹਾਂ ਵਿਚ ਮ੍ਰਿਤਕ ਨੂੰ ਜਿਵਾਉਣ ਦੀ ਗਲ ਕਹੀ ਗਈ ਹੈ । ਅਜ ਦੇ ਪਾਠਕ ਲਈ ਇਹ ਗਲਾਂ ਅਲੋਕਾਰੀ ਪ੍ਰਵ੍ਰਿਤੀ ਦੀਆਂ ਪ੍ਰਤੀਤ ਹੁੰਦੀਆਂ ਹਨ ।

3. ਗੁਰੂ ਜੀ ਨੇ ਮਾਈਦਾਸ ਨੂੰ ਮਾਨਕ ਚੰਦ ਦੇ ਪੈਰੀਂ ਪਾਇਆ ਅਤੇ ਆਖਿਆ, "ਇਹ ਤੇਰਾ ਗੁਰੂ ਹੈ । ਹੁਣ ਘਰੀਂ ਜਾਓ, ਆਪ ਹਰਿਨਾਮ ਜਪੋ ਅਤੇ ਦੂਜਿਆਂ ਨੂੰ ਵੀ ਜਪਾਓ ।"

4 ਉਨ ਜਾਂ ਰੇਸ਼ਮ ਦੀ ਕਾਲੀ ਗੁੰਦਵੀਂ ਰੱਸੀ ਜਿਸਨੂੰ ਫਕੀਰ ਸਿਰ ਉਪਰ ਸਾਫੇ ਜਾਂ ਟੋਪੀ ਤੇ ਬੰਨ੍ਹਦੇ

5. ਸਾਰੇ ਸ਼ਰੀਰਾਂ ਵਿਚ ਭਗਤੀ ਦਾ ਨਿਵਾਸ ਹੋ ਜਾਵੇ ।

6. ਇਹ ਬੰਦ ਪ੍ਰਤ ਤਤਵ ਵਿਭਾਗ ਵਾਲੀ ਪੋਥੀ ਦੀ ਸਹਾਇਤਾ ਨਾਲ ਸੋਧਿਆ ਗਿਆ ਹੈ ।

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੨

## ਅਕਬਰ ਬਾਦਸਾਹ ਕੀ ਵਾਰਤਾ

### ਦੋਹਰਾ

ਬਾਦਸਾਹ ਦਿਲੀ ਬਡਾ ਅਕਬਰ ਬਡ ਸੁਲਤਾਨ ।
ਚੜਿਓ ਦੇਸ ਦਖਣ ਦਿਸਾ ਜੀਤਿਓ ਮੁਲਕ ਨਿਦਾਨ । ੧ ।

### ਚੋਪਾਈ

ਦਖਣ ਦੇਸ ਚੜੇ ਸੁਲਤਾਨ । ਕੀਨੇ ਜੁਧ ਬਡੇ ਪ੍ਰਮਾਨ ।
ਸਗਲ ਨਰੇਸ ਜੀਤਬੱ ਕਰਾ । ਪੁਨ ਗੜ ਚਿਤੌੜ ਕੌ ਪਿਆਨਾ ਕਰਾ । ੨

ਗੜ ਚਿਤੌੜ ਲਾਗਾ ਸੁਲਤਾਨ । ਲੜੇ ਬਰਖ ਦੁਆਦਸ ਪਰਮਾਨ ।
ਨਹੀ ਛੂਟੇ ਗੜ ਬਹੁ ਜਤਨ ਕਰਾਏ । ਬਾਗ ਲਗਾਇ ਆਂਬ ਫਲੁ ਖਾਏ । ੩ ।

ਪੀਰ ਫਕੀਰ ਤਿਨ ਬਹੁਤ ਮਨਾਏ । ਕਿਨਹੂ ਗੜ ਨਹੀ ਦੀਆ ਛਡਾਏ ।
ਅਤ ਦੁਖ ਲਾਗ ਚਿੰਤਾ ਮਨ ਧਰਾ । ਗੁਰੂ ਅਮਰ ਦਇਆਲ ਕੋ ਚਿਤਵਨ ਕਰ । ੪

ਤਾ ਕੇ ਮਨ ਬੁਧ ਐਸੀ ਆਈ । ਲਿਖੀ ਬੇਨਤੀ ਤੁਰਤ ਪਠਾਈ ।
ਅਹਿਦੀ[2] ਕੌ ਤਿਨ ਦੀਆ ਸਿਖਾਇ। ਕਰ ਅਦਬ ਬੰਦਗੀ ਦੇਵੋਂ ਜਾਇ । ੫

### ਦੋਹਰਾ

ਆਇ ਅਹਿਦੀ ਲਿਖਿਆ ਦੀਆ ਸਤਿਗੁਰ ਤਿਨੈ ਪੜਾਇ ।
ਮਿਹਰ ਕਰੋ ਗੜ ਫਤੇ ਹੋਇ ਦੀਦਾਰ ਕਰੌਂ ਤਬ ਆਇ । ੬ ।

### ਚੌਪਾਈ

ਅਹਿਦੀ ਕੋ ਇਹ ਬਚਨ ਗੁਰ ਕੀਆ । ਆਨ ਠੌਰ ਕਹੂ ਬਾਸਾ ਕੀਆ ।
ਜਬ ਛੂਟੇ ਗੜ, ਫਤਹ ਹੋਇ ਜਾਇ । ਤਬ ਤੁਮ ਬੁਲਾਇ, ਲਿਖ ਦੇਹੁ ਪਠਾਇ । ੭ ।

ਆਨ ਠੌਰ ਅਹਿਦੀ ਜਾ ਰਹਾ । ਕੇਤਕ ਦਿਨ ਬਤੀਤ ਜਦ ਭਇਆ ।
ਬਾਂਵਲੀ ਮੋ ਕੰਕਰ ਜਬ ਫੂਟਾ । ਉਸੀ ਸਮੇ ਚਿਤੌੜ ਗੜ ਟੂਟਾ । ੮ ।
ਅਹਿਦੀ ਕੋ ਪ੍ਰਭ ਲੀਆ ਬੁਲਾਇ । ਗੜ ਫਤਹ ਮਹੂਰਤ ਦੀਆ ਲਿਖਾਇ ।
ਕੂਰਨਸ[3] ਕਰ ਅਹਿਦੀ ਤਬ ਚਲਾ । ਤੁਰਤ ਜਾਇ ਅਕਬਰ ਸੈਂ ਮਿਲਾ । ੯

ਜੋ ਲਿਖਾ ਸਮਾ ਸੌਦੀ ਪੜ੍ਹ ਦੇਖਾ । ਅਕਬਰ ਮਨ ਭਈ ਪ੍ਰੀਤ ਬਸੇਖਾ ।
ਸਤਿਗਰ ਕੀ ਪਰਤਗਿਆ ਲੀਨੀ । ਆਮ ਖਾਸ ਬਹੁ ਉਸਤਤਿ ਕੀਨੀ । ੧੦ ।

### ਦੋਹਰਾ

ਵੈ ਮੌਲਾ ਕੀ ਜਾਤ ਹੈ ਭੇਦ ਭਰਮ ਕਛੁ ਨਾਹ ।
ਜੋ ਕੋਈ ਰੀਸ ਤਾ ਕੀ ਕਰੇ ਤਾ ਪਰ ਬਡਾ ਗੁਨਾਹ । ੧੧ ।[4]

### ਚੋਪਾਈ

ਆਰਫ ਕਾਮਲ ਵਲੀ ਅਲਾਹ । ਨਾਨਕ ਸਮਾਨ ਦੂਜਾ ਘਰ ਨਾਹ ।
ਹਿੰਦੂ ਮੁਸਲਮਾਨ ਸੇ ਨਿਆਰੇ । ਤਾਰਕ ਦੁਨੀ ਰਬ ਤਿਨ ਪਿਆਰੇ । ੧੨ ।
ਫਜਲ ਕਰੈ ਜਬ ਪਾਕ ਖੁਦਾਇ । ਕਰੈ ਦੀਦਾਰ ਊਹਾ ਤਬ ਜਾਇ ।
ਅਕਬਰ ਕੇ ਮਨ ਮੇ ਯਹ ਬਸੀ । ਸਤਿਗੁਰ ਪ੍ਰੀਤ ਚਿਤ ਮੇ ਜਸੀ । ੧੩ ।

### ਦੋਹਰਾ

ਯਹ ਲੀਲਾ ਸਤਿਗੁਰ ਦਇਆਲ ਕੀ ਸੁਨ ਮਨ ਮੋ ਰਾਖੇ ਭਾਉ ।
ਨਿਸਚੇ ਬਢੇ, ਮਨ ਪ੍ਰੀਤ ਹੋਇ, ਸਤਿਗੁਰ ਕਰੇ ਸਹਾਇ । ੧੪ ।

**ਪ੍ਰਸੰਗ ਪੂਰਨ ਭਇਆ** । ੯੩ ।

SIKHBOOKCLUB.COM

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਚਿਤੌੜ ਦੇ ਕਿਲੇ ਵਲ ਰਵਾਨਾ ਹੋਇਆ । ਚਿਤੌੜ ਦਾ ਕਿਲਾ ਰਾਜਸਥਾਨ ਦਾ ਇੱਕ ਪ੍ਰਸਿੱਦ ਕਿਲਾ ਜੋ ਪੁਰਾਣੇ ਸਮੇ ਵਿਚ ਮੇਵਾੜਾਂ ਦੀ ਰਾਜਧਾਨੀ ਸੀ । ਪ੍ਰਸਿੱਧ ਦੇਸ਼ ਭਗਤ ਮਹਾਰਾਣਾ ਪ੍ਰਤਾਪ ਦਾ ਸੰਬੰਧ ਇਸੇ ਵੀਰ ਭੂਮੀ ਨਾਲ ਸੀ ।
2. ਅਹਿਦੀ : ਮੁਗ਼ਲ ਬਾਦਸ਼ਾਹਾਂ ਵੇਲੇ ਸਵਾਰਾਂ ਦੀ ਇਕ ਵਿਸ਼ੇਸ਼ ਪਦਵੀ । ਇਹ ਸਵਾਰ ਖ਼ਾਸ ਖ਼ਾਸ ਮਨਸਬਦਾਰਾਂ ਦੇ ਅਧੀਨ ਰਹਿੰਦੇ ਸਨ । ਜਦੋਂ ਕੋਈ ਉਚੇਚਾ ਬਾਦਸ਼ਾਹੀ ਹੁਕਮ ਭੇਜਣ ਦੀ ਲੋੜ ਪੈਂਦੀ ਸੀ ਤਾਂ ਇਨ੍ਹਾਂ ਦੀ ਸੇਵਾ ਲਈ ਜਾਂਦੀ ਸੀ ।
3. ਕੂਰਨਸ : ਕੁਰਨੁਸ, ਝੁਕ ਕੇ ਸਲਾਮ/ਸਤਿਕਾਰ ਕਰਨਾ ।
4. ਕਵੀ ਅਕਬਰ ਬਾਦਸ਼ਾਹ ਕੋਲੋਂ ਅਖਵਾ ਰਿਹਾ ਹੈ ਕਿ ਗੁਰੂ ਜੀ ਈਸ਼ਵਰ ਦੀ ਸ਼ਾਖਸ਼ਾਤ ਤਸਵੀਰ ਹਨ ।
5. ਆਰਫ : ਆਰਿਫ਼ : ਆਤਮ ਗਿਆਨੀ, ਮਅਰਫਤ ਦਾ ਗਿਆਤਾ ।
6. ਕਾਮਲ : ਪਰਿਪੂਰਣ, ਸਿਧ ਪੁਰਖ, ਪਹੁੰਚਿਆ ਹੋਇਆ ਬੰਦਾ ।
7. ਅਲਾਹ ; ਰਬੀ ਫਕੀਰ, ਰਬ ਦਾ ਪਿਆਰਾ ।
8. ਤਾਰਕ : ਤਾਰਨਹਾਰ, ਕਲਿਆਣ ਕਰਨ ਵਾਲਾ ।
9. ਫਜਲ : ਫਜ਼ਲ ਬਖਸ਼ਿਸ਼, ਮਿਹਰ
10. ਅਕਬਰ ਦੇ ਮਨ ਅੰਤਰ ਵਿਚ ਸਤਿਗੁਰੂ ਦੀ ਪ੍ਰੀਤ ਦਾ ਨਿਵਾਸ ਹੋ ਗਿਆ ।

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੩

## ਗੰਗ ਸਾਹਿ ਕੇ ਬਖਸ ਕੀ ਵਾਰਤਾ

### ਦੋਹਰਾ

ਗੰਗੋ ਬੱਸੀ ਖਤ੍ਰੀ ਕਰੇ ਧਣ ਬਿਵਹਾਰ ਅਚਾਰ ।[1]
ਬਿਗੜ ਕਾਮ ਸਭ ਧਨ ਗਇਆ ਤਿਨ ਕੀਨਾ ਮਣ ਬੀਚਾਰ । ੧ ।

### ਚੌਪਾਈ

ਬਿਗੜਿਓ ਧਨ-ਬਿਵਹਾਰ ਸਭ ਤਾ ਕਾ । ਕੋਈ ਸਹਾਇ ਤਿਸ ਕਰਿ ਨਹੀ ਸਾਕਾ ।
ਜਿਣ ਧਨ ਲੀਆ ਸੋ ਫੇਰ ਨ ਦੇਵੇ । ਜਿਨ ਧਰੀ ਅਮਾਨ ਤਿਨ ਕੋ ਕਿਆ ਦੇਵੈ । ੨ ।

ਬਨਾ ਕਸਟ ਪਾਉ ਨਹੀ ਲਾਗਾ । ਮਨ ਕਰ ਬਿਚਾਰ ਛੋਡ ਸਭ ਭਾਗਾ ।
ਤਿਨ ਸਤਿਗੁਰ ਕੀ ਮਹਿਮਾ ਸੁਨੀ । ਅਰੁ ਕਰ ਬਿਚਾਰ ਐਸੀ ਮਨ ਗੁਨੀ । ੩ ।

ਅਬ ਚਲੌ ਤਹਾਂ ਗੁਰ ਦਰਸਨ ਕਰੌ । ਸੰਤ ਦਰਸ ਕਰ ਕਿਲਬਿਖ ਹਰੈ ।
ਮਨ ਦ੍ਰਿੜ ਪ੍ਰਤੀਤ ਧਰ ਦਰਸਨ ਆਇਆ । ਲੰਗਰ ਮਾਹਿ ਪ੍ਰਸਾਦਿ ਗੁਰ ਪਾਇਆ ।੪।

ਪੁਨ ਦਇਆਲ ਕੇ ਦਰਸਨ ਲਾਗਾ । ਪਰਸਤ ਕਰਨ ਦੁਖ ਸਭ ਭਾਗਾ ।
ਸਤਿਗੁਰ ਦਿਆਲ ਪੂਛੀ ਸਭ ਬਾਤ । ਗੰਗੋ ਮਨ ਉਪਜੀ ਅਤ ਸਾਂਤ । ੫ ।

### ਦੋਹਰਾ

ਸਤਿਗੁਰ ਅਮਰ ਤਾ ਕੋ ਕਹਾ ਅਬ ਦਿਲੀ ਤੁਮ ਜਾਉ ।
ਜਾਇ ਤਹਾ ਕੋਠੀ ਕਰੋ ਸਭ ਸੁਭ ਬਨੇ ਉਪਾਉ । ੬ ।

### ਚੌਪਾਈ

ਲੇ ਬਚਨ ਗੰਗੋ ਚਰਨਨ ਪਰ ਪਇਆ । ਆਗਿਆ ਲੇ ਦਿਲੀ ਮਗੁ ਲਇਆ ।
ਜਾਇ ਤਹਾ ਤਿਨ ਕੋਠੀ ਕਰੀ । ਸਤਿਗੁਰ ਆਗਿਆ ਹਿਰਦੇ ਧਰੀ । ੭ ।

ਦਈਵ-ਸੰਜੋਗ ਮੁਗਲ ਇਕ ਆਇਆ । ਮੁਹਰ ਲਾਖ ਨਿਜ ਸੰਗ ਲਿਆਇਆ ।
ਏਕ ਫਰਦ ਹੁੰਡੀ ਵੈ ਚਾਹੇ । ਸਭ ਕੋਠੀ ਤਿਨ ਪੂਛ ਢੁਢਾਏ । ੮ ।
ਏਕ ਹੁੰਡੀ ਕੋਈ ਨਹੀ ਕਰੇ । ਬਡਾ ਮਾਮਲਾ ਦੇਖਤ ਡਰੇ ।
ਤਬ ਗੰਗਦਾਸ ਕੀ ਕੋਠੀ ਆਇਆ । ਏਕ ਹੁੰਡੀ ਮੈ ਚਹੌ ਕਰਾਇਆ । ੯ ।


www.sikhbookclub.com

ਗੰਗੋ ਮਨ ਪ੍ਰਭ ਬਚਨ ਬਿਚਾਰਾ। ਮੈ ਕਰੌ ਹੁੰਡੀ ਯਹ ਮੁਖੋ ਉਚਾਰਾ।
ਮੁਗਲ ਲਾਖ ਮੁਹਰ ਤਿਸ ਦੀਨੀ।[2] ਲਿਖਾਇ ਦਰਸਨੀ-ਹੁੰਡੀ ਲੀਨੀ। ੧੦।

## ਦੋਹਰਾ

ਗੰਗੋ ਹੁੰਡੀ ਲਿਖ ਦਈ ਪੁਨ ਰੋਕੜ ਦਈ ਚਲਾਇ।
ਮੁਗਲ ਚਲਾ ਲਹੌਰ ਕੋ ਰੋਕੜ ਪਹੁਚੀ ਜਾਇ। ੧੧।

## ਚੌਪਾਈ

ਮੁਗਲ ਲਹੌਰ ਮਾਹਿ ਜਬ ਗਇਆ। ਦੁਕਾਨ ਸਰਾਫ਼ ਪੂਛ ਤਿਨ ਲੀਆ।
ਦਰਸਨੀ ਹੁੰਡੀ ਕਾਢਿ ਦਿਖਾਈ। ਕਹੇ ਸਰਾਫ ਮੁਹਿਰ ਲੇਹੁ ਭਾਈ। ੧੨।
ਲੀਨੀ ਮੁਹਰ ਮੁਗਲ ਘਰ ਗਇਆ। ਬਡਾ ਸਾਹੁ ਗੰਗੋ ਪੁਨ ਭਇਆ।
ਕੇਤਕ ਦਿਨ ਜਬ ਭਇਆ ਬਤੀਤ। ਭਇਆ ਜਗ ਕਾਮ ਜਗ ਬਢੀ ਪ੍ਰਤੀਤ। ੧੩।
ਸਤਿਗੁਰ ਪਾਸ ਬ੍ਰਹਮਨ ਕੋਊ ਆਇਆ। ਕੰਨਿਆ ਬਿਆਹੁ ਕੋ ਅਰਥ ਸੁਨਾਇਆ।
ਪਚਾਸ ਰੁਪਯਾ ਆਗਿਆ ਭਈ। ਗੰਗੋ ਪਰ ਹੁੰਡੀ ਲਿਖ ਦਈ। ੧੪।
ਗੰਗੋ ਕੋ ਜਾਇ ਬ੍ਰਹਮਨ ਦਿਖਲਾਈ। ਮੁਹਿ ਤੁਰਤ ਰੁਪਈਐ ਦੇਵੋ ਭਾਈ।
ਦੇਖ ਗੰਗੋ ਬਿਸਮੇ ਹੋਇ ਗਇਆ। ਨਹ ਦੀਆ ਰੁਪਯਾ, ਚੁਪ ਕਰ ਰਹਾ। ੧੫।[3]

## ਦੋਹਰਾ

ਬ੍ਰਹਮਨ ਕਛੁ ਪਾਇਓ ਨਹੀ ਉਠਿ ਆਇਆ ਸਤਿਗੁਰ ਪਾਸ।
ਅੰਤਰਜਾਮੀ ਸਭ ਲਖਾ ਪੁਨ ਬ੍ਰਹਮਨ ਕਰੀ ਸੁਪਾਸ। ੧੬।

## ਚੌਪਾਈ

ਸਤਿਗੁਰ ਜੀ ਇਹ ਬਾਤ ਬਿਚਾਰੀ। ਧਨ ਪਾਇਆ ਗੰਗੋ ਸੁਰਤ ਬਿਸਾਰੀ।
ਇਸ ਧਨ ਕਾ ਹੈ ਯਹੀ ਸੁਭਾਇ।[4] ਜਾ ਕੇ ਹੋਇ ਤਿਸ ਕੋ ਬੌਰਾਇ। ੧੭।
ਤਾਤਕਾਲ ਐਸੀ ਬਿਧ ਭਈ। ਬਨੀ ਬਾਤ ਉਲਟੀ ਹੋਇ ਗਈ।
ਧਨ ਲੋਪ ਸਕਲ ਹੋਇ ਗਇਆ। ਤਬ ਗੰਗੋ ਮਨ ਜਾਨਤ ਭਇਆ। ੧੮।
ਸਤਿਗੁਰ ਸੋ ਬੇਮੁਖ ਹਮ ਭਏ। ਹਰੀ ਪ੍ਰਤਿਸਟਾ ਧਨ ਸਭ ਗਏ।
ਅਬ ਮੋ ਕੋ ਕੋਈ ਬਿਧ ਨਾਹੀ। ਸੰਤ ਬੇਮੁਖ ਕੋ ਕਰੇ ਸਹਾਈ। ੧੯।
ਅਬ ਜਾਇ ਤਹਾ ਸੇਵਨ ਦਰ ਕਰੌ। ਝਾੜੂ ਕਰੋ ਸੀਸ ਜਲ ਭਰੋ।
ਗੰਗੋ ਭਾਗ ਉਹਾਂ ਤੇ ਆਏ। ਆਨ ਬਾਵਲੀ ਕਾਰ ਕਮਾਏ। ੨੦।

## ਸੋਰਠਾ

ਪ੍ਰਭ ਅੰਤਰਜਾਮੀ ਜਾਨ ਗੰਗੋ ਕੋ ਕਛੁ ਨ ਕਹਾ।
ਮਾਥੇ ਲੀਆ ਪਛਾਨ ਨਾਮ ਲੇਖ ਤਾ ਕੇ ਲਿਖਾ।


www.sikhbookclub.com

## ਤੋਮਰ ਛੰਦ

ਇਮ ਕਰੇ ਗੰਗੋ ਕਾਰ ।
ਗੁਰ ਰੂਪ ਮਨ ਮੋ ਧਾਰ ।
ਬਾਧੇ ਦੁਸਾਲੋ ਈਟ ।
ਧਰ ਢੋਇ ਅਪਨੀ ਪੀਠ । ੨੨ ।

ਤਜ ਲੋਕ ਕੁਲ ਕੀ ਰੀਤ ।
ਨਹੀ ਖਾਨ ਪਾਨ ਸੁਚੀਤ ।[6]
ਭੂਲਾ ਸੁਧ ਨ ਬਿਵਹਾਰ ।
ਕਰੇ ਸਕਲ ਦਿਨ ਇਮ ਕਾਰ । ੨੩ ।

ਇਹ ਤਪੁ ਕੀਆ ਜਬ ਤਾਹ ।
ਮਨ ਮੋ ਭਇਆ ਉਤਸਾਹ ।
ਚਿੰਤਾ ਸਗਲ ਮਿਟ ਗਈ ।
ਅੰਤਰ ਬ੍ਰਿਤ ਠਹਰਈ । ੨੪ ।

ਕਬੂ ਕਰੇ ਪ੍ਰੇਮ ਪ੍ਰਵਾਹੁ ।
ਬੂਡੇ ਨ ਪਾਵੈ ਥਾਹੁ ।
ਜੋ ਹਰਿ ਰਹੇ ਸਦ ਸਾਥ ।
ਬਿਨ ਗੁਰ ਨ ਆਵੈ ਹਾਥ । ੨੫ ।

ਕਰੇ ਟਹਲ ਪ੍ਰੇਮ ਪ੍ਰਤੀਤ ।
ਭਈ ਬੁਧ ਅਰੁ ਥਿਰੁ ਚੀਤ ।
ਨਿਰਲੰਭ ਬਿਧ ਬਿਵਹਾਰ ।
ਧੰਨ ਧੰਨ ਸਤਿਗੁਰ ਕਾਰ । ੨੬ ।

ਜਬ ਕੀਆ ਤਪ ਹੋ ਅਭੰਗ ।
ਦ੍ਰਿੜ ਭਇਆ ਸਤਿਗੁਰ ਸੰਗ ।
ਜਾਨਾ ਸੁ ਸਤਿਗੁਰ ਮੀਤ ।
ਅਬ ਭਇਆ ਨਿਰਮਲ ਚੀਤ । ੨੭ ।

## ਦੋਹਰਾ

ਦੀਨ ਦਇਆਲ ਤਬ ਦਇਆ ਕਰ ਗੰਗੋ ਲੀਆ ਬੁਲਾਇ ।
ਬਡੀ ਕ੍ਰਿਪਾ ਸਤਿਗੁਰ ਕਰੀ ਲੀਨਾ ਚਰਨ ਲਗਾਇ । ੨੮ ।

## ਚੌਪਾਈ

ਪੁਨ ਗੰਗਦਾਸ ਸਨਮੁਖ ਪ੍ਰਭ ਖੜਾ । ਹਾਥ ਜੋਰ ਇਮ ਬਿਨਤੀ ਕਰਾ ।
ਸੋ ਮਾਇਆ ਮੋ ਬੂਡਾ ਆਹ । ਗੁਰ ਬੇਮੁਖ ਜਾਨਤ ਕਛੁ ਨਾਹ । ੨੯ ।[8]


www.sikhbookclub.com

ਗੁਰ ਪਤਿਤ-ਉਧਾਰਨ ਬਿਰਦੰ ਸਮਾਲ । ਕਾਢ ਲੀਆ ਗਹ ਭੁਜਾ ਬਿਸਾਲ ।[9]
ਸਤਿਗੁਰ ਚਰਨਨ ਮੋਂ ਸਦ ਰਾਖੋਂ । ਨਿਜ ਮੁਖ ਸੇਵਕ ਕਰ ਮੋਹਿ ਭਾਖੋਂ । ੩੦ ।

ਗੁਰ ਦੀਨ ਦਇਆਲ ਕ੍ਰਿਪਾਧਰ ਆਏ । ਬਸਤ੍ਰ ਸੁਏਤ ਤਤਕਾਲ ਪਹਿਰਾਏ ।
ਤਾ ਕੇ ਮਸਤਕ ਹਾਥ ਗੁਰ ਧਰਾ । ਸਤਿਨਾਮ ਮੁਖ ਮੰਤ੍ਰ ਉਚਾਰਾ । ੩੧ ।

ਗੰਗਸਾਹ ਨਾਮ ਤਿਸ ਰਾਖਾ । ਅਮਰ ਸ੍ਰੀ ਗੁਰੂ ਮੁਖ ਸੋ ਭਾਖਾ ।
ਮੁਕਤ ਭੁਗਤ ਰਿਧ ਸਿਧ ਦੀਨੀ । ਸਤਿਗੁਰ ਅਮਰ ਦਇਆ ਤਿਨ ਕੀਨੀ । ੩੨ ।[10]

## ਦੋਹਰਾ

ਸਤਿਗੁਰ ਤਿਹ ਕ੍ਰਿਪਾ ਕਰੀ ਹੋ ਗੰਗਸਾਹ ਘਰ ਜਾਉ ।
ਸਤਿਨਾਮ ਹਿਰਦੈਂ ਜਪੋ ਅਰੁ ਸੰਗਤਿ ਨਾਮ ਜਪਾਉ । ੩੩ ।

## ਦੋਹਰਾ

ਕਰ ਉਸਤਤ ਤਬ ਗੰਗਸਾਹ ਲੀਨਾ ਬਚਨ ਗੁਰ ਮਾਨ ।
ਪ੍ਰਭ ਸਰੂਪ ਹਿਰਦੇ ਧਰਾ ਗ੍ਰਹ ਪੁਨ ਗਇਆ ਸੁਜਾਨ । ੩੪ ।

ਅਜਤੋਤਰ

SIKHBOOKCLUB.COM

## ਤੋਟਕ ਛੰਦ

ਗੁਰ ਪਤਿਤ-ਉਧਾਰਨ ਬਿਰਦ ਧਰਾ ।
ਕਲ ਮੋ ਖਲ ਮੁਗਧ ਉਧਾਰ ਕਰਾ ।[11]
ਅਘ ਬਖਸਨਹਾਰ ਦਿਆਲ ਪ੍ਰਭੰ ।
ਗੁਰੰਵਾਕ ਸੇਤ ਭਵਸਿੰਧ ਤਰੰ । ੩੫ ।[12]
ਗੁਰ ਅਮਰ ਦਇਆਲ ਕ੍ਰਿਪਾ ਕਰੀਏ ।
ਚਰਨਾਰਬਿੰਦ ਮਮ ਉਰ ਧਰੀਏ ।
ਹੋਇ ਦਇਆਲ ਗੁਰੂ ਇਹ ਤਪਤ ਹਰੋ ।
ਜਨਮ ਜਨਮ ਮਮ ਸੋਕ ਹਰੋ । ੩੬ ।
ਹੇ ਜਗਤ-ਉਧਾਰਨ ਨਾਥ-ਨਰੰ ।
ਪ੍ਰਭ ਜੂ ਤੁਮ ਅਗਮ ਅਗਾਧ ਹਰੰ ।
ਹੇ ਪਤਤ ਉਧਾਰਨ ਕਰੋ ਦਇਆ ।
ਮਮ ਮਸਤਕ ਚਰਨਨ ਤੋਅ ਰਹੈ ਸਦਾ । ੩੭ ।[15]

## ਦੋਹਰਾ

ਗੰਗਸਾਹ ਕੇ ਬਖਸ ਕੋ ਸੁਨੈ ਸਿਖ ਕਰ ਪ੍ਰੀਤ ।
ਗੁਰ ਨਿਸਚੈ ਮਨ ਮ ਬਢੈ ਅਰ ਨਿਰਮਲ ਹੋਇ ਚੀਤ । ੩੮ ।

## ਸਾਖੀ ਪੂਰਨ ਹੋਈ । ੯੪ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਗੰਗੂ ਬੱਸੀ : ਗੰਗੂ ਸ਼ਾਹ ਬੱਸੀ ਖਤਰੀ ਗੜ੍ਹਸ਼ੰਕਰ ਜ਼ਿਲਾ ਹੁਸ਼ਿਆਰਪੁਰ ਦਾ ਵਸ਼ਨੀਕ ਸੀ । ਗੁਰੂ ਸਾਹਿਬ ਨੇ ਇਸਨੂੰ ਧਰਮ ਪ੍ਰਚਾਰ ਲਈ ਸਰਮੌਰ ਦੇ ਇਲਾਕੇ ਵਿਚ ਭੇਜਿਆ ਅਤੇ ਮੰਜੀ ਬਖਸ਼ੀ ।

2. ਦਰਸ਼ਨੀ ਹੁੰਡੀ : ਅਜਿਹੀ ਪ੍ਰਮਾਣਿਕ ਹੁੰਡੀ ਜਿਸ ਦੇ ਵੇਖਦਿਆਂ ਹੀ ਤੁਰਤ ਰੁਪਈਏ ਮਿਲ ਜਾਣ ।

3. ਗੰਗੂ ਬੱਸੀ ਉਹ ਹੁੰਡੀ ਵੇਖਕੇ ਹੈਰਾਨ ਰਹਿ ਗਿਆ । ਉਸਨੇ ਉਸ ਬ੍ਰਹਿਮਣ ਗੁਰਸਿਖ ਨੂੰ ਰੁਪਈਏ ਦਾ ਦਿੱਤੇ ।

4. ਇਸ ਧਨ/ਮਾਇਆ ਦੀ ਇਹੋ ਪ੍ਰਵ੍ਰਿਤੀ ਹੈ । ਇਹ ਜਿਸ ਦੇ ਕੋਲ ਹੋਵੇ ਉਸਦੀ ਮਤਿ ਮਾਰ ਦਿੰਦਾ ਹੈ ।

5. ਖਾਣ ਪੀਣ ਅਤੇ ਕੁਲ ਮਰਯਾਦਾ ਭੁਲ ਜਾਏ ਅਤੇ ਪਿਠ ਤੇ ਇੱਟਾਂ ਢੋਣੀਆਂ ਸ਼ੁਰੂ ਕਰ ਦਿਓ ।

6. ਹੁਣ ਉਸ ਨੂੰ ਅਕਲ ਆ ਗਈ ਅਤੇ ਮਨ ਵੀ ਟਿਕਾਣੇ ਆ ਗਿਆ ।

7. ਅਭੰਗ ਅ+ਭੰਗ : ਅ+ਭੈ, ਅਭੈ, ਨਿਡਰ, ਬੇ ਫ਼ਿਕਰ ।

8. ਉਸਨੇ ਕਿਹਾ ਮੈਂ ਤਾਂ ਮਾਇਆ ਦੇ ਸਮੁੰਦਰ ਵਿਚ ਡੁਬਿਆ ਪਿਆ ਸਾਂ ।

9. ਗੁਰੂ ਜੀ ਨੇ ਲੰਬੀ ਬਾਂਹ ਕਰ ਕੇ ਉਸਨੂੰ ਮੋਹ ਮਾਇਆ ਦੇ ਚਿਕੜ ਵਿਚੋਂ ਕਢ ਲਿਆ ।

10. ਗੁਰੂ ਜੀ ਨੇ ਉਸ ਨੂੰ ਮੁਕਤੀ ਰਿਜ਼ਕ, ਰਿਧੀਆਂ ਸਿਧੀਆਂ ਸਭ ਕੁਝ ਪ੍ਰਦਾਨ ਕਰ ਦਿਤੀਆਂ । ਇਹ ਸਤਿਗੁਰੂ ਅਮਰਦਾਸ ਜੀ ਦੀ ਦਇਆਲੂ ਪ੍ਰਵਿਤੀ ਦਾ ਹੀ ਪ੍ਰਤਾਪ ਸੀ ।

11. ਗੁਰੂ ਜੀ ਨੇ ਪਤਿਤ ਉਧਾਰਣ, ਬਿਰਦ ਦੀ ਲਾਜ ਪਾਲਣ ਅਤੇ ਕਲਿਯੁਗ ਵਿਚ ਨੀਚ ਅਤੇ ਮੂਰਖਾਂ ਦਾ ਉਧਾਰ ਕਰਨ ਦੀ ਪਰਉਪਕਾਰੀ ਭੂਮਿਕਾ ਨਿਭਾਈ ।

12. ਪਾਪ ਕੱਟਣ ਵਾਲੇ ਦਇਆਲੂ ਪ੍ਰਭੂ ਨੇ ਗੁਰੂ ਵਾਕ ਦੁਆਰਾ ਸੰਸਾਰ ਸਾਗਰ ਤੋਂ ਪਾਰ ਕਰ ਦਿਤਾ ।

13. ਕਵੀ ਦੀ ਵੀ ਇਹੋ ਬਿਨੈ ਹੈ ਕਿ ਗੁਰੂ ਅਮਰਦਾਸ ਜੀ ਕ੍ਰਿਪਾ ਕਰੋ, ਆਪਣੇ ਚਰਨ ਕਮਲ ਮੇਰੇ ਹਿਰਦੇ ਵਿਚ ਰਖੋ । ਹੇ ਦਇਆਲੂ ਮੇਰੀ ਬਿਰਹਾ ਜਲਨ ਵੀ ਮਿਟਾਓ ਅਤੇ ਮੇਰੇ ਜਨਮ ਜਨਮ ਦੇ ਕਲੇਸ਼ ਦੂਰ ਕਰੋ ।

14. ਹੇ ਜਗਤ ਦਾ ਉਧਾਰ ਕਰਨ ਵਾਲੇ, ਮਨੁੱਖ ਜਾਤੀ ਦੇ ਮਾਲਿਕ ਪ੍ਰਭ ਜੀ ਤੁਸੀਂ ਬੁਧੀ ਦੀ ਅਕਲ ਤੋਂ ਪਰੇ ਹੋ । ਮੈਂ ਤੁਹਾਡੀ ਥਾਹ ਨਹੀਂ ਪਾ ਸਕਦਾ । ਹੇ ਦਇਆਲੂ ਤੁਸੀਂ ਪਾਪੀਆਂ ਨੂੰ ਤਾਰਨ ਵਾਲੇ ਹੋ ਮੇਰਾ ਮਸਤਿਕ ਤੁਹਾਡੇ ਚਰਨਾਂ ਤੇ ਸਦੀਵ ਕਾਲ ਟਿਕਿਆ ਰਹੇ ।


www.sikhbookclub.com

ੴ ਸਤਿਗੁਰ ਪ੍ਰਸਾਦਿ ॥

ਸਾਖੀ ੧੪

**ਏਕ ਮਾਈ ਕੀ ਵ ਰਤਾ ਜੋ ਦਿਨ ਕੀ ਬਾਵਲੀ ਜੀ ਕਿ ਕਾਰ ਕਰਤੀ ਅਰੁ ਜਬ ਰਾਤ ਹੋਤੀ ਤਬ ਅਪਨੇ ਅਸਥਾਨ ਜਾਤੀ**

**ਦੋਹਰਾ**

ਮਾਈ ਏਕ ਕਾਬਲ[1] ਰਹੇ ਸ੍ਰੀ ਸਤਿਗੁਰ ਕੀ ਸਿਖ।
ਦਿਵਸ ਬਾਵਲੀ ਕਾਰ, ਨਿਸ ਹੋਇ ਲੋਪ ਨ ਦਿਖ। ੧।

**ਚੌਪਾਈ**

ਇਕ ਮਾਈ ਬ੍ਰਾਵਲੀ ਕਾਰ ਕਮਾਵੈ। ਕਰੇ ਟਹਲ ਦਿਨ ਸਕਲ ਬਿਤਾਵੈ।
ਜਬ ਪਰੇ ਰਾਤ ਤਬ ਹੋਇ ਲੋਪ। ਕੋਊ ਜਾਨੇ ਨਾਹਿ ਕਥਾ ਯਹ ਗੋਪ। ੨।[3]
ਨਿਤਪ੍ਰਤਿ ਇਹ ਬਿਧ ਕਾਰ ਕਮਾਵੈਂ। ਸਭ ਕੇ ਮਨ ਮੋਂ ਗਨਤੀ ਆਵੈ[0]।
ਕਰੇ ਟਹਲ ਅਤ ਪ੍ਰੇਮ ਸੰਜੁਗਤ। ਸੁਰਤ ਇਕਾਗ੍ਰ ਅੰਤਰ-ਬਿਰਤਿ। ੩।[4]
ਸਤਿਗੁਰ ਮੂਰਤ ਸਦ ਮਨ ਧਾਰੈ। ਟਹਲ ਕਰਤ ਇਕ ਹਾਥ ਪਸਾਰੈ।
ਜਿਮ ਕੋਊ ਪਲਨਾ ਝੂਲਾਵੈ। ਤਿਉ ਮਾਈ ਇਕ ਹਾਥ ਚਲਾਵੈ। ੪।[5]
ਦੇਖੇ ਸਭ ਮਿਲ ਚਰਚਾ ਕਰੇ। ਕਹੂੰ ਕੋ ਕੁਛ ਸਮਝ ਨ ਪਰੇ।
ਬਹੁਤ ਦਿਵਸ ਇਹ ਭਾਂਤ ਬਿਤਾਵੈ। ਸਭ ਕੇ ਮਨ ਮੋਂ ਅਚਰਜ ਆਵੈ। ੫।

**ਦੋਹਰਾ**

ਦਿਵਸ ਏਕ ਸਭ ਸਿਖ ਮਿਲ ਸਤਿਗੁਰ ਸੋ ਕਹੀ ਜਾਇ।
ਕਰੇ ਟਹਲ ਇਕ ਸਿਖਨੀ ਨਿਸ ਲੋਪ ਹੋਇ ਜਾਇ। ੬।

**ਚੌਪਾਈ**

ਹੇ ਸਤਿਗੁਰ ਏਕ ਕੋ ਹੈ ਮਾਈ। ਨਿਸ ਲੋਪ ਹੋਇ ਕਹਾਂ ਰਹਾਈ।
ਹਾਥ ਚਲਾਇ ਪਲਨਾ ਝੂਲਾਵੈ। ਨਹੀ ਦੀਸੈ ਪਲਨਾ ਅਚਰਜ ਆਵੈ। ੭।
ਕਰ ਕਿਰਪਾ ਯਹ ਬ੍ਰਿਤੰਤ ਪ੍ਰਭ ਕਹੀਐ। ਸਭ ਸਿਖਨ ਕੋ ਭਰਮ ਮਿਟਈਐ।
ਤਬ ਬੋਲੇ ਗੁਰ ਦੀਨ ਦਇਆਲ। ਇਹ ਪਤ-ਸੇਵਕ ਅਰੁ ਭਗਤ ਬਿਸਾਲ। ੮।


www.sikhbookclub.com

ਭਰਤਾ ਕੋ ਪਰਮੇਸਰ ਜਾਨੈ । ਵਹ ਮੇਰਾ ਸਿਖ ਹਿਰਦੇ ਮਹਿ ਠਾਨੈ ।
ਮਨ ਮੋ ਸਿਖ ਭਜਨ ਮਮ ਕਰੈ । ਗੁਰ ਮਹਿਮਾ ਇਸਤ੍ਰੀ ਸੋ ਬਿਸਥਰੈ ੯ ।
ਯਹ ਭਈ ਹਿਰਦੇ ਮਮ ਮੂਰਤ ਧਿਆਨੀ । ਪਾਇ ਭਗਤ ਭਈ ਇਛਿਆ ਗਾਮੀ[8] ।
ਅਬ ਪ੍ਰੀਤ ਜੁਗਤ ਈਹਾ ਸੇਵ ਕਮਾਵੈ । ਪੜੇ ਰਾਤ ਕਾਬਲ ਘਰ ਜਾਵੈ । ੧੦ ।[9]

### ਦੋਹਰਾ

ਬਡੀ ਸਿਧ ਤਾ ਕੋ ਭਈ ਜਹ ਚਾਹੇ ਤਹ ਜਾਇ ।
ਪੁਤ੍ਰ ਪਾਲਨੈ ਡਾਰ ਕੈ ਕਰੈ ਟਹਲ ਈਹਾ ਆਇ । ੧੧ ।[10]

### ਚੌਪਾਈ

ਇਹ ਜਬ ਖਬ ਐਸੇ ਹਾਥ ਚਲਾਵੈ । ਨਿਜ ਸਕਤ ਪਾਲਨਾ ਪੁਤ੍ਰ ਲਡਾਵੈ ।
ਈਹਾ ਸੋ ਸੁਤ ਕੋ ਪ੍ਰਿਤਪਾਲੈ । ਨਿਸ ਗ੍ਰਿਹ ਜਾਇ ਪਤ ਸੁਤਹਿ ਸੰਭਾਲੇ । ੧੨ ।
ਏਹ ਬਡੀ ਭਗਤ ਇਸ ਸਮ ਕੋਈ ਨਾਹਿ । ਭਰਤਾ ਕੋ ਹਰਿ ਜਾਨਤ ਆਹਿ ।
ਭਰਤਾ ਸੰਗ ਮਮ ਭਗਤ ਪਛਾਨੀ । ਗੁਰ ਪਾਰਬ੍ਰਹਮ ਕਰ ਮੋ ਕੋ ਜਾਨੀ ।੧੩ ।
ਤਾ ਤੇ ਸਿਧ-ਅਵਸਥਾ ਪਾਈ । ਗ੍ਰਿਹਸਤ ਮਾਹਿ ਦ੍ਰਿੜ ਭਗਤ ਕਮਾਈ ।
ਇਸ ਸਮਾਨ ਪਤਬ੍ਰਤੀ ਨ ਕੋਇ । ਗੁਰ ਧਿਆਨੀ ਭਗਤੀ-ਬਪੁ ਸੋਇ । ੧੪ ।
SIKHBOOKCLUB.COM
ਸੁਨ ਕਥਾ ਗੁਰਮੁਖ ਸਿਖ ਮਗਨਾਨੇ । ਧੰਨ ਧੰਨ ਸਤਿਗੁਰ ਮਨ ਮਾਨੋ ।
ਸਰਬ ਸਕਤ ਦਾਤਾ ਗੁਰ ਦਿਆਲ । ਜਿਉ ਚਾਹੇ ਤਿਉ ਕਰੇ ਨਿਹਾਲ । ੧੫ ।

### ਸੋਰਠਾ

ਜਿਨ ਮਨ ਸਤਿਗੁਰ ਭਾਉ ਤਾ ਕੀ ਸੋਭਾ ਕਿਆ ਕਹੌ ।
ਕਛੂ ਤਾ ਸੋ ਨਹੀ ਦੁਰਾਉ ਜਿਨ ਗੁਰ ਮੂਰਤ ਹਿਰਦੇ ਧਰੀ । ੧੬ ।[11]

### ਸਾਖੀ ਪੂਰਨ ਹੋਈ । ੯੫ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਕਾਬਲ : ਅਫ਼ਗਾਨਿਸਤਾਨ ਦੀ ਰਾਜਧਾਨੀ ।
2. ਇਹ ਮਾਈ ਦਿਨ ਭਰ ਤਾਂ ਬਾਦਸ਼ਾਹ ਦੀ ਸੇਵਾ ਕਰਦੀ ਸੀ ਪਰ ਰਾਤ ਨੂੰ ਲੋਪ ਹੋ ਜਾਂਦੀ ਸੀ । ਇਸ ਰਾਜ਼ ਨੂੰ ਕੋਈ ਵੀ ਨਹੀਂ ਸਮਝਦਾ ਸੀ ।
3. ਸਾਰਿਆਂ ਨੂੰ ਇਸ ਗਲ ਦੀ ਚਿੰਤਾ ਸੀ ਕਿ ਮਾਈ ਨਾਲ ਕੀ ਭਾਣਾ ਵਰਤਦਾ ਹੈ ।
4. ਉਹ ਬੜੇ ਪਿਆਰ ਨਾਲ ਟਹਿਲ ਸੇਵਾ ਕਰਦੀ ਸੀ । ਉਸਦੀ ਸੁਰਤੀ ਹਮੇਸ਼ਾਂ ਇਕਾਗਰ ਰਹਿੰਦੀ ਅਤੇ ਧਿਆਨ ਗੁਰ ਨਾਲ ਜੁੜਿਆ ਹੋਇਆ ।
5. ਇੰਜ ਜਾਪਦਾ ਸੀ ਕਿ ਉਹ ਇਕ ਹਥ ਨਾਲ ਪੰਘੂੜਾ ਹਿਲਾ ਰਹੀ ਹੋਵੇ ।
6. ਇਹ ਗੁਰ ਸਿਖ ਇਸਤਰੀ ਪਤੀ-ਵਰਤਾ ਅਤੇ ਵਡੀ ਭਗਤ ਹੈ ।
7. ਇਹ ਆਪਣੇ ਪਤੀ ਨੂੰ ਪਰਮੇਸ਼ਰ ਸਮਝਦੀ ਹੈ ।

8. ਇਛਿਆ ਗਾਮ : ਆਪਣੀ ਇੱਛਾ ਅਨੁਸਾਰ ਕੰਮ ਸਿਰੇ ਚਾੜ੍ਹਨ ਵਾਲਾ ।

9. ਇਹ ਵੀ ਅਲੌਕਿਕ ਵਿਚਿਤ੍ਰ ਕਥਾ ਹੈ : ਕਿਉਂਕਿ ਇਹ ਇਸਤਰੀ ਪੂਰਾ ਦਿਨ ਇਥੇ ਬਾਵਲੀ ਦੀ ਸੇਵਾ ਕਰਦੀ ਹੈ ਪਰ ਰਾਤ ਪੈਂਦਿਆਂ ਹੀ ਕਾਬਲ ਚਲੀ ਜਾਂਦੀ ਹੈ ਕਿਉਂਕਿ ਉਥੇ ਇਸਦਾ ਨਨ੍ਹਾ ਬਚਾ ਇਸਦੀ (ਆਪਣੀ ਮਾਂ ਦੀ) ਉਡੀਕ ਕਰ ਰਿਹਾ ਹੁੰਦਾ ਹੈ । ਮਾਂ ਦੀ ਮਮਤਾ ਦੀ ਇਹ ਝਲਕ ਵਿਸ਼ਵਾਸ ਅਨੁਸਾਰ ਤਾਂ ਠੀਕ ਹੈ ਪਰ ਤਰਕ ਦੀ ਕਸਵਟੀ ਤੇ ਇਸਨੂੰ ਪਰਖਣਾ ਔਖਾ ਹੈ ।

10. ਅਤੇ ਇਸ ਗਲ ਇਸ ਨਾਲੋਂ ਵੀ ਵਿਚਿਤਰ ਹੈ । ਜਦੋਂ ਇਥੇ ਸੇਵਾ ਕਰਦੀ ਨੂੰ ਪੁਤਰ ਦੀ ਯਾਦ ਆਉਂਦੀ ਹੈ ਤਾਂ ਉਹ ਇਥੇ ਹੀ ਪੰਘੂੜੇ ਨੂੰ ਝੂਟੇ ਦੇਣ ਲਗ ਜਾਂਦੀ ਹੈ ।

11. ਇਸ ਮਾਈ ਦੀ ਸਰਬਾਂਗੀ ਸੇਵਾ ਨੂੰ ਧਿਆਨ ਵਿਚ ਰਖਦਿਆਂ ਗੁਰੂ ਜੀ ਫਰਮਾਉਂਦੇ ਹਨ ਕਿ ਅਜਿਹੇ ਵਿਅਕਤੀ ਦੀ ਸਿਫ਼ਤ ਨਹੀਂ ਕੀਤੀ ਜਾ ਸਕਦੀ । ਜਿਨ੍ਹਾਂ ਦੀ ਗੁਰੂ ਨਾਲ ਇਸ ਤਰ੍ਹਾਂ ਦੀ ਪ੍ਰੀਤ ਹੈ ਉਨ੍ਹਾਂ ਵਿਚ ਅਤੇ ਈਸ਼ਵਰ ਵਿਚ ਵੀ ਪਰਦਾ ਨਹੀਂ ।

SIKHBOOKCLUB.COM


www.sikhbookclub.com

੧ੳ ਸਤਿਗੁਰ ਪ੍ਰਸਾਦਿ ॥

ਸਾਖੀ ੧੫

## ਬਾਵਲੀ ਕੀ ਤਿਆਰੀ ਅਰੁ ਪਰਮਹੰਸ ਸਿਖਾਂ ਕੀ ਕਾਰ ਸੇਵਾ ਦੀ ਵਾਰਤਾ

### ਦੋਹਰਾ

ਸ੍ਰੀ ਸਤਿਗੁਰ ਦਇਆਲ ਤੀਰਥ ਰਚਾ ਪੂਰਨ ਪੁੰਨ ਪ੍ਰਮਾਨ ।
ਤਿਸ ਅਠਸਠ ਤੀਰਥ ਨ ਪੁਜੇ ਯਹ ਦਾਤਾ ਸਰਬ ਨਿਧਾਨ । ੧ ।

### ਚੌਪਾਈ

ਸਤਿਗੁਰ ਤੀਰਥ ਮੁਕਤ-ਦੁਆਰ । ਸਤਿਗੁਰ ਬਚਨ ਸਿੰਧ ਭਵ ਪਾਰ ।
ਦਾਤਾ ਭਗਤ ਦਇਆਲ ਗੁਰ ਦਰਸਨ । ਨਾਮ ਭੰਡਾਰੁ ਚਰਨ ਗੁਰ ਪ੍ਰਸਨ । ੨ ।
ਬਾਵਲੀ ਤੀਰਥ ਸਤਿਗੁਰ ਰਚਾ । ਛੇਤ੍ਰ ਧਰਮ ਮਗਤ ਕੋ ਸਚਾ ।
ਬਹੁ ਗੁਰਸਿਖ ਕਰੈ ਤਹਾਂ ਕਾਰ । ਨਿਸਦਿਨ ਖੂਲੈ ਭਗਤ ਭੰਡਾਰ । ੩ ।
ਪ੍ਰੇਮ ਪ੍ਰਤੀਤ ਜਿਨ ਕਾਰ ਕਮਾਈ । ਮੁਕਤਿ ਅਉ ਭਗਤਿ ਮਜੂਰੀ ਪਾਇ ।
ਤਿਨ ਕੀ ਸੰਖਿਆ ਕਹਿ ਨਹੀ ਸਾਕੋਂ । ਗੁਰ ਮਹਿਮਾ ਤਨਕ ਪ੍ਰੇਮ ਕਰ ਭਾਖੋਂ । ੪ ।
ਦਿਵਸ ਏਕ ਸਭ ਸਿਖ ਪਿਆਰੇ । ਸਤਿਗੁਰ ਸੋਂ ਇਹ ਬਿਨਤੀ ਧਾਰੇ ।
ਹਮਰੇ ਮਨ ਬਿਖਾਦ ਇਹ ਰਹੇ । ਤਬੀ ਮਿਟੇ ਸਤਿਗੁਰ ਮਿਤ ਕਹੇ । ੫ ।

### ਦੋਹਰਾ

ਰਾਮਾ ਅਰੁ ਜੇਠਾ* ਦੋਊ ਸਤਿਗੁਰ ਕੇ ਬਡ ਸਾਕ ।
ਭਜਨ ਗੁਰੂ ਦੋਨੋ ਕਰੇ ਮਨ ਮੋ ਪ੍ਰੇਮ ਤਪਾਕ । ੬ ।

### ਚੌਪਾਈ

ਰਾਮਾ ਵੀ ਭਗਤ ਸਦਾ ਗੁਰ ਕਰੇ । ਸੋਏ ਸਾਸ ਨਾਮ ਉਚਰੇ ।
ਗੁਰ ਤੀਰਥ ਨਿਤ ਕਾਰ ਕਮਾਵੈ । ਕਰ ਪ੍ਰੀਤ ਦਇਆਲ ਤਾ ਕੋ ਨ ਬੁਲਾਵੈ । ੭ ।
ਜੇਠਾ ਜੀ ਸੇਵ ਸਿਖਨ ਕੀ ਕਰੈ । ਸਤਿਗੁਰ ਕੀ ਆਗਿਆ ਅਨੁਸਾਰੇ ।
ਨਿਸ ਦਿਨ ਬਾਵਲੀ ਕਾਰ ਕਮਾਵੈ । ਸਤਿਗੁਰ ਕੋ ਮਨ ਤਨ ਰੁਚ ਭਾਵੈ । ੮ ।
ਸਤਿਗੁਰ ਪੂਰਨ ਸਰਬ ਸਮਾਨ । ਏਕ ਦਿਸਟ ਕੇਵਲ ਤਤ ਗਿਆਨ ।
ਸਦਾ ਦਇਆਲ ਜੇਠਾ ਜੀ ਹੇਰੇ । ਰਾਮਾ ਕੋਂ ਕਰ ਪ੍ਰੀਤ ਨ ਟੇਰੇ । ੯ ।

ਯਹ ਬਿਖਾਦ ਹਮਰੋ ਮਨ ਬਸੇ । ਸਤਿਗੁਰ ਮਿਤ ਕਹੇ ਤਬੀ ਇਹ ਨਸੇ ।
ਸਤਿਗੁਰ ਕੌ ਦੋਨੋ ਸਮ ਏਕ । ਮਿਟ ਬਿਖਾਦ ਜਬ ਹੋਇ ਬਿਬੇਕ ।੧੦।[3]

### ਦੋਹਰਾ

ਸਤਿਗੁਰ ਇਹ ਉਤ੍ਰ ਦੀਆ ਸੁਨੋ ਸਿਖ ਮਮ ਮੀਤ ।
ਪ੍ਰੇਮੀ ਹਰਿ ਕੋ ਬਸ ਕਰੇ ਨੇਮੀ ਧਾਰੇ ਰੀਤ । ੧੧ ।

### ਤੋਮਰ ਛੰਦ

ਤਬ ਕਹਿਓ ਕ੍ਰਿਪਾ ਨਿਧਾਨ ।
ਸੁਨੋ ਸਿਖ ਸਖਾ ਸੁਜਾਨ ।
ਤੁਮ ਮਾਨ ਲੇਵਹੁ ਸਾਖ ।
ਨਹੀ ਦੇਖ ਲੀਜੇ ਆਖ । ੧੨ ।

ਬਿਨ ਪ੍ਰੇਮ ਜਪੇ ਜੋ ਨਾਉ ।
ਸੂਤਾ ਬਕੇ ਸੁਬਕਾਉ ।
ਬਿਨ ਪ੍ਰੀਤ ਭਜਨ ਜੋ ਕੋਇ ।
ਅਬ ਦੇਖ ਲੀਜੇ ਸੋਇ । ੧੩ ।

ਲੀਏ ਦਇਆਲ ਦੋਊ ਬੁਲਾਇ ।
ਸਨਮੁਖ ਚਲੇ ਪ੍ਰਭ ਆਇ ।
ਸਤਿਗੁਰ ਕਹੀ ਇਹ ਟਹਲ ।
ਜਾ ਤੇ ਮਿਲੇ ਹਰਿ ਮਹਲ । ੧੪ ।

ਇਕ ਈਹਾ ਇਕ ਊਹਾ ਜਾਉ ।
ਦੁਇ ਦੋਊ ਥੜੀ ਬਨਾਉ ।
ਮਮ ਬੈਠਨੇ ਕੀ ਠੌਰ ।
ਈਹਾ ਇਸ ਸਮੇ, ਊਹਾ ਭੋਰ । ੧੫ ।

### ਦੋਹਰਾ

ਦੋਨੋ ਹੁਇ ਜੁਦਾ ਜੁਦਾ, ਲਾਗੇ ਥੜੀ ਬਨਾਨ ।
ਜਬ ਤਿਆਰ ਦੋਨੋ ਭਈ ਤਬ ਆਏ ਕ੍ਰਿਪਾਨਿਧਾਨ । ੧੬ ।

### ਚੌਪਾਈ

ਤਬ ਦੀਨ ਦਇਆਲ ਬਾਵਲੀ ਆਏ । ਦੇਖੀ ਦੋਨੋ ਥੜੀ ਬਨਾਏ ।
ਪ੍ਰਥਮ ਦਇਆਲ ਰਾਮੇ ਢਿਗ ਆਏ । ਦੇਖਤ ਪਰਾ ਸਤਿਗੁਰ ਪਗ ਧਾਏ । ੧੭ ।
ਤਬ ਭਾਖਿਓ ਦਿਆਲ ਸੁਨੋ ਸੁਤ ਰਾਮਾ । ਤੁਮ ਕਰਾ ਖੇਦ ਨਹੀ ਹੂਆ ਕਾਮਾ ।
ਤੁਮ ਯਹ ਟੇਢੀ ਥੜੀ ਬਨਾਈ । ਯਾ ਪਰ ਬੈਠਨ ਚਿਤ ਨ ਭਾਈ । ੧੮ ।


www.sikhbookclub.com

ਇਸੇ ਢਾਹਿ ਕਰ ਅਉਰ ਉਸਾਰੋ । ਜਿਉ ਮਨ ਕਹੋ ਤਿਵੇ ਤੁਮ ਸਾਰੋ ।
ਹਾਥ ਜੋੜ ਰਾਮਾ ਜੀ ਕਹੇ । ਯਹ ਸੀਧੀ ਥੜੀ ਟੇਢੀ ਨਹੀ ਅਹੇ । ੧੯ ।
ਮੈ ਜਤਨ ਬਹੁਤ ਕਰ ਹਾਥ ਬਨਾਈ । ਬਨੀ ਭਲੀ ਸਤਿਗੁਰ ਨਹੀ ਭਾਈ ।
ਬਾਰੰਬਾਰ ਗੁਰ ਬਾਤ ਬਿਚਾਰੀ । ਰਾਮੇ ਢਾਹਿ ਨ ਅਉਰ ਉਸਾਰੀ । ੨੦ ।

## ਦੋਹਰਾ

ਸਤਿਗੁਰ ਦਇਆਲ ਤਬ ਬੂਝਿਆ ਇਸ ਕੀ ਮਤ ਹੈ ਖਾਰ ।[4]
ਪ੍ਰੇਮ ਭਗਤ ਤਾ ਕੇ ਨਹੀ ਕਿਉ ਮਾਨੇ ਬਚਨ ਹਮਾਰ । ੨੧ ।

## ਚੌਪਾਈ

ਸਤਿਗੁਰ ਬਚਨ ਸੱਤਿ ਨਹੀ ਕਰਾ । ਤਬ ਚਲੇ ਦਇਆਲ ਆਗੇ ਪਗ ਧਰਾ ।
ਜਹਾ ਜੇਠਾ ਜੀ ਥੜੀ ਬਨਾਈ । ਤਹਾ ਦਿਆਲ ਠਾਢੇ ਭਏ ਆਈ । ੨੨ ।
ਦੇਖ ਪ੍ਰਭੂ ਇਮ ਬਚਨ ਉਚਾਰਾ । ਹੈ ਜੇਠਾ ਤੁਮ ਥੜੀ ਉਸਾਰਾ ।
ਨਹੀ ਭਲੀ ਬਨੀ ਇਸ ਦੇਹੁ ਗਿਰਾਈ । ਕਰੋ ਸੁਰਤ ਪੁਨ ਲੇਹੁ ਬਨਾਈ । ੨੩ ।
ਤਾਤਕਾਲ ਤਿਸੁ ਦੀਆ ਗਿਰਾਈ । ਗੁਰ ਬਚਨ ਮਾਨ ਪੁਨ ਅਉਰ ਬਨਾਈ ।
ਬਹੁਰਿ ਦਇਆਲ ਕਹਿਓ ਇਸੇ ਗਿਰਾਵੈ । ਸੋਇ ਨ ਭਾਵੈ ਅਉਰ ਬਨਾਵੇ । ੨੪ ।
ਤਬ ਜੇਠਾ ਜੀ ਤਿਸੇ ਗਿਰਾਵਾ । ਔਰ ਬਨਾਵਨ ਕੋ ਚਿਤ ਚਾਵਾ ।
ਤਬ ਕਹਿਓ ਦਇਆਲ ਅਬ ਕਰੋ ਮੌਕੂਫ ।[5] ਨਹੀ ਥੜੀ ਬਨਾਵਨ ਤੁਮੈ ਵਕੂਫ । ੨੫ ।

### ਜੇਠਾ ਜੀ ਵਾਚ

## ਦੋਹਰਾ

ਜੇਠਾ ਜੀ ਚਰਨਨ ਪਰੇ ਸਤਿਗੁਰ ਦੀਨ ਦਇਆਲ ।
ਹਮ ਮੂਰਖ ਮੁਗਧ ਸਰਨਾਗਤੀ ਰਾਖੋ ਬਿਰਦ ਸਮਾਲ । ੨੬ ।

## ਚੌਪਾਈ

ਕਰ ਬਿਨੈ ਬੇਨਤੀ ਜੇਠਾ ਕਰੇ । ਹੇ ਸਤਿਗੁਰ ਹਮਮੇ ਬੁਧ ਨ ਅਰੇ ।
ਹਮ ਜਨਮ ਜਨਮ ਕੇ ਭੂਲਨਹਾਰ । ਗੁਰ ਪਤਤਉਧਾਰਨ ਲੇਹੁ ਸੁਧ ਸਾਰ । ੨੭ ।
ਤਬ ਹਸੇ ਦਇਆਲ ਸਿਖਨ ਸਮਝਾਇਆ । ਦੋਨੋ ਕਾ ਪ੍ਰੇਮ ਤੁਮੇ ਦਿਖਲਾਇਆ ।
ਇਹ ਕਾਰਨ ਜੇਠਾ ਮੈ ਪਿਆਰਾ । ਸਦਾ ਹਮਾਰੇ ਪ੍ਰਾਨਅਧਾਰਾ । ੨੮ ।
ਅੰਤਰਗਤ ਸੋ ਕੋਇ ਨ ਜਾਨਾ । ਯਹੀ ਭਗਤ ਤ੍ਰੈ ਲੋਕ ਪ੍ਰਧਾਨਾ ।
ਯਹ ਪੂਰਨ ਪੁਰਖ ਭਗਤ ਤਨੁ ਧਰਾ । ਇਨ ਪੀਛੇ ਜਾਹੇ ਜਗ ਤਰਾ । ੨੯ ।
ਯਹ ਦੇਖ ਚਰਿਤ੍ਰ ਸਿਖਨ ਮਗਨਾਨੇ । ਸਤਿਗੁਰ ਰੂਪ ਜੇਠਾ ਜੀ ਜਾਨੇ ।
ਸਭ ਮਿਲ ਸਤਿਗੁਰ ਚਰਨੀ ਪਰੇ । ਗੁਰ ਭਾਵੇ ਸੋਈ ਬਿਧ ਕਰੇ । ੩੦ ।

 www.sikhbookclub.com

## ਚੌਪਾਈ

ਇਹ ਲੀਲਾ ਪ੍ਰੇਮ ਦਇਆਲ ਕੀ ਸੁਨੇ ਸਿਖ ਚਿਤ ਲਾਇ ।
ਗੁਰ ਬਚਨ ਪ੍ਰਭਾਉ ਹਿਰਦੇ ਧਰੇ ਜਨਮ ਮਰਨ ਦੁਖੁ ਜਾਇ । ੩੧ ।

**ਸਾਖੀ ਪੂਰਨ ਹੋਈ** । ੯੬ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਅਠਸਠ ਤੀਰਥ : ਕਪਿਲ ਤੰਤਰ ਵਿਚ ਹਿੰਦੂਆਂ ਦੇ ਅਠਾਹਠ ਤੀਰਥ ਦੱਸੇ ਗਏ ਹਨ ।
2. ਭਾਈ ਰਾਮਾ ਅਤੇ ਭਾਈ ਜੇਠਾ ਸਤਿਗੁਰੂ ਜੀ ਦੇ ਜਵਾਈ ਸਨ ।
3. ਵਿਵੇਕ : ਤਰਕ/ਵਿਤਰਕ, ਫ਼ੈਸਲਾ, ਨਿਰਣੈ, ਨਿਤਾਰਾ ।
4. ਗੁਰੂ ਜੀ ਨੇ ਦੋਹਾਂ ਦੀ ਪਰੀਖਿਆ ਲਈ ਅਤੇ ਅਨੁਮਾਨ ਲਗਾਇਆ ਕਿ ਰਾਮਾ ਜੀ ਵਿਚ ਉਹ ਸੇਵਾ ਭਾਵ ਅਤੇ ਆਗਿਆ ਪਰਾਇਣਤਾ ਨਹੀਂ ਜੋ ਜੇਠਾ ਜੀ ਵਿਚ ਹੈ ।
5. ਹੁਣ ਇਸ ਨੂੰ ਬੰਦ ਕਰ ਦਿਓ ਜਾਂ ਛਡ ਦਿਓ ।
6. ਤੁਹਾਨੂੰ ਇਹ ਕੰਮ ਨਹੀਂ ਆਉਂਦਾ, ਤੁਹਾਨੂੰ ਇਸ ਦੀ ਜਾਣਕਾਰੀ/ਗਿਆਨ ਨਹੀਂ ।
7. ਇਹ ਖੇਡ ਵੇਖ ਕੇ ਸਾਰੇ ਸਿਖ ਹੈਰਾਨ ਰਹਿ ਗਏ ਅਤੇ ਉਨ੍ਹਾਂ ਦੀ ਪ੍ਰਸ਼ੰਸਾ ਕਰਨ ਲਗੇ ਅਤੇ ਜੇਠਾ ਜੀ ਨੂੰ ਹੀ ਗੁਰੂ ਰੂਪ ਸਵੀਕਾਰ ਕਰਨ ਲਗੇ ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ।

## ਸਾਖੀ ੧੬

## ਬਾਵਲੀ ਜੀ ਕੇ ਪੂਰਨ ਤਿਆਰੀ ਕੀ ਅਰੁ ਮਹਮਾਂ ਤੀਰਥ ਕੀ

### ਦੋਹਰਾ

ਧਰਮ ਅਰਥ ਅਰੁ ਕਾਮ ਮੋਖ ਸਦਾ ਰਹੇ ਤਿਹ ਦੁਆਰ ।[1]
ਪਰਮ ਧਰਮ ਤੀਰਥ ਰਚਾ ਖੂਲੇ ਭਗਤ ਭੰਡੋਾਰ । ੧ ।

### ਚੌਪਾਈ

ਸੁੰਦਰ ਸੁਭਗ[2] ਬਾਵਲੀ ਬਨੀ । ਏਕ ਜੀਹ ਕਿਆ ਸੋਭਾ ਗਨੀ ।
ਸਤਿਗੁਰ ਰਚੀ ਰੂਪ ਪਰਮਾਰਥ । ਭਏ ਸੇਵਾ ਕਰ ਬਹੁ ਸਿਖ ਕ੍ਰਿਤਾਰਥ । ੨ ।[3]
ਸੁਧਾ ਸੀਤਲ ਜਲ ਪੂਰਨ ਭਰਾ ।[4] ਗੰਗਾ ਪ੍ਰਵਾਹ ਤਾ ਮੇਂ ਪ੍ਰਭ ਧਰਾ ।
ਦਖਨ ਦਿਸਾ ਝਰਨਾ ਇਕ ਝਰੇ । ਪ੍ਰਗਟ ਪ੍ਰਵਾਹੁ ਗੰਗਾ ਕਾ ਪਰੇ । ੩ ।
ਚੌਰਾਸੀ ਸੀਹੜੀ ਧਰੀ ਸਵਾਰ । ਤਿਸ ਦੇਖ ਦਇਆਲ ਬਰ ਦੀਆ ਅਪਾਰ ।
ਕਰ ਭਗਤ ਪ੍ਰੀਤ ਜੋ ਪਰਸਨ ਆਵੈ । ਉਤਰ ਚੌਰਾਸੀ ਜਲ ਮੁਖ ਪਾਵੈ । ੪ ।[5]
ਚੌਰਾਸੀ ਮਾਹ ਮੂਲ ਨਹੀ ਪਰੇ । ਜਿਉ ਕਿਉ ਪਾਇ ਭਗਤ ਨਿਸਤਰੇ ।
ਜੋ ਸਰਧਾ ਕਰ ਸੇਵ ਕਮਾਵੈ । ਤਾਤਕਾਲ ਪੁਨ ਫਲ ਕੋ ਪਾਵੈ । ੫ ।

### ਦੋਹਰਾ

ਮਹਿਮਾ ਤੀਰਥ ਕਿਆ ਕਹੌ ਜਹਾ ਸ੍ਰੀ ਸਤਿਗੁਰ ਬਰ ਕੈ ਦੀਨ ।
ਗੰਗਾ ਜੀ ਤਾ ਮੇਂ ਧਰੀ ਭਗਤ ਛੇਤ੍ਰ ਪ੍ਰਭ ਕੀਨ । ੬ ।

### ਸ੍ਵੈਯਾ

ਪਰਮਾਰਖ ਰੂਪ ਸੁਛੇਤ੍ਰ ਬਨਾ ਕਲ ਜੀਉ ਸਮੂਹ ਉਧਾਰਨ ਕੋ ।
ਗੰਗਿਸ੍ਰਵੈ ਝਰਨਾ ਮ੍ਰਿਤ ਸੀਤਲ ਪਾਵਨ ਪਾਪ ਉਤਾਰਨ ਕੋ ।
ਸੁਖ ਸੀੜੀ ਭਗਤ ਦਇਆਲ ਰਚੀ ਚੌਰਾਸੀ ਭੋਗ ਨਿਵਾਰਨ ਕੋ ।
ਕੀਆ ਪਰ ਉਪਕਾਰ ਬਿਚਾਰ ਦੈਆਨਿਧ ਬਾਵਲੀ ਤੀਰਥ ਤਾਰਨ ਕੋ । ੭ ।
ਲੀਲਾ ਵਤ ਪੂਰਨ ਨੀਰ ਸੁਧ ਸੰਤੁਸਟ ਹਿਰਦਾ ਜਿਮ ਸੰਤ ਰਹੇ ।
ਅਮ੍ਰਿਤ ਜਲ ਅਚਵਤ ਤਪਤ ਹਰੇ ਸੁਖ ਪਾਵੇ ਜਿਮ ਸਤਸੰਗ ਬਹੇ ।

 www.sikhbookclub.com

ਯਹ ਪੂਰਨ ਪੁਨ ਪ੍ਰਮਾਨ ਸੁਤੀਰਥ ਮੁਖ ਉਪਮਾ ਪੁਨ ਕੌਨ ਕਹੇ ।
ਬਰ ਦੀਨਾ ਅਮਰ ਦਇਆਲ ਗੁਰੂ ਫਲ ਪਾਵਤ ਜੋ ਤਿਸ ਸੇਵਤ ਹੈ । ੯ [8]
ਅੰਮ੍ਰਿਤ ਕੋ ਯਹ ਸਰ ਹੈ ਪੂਰਨ ਅੰਮ੍ਰਿਤ ਲਹਰ ਉਠੇ ਅਘਨਾਸੀ ।
ਮਜਨ ਤਾਹਿ ਕੀਏ ਭ੍ਰਮ ਨਾਸਤ ਜਿਉ ਅਘ ਨਾਸਤ ਗੰਗਨਿਵਾਸੀ ।
ਸੇਵਾ ਦਾਨ ਤਹਾ ਤਤਵ੍ਰ[6] ਇਮ ਭਗਤ ਛੇਤ੍ਰ ਫਲੁ ਗਿਆਨ ਪ੍ਰਕਾਸੀ ।
ਸ੍ਰੀ ਅਮਰ ਗੁਰੂ ਯਹ ਬਾਸ ਰਚਿਓ ਪੁਨਿ ਬਾਵਰੀ ਤੀਰਥ ਹੈ ਅਘਨਾਸੀ । ੯ ।
ਗੁਰ ਦੀਨ ਦਇਆਲ ਹੈ ਛੇਤ੍ਰ ਰਚਾ ਸਭ ਤੀਰਥ ਕੀਨ ਤਹਾ ਬਾਸਾ ।
ਜਿਹ ਦੇਖਤ ਪਾਪ ਬਿਨਾਸਤ ਹੈ[9] ਹਰਿ ਭਗਤ ਬਸੇ ਉਰ ਸੁਖਰਾਸਾ ।[10]
ਮਿਲ ਤੀਰਥ ਪੁਨ ਸੁਤੇਜ ਘਟੇ ਅਸ ਜੌਨ ਚੌਰਾਸੀ ਕੀ ਫਾਸਾ ।
ਪਰਭਾਰਥ ਰੂਪ ਦਿਆਲ ਗੁਰੂ ਸ੍ਰੀ ਬਾਵਲੀ ਤੀਰਥ ਪ੍ਰਕਾਸਾ । ੧੦ ।

## ਦੋਹਰਾ

ਜਗ ਤਾਰਨ ਕਾਰਨ ਬਨਾ ਤੀਰਥ ਪੁਨ ਸਰੂਪ ।
ਕੋ ਕਿਆ ਮਹਿਮਾ ਤਾ ਕੋ ਕਹੋ ਪਰਮਾਰਥ ਛੇਤ੍ਰ ਅਨੂਪ । ੧੧ ।

## ਚੌਪਾਈ

ਏਕ ਲੁਹਾਰ ਕਾਰ ਤਹ ਕਰੀ । ਕਾਠ ਕੀ ਸੀੜੀ ਤਿਨ ਸਭ ਘਰੀ ।
ਸਾਤ ਸੀੜੀ ਜਲ ਮੈ ਤਿਨ ਕੀਨੀ । ਠੋਕ ਮੇਖ ਮੁਹਕਮ ਕਰ ਦੀਨੀ । ੧੨ ।
ਸੀਢੀ ਬਨੀ ਸੁੰਦਰ ਜਲ ਮਾਹਿ । ਅਤ ਸੁਖੇਨ ਜਲ ਲੀਜੈ ਤਾਹ ।[12]
ਕਰੀ ਟਹਲ ਮਨ ਪ੍ਰੀਤ ਬਿਸਾਲ । ਸਤਿਗੁਰ ਤਾ ਪਰ ਭਗੇ ਦਇਆਲ । ੧੬ ।
ਕ੍ਰਿਪਾਸਿੰਧ ਤਿਸ ਲੀਆ ਬੁਲਾਇ । ਬਡਭਾਗੀ ਪਇਆ ਚਰਨਨ ਆਇ ।
ਗੁਰ ਹੋਇ ਦਇਆਲ ਮਸਤਕ ਕਰ ਧਰਾ । ਸਤ ਨਾਮ ਮੰਤ੍ਰ ਉਚਰਾ । ੧੪ ।
ਪ੍ਰਭ ਸੰਤ ਸਧਾਰਨ[13] ਨਾਮ ਤਿਸ ਰਾਖਾ । ਪ੍ਰਕਾਸ ਭਇਆ ਪੂਰਣ ਅਭਲਾਖਾ।
ਤੁਮਰੀ ਟਹਲ ਪਰੀ ਸਭ ਥਾਇ । ਕਰੋ ਭਜਨ ਗ੍ਰਿਹ ਮੋ ਅਬ ਜਾਇ । ੧੫ ।

## ਦੋਹਰਾ

ਸੰਤ ਸਧਾਰਨ ਗ੍ਰਿਹ ਚਲੇ ਸਤਿਗੁਰ ਚਰਨਨ ਪਾਇ ।
ਪਰਮਾਨੰਦ ਸੁਖਸਿੰਧ ਮੋ ਟੁਬਕੀ ਲੀਨੀ ਤਾਹ । ੧੬ ।

## ਚੌਪਾਈ

ਗੰਗਾ ਸਨਾਨ ਬਹੁ ਲੋਕ ਸਿਧਾਏ । ਚਲਤ ਪੰਥ ਇਹ ਮਾਰਗ ਆਏ ।
ਤਬ ਥੇ ਦਿਆਲ ਬਾਵਲੀ ਖਲੇ । ਗੁਰ ਦਰਸਨ ਕੋ ਆਏ ਸਭ ਚਲੇ । ੧੭ ।
ਕਰ ਦਰਸਨ ਸਭ ਭਏ ਪਵਿਤ੍ਰ ਤਾ ਮੋ ਏਕ ਸਾਧ ਗੁਰ ਮਿਤ੍ਰ ।
ਕਰ ਦਇਆ ਦਿਆਲ ਤਿਸੁ ਬਚਨ ਉਚਾਰਾ । ਤੁਮ ਕਸਟ ਕਰੋ ਕਾਹੇ ਮਮ ਪਿਆਰਾ।੧੮ ।

ਬਾਵਲੀ ਮੋ ਗੰਗਾ ਮੈ ਆਨੀ ।[14] ਈਹਾ ਕਰੋ ਸਨਾਨ ਬਚਨ ਮਮ ਮਾਨੀ।
ਤੁਮ ਮਨ ਮੇ ਸੰਕਾ ਮਤ ਕਰੋ । ਪਾਵੋ ਫਲ ਜੋ ਮਨ ਮੇ ਧਰੋ । ੧੯ ।
ਤਿਨ ਬਚਨ ਮਾਨ ਇਸਨਾਨ ਤਹ ਕਰਾ । ਅੰਤਰ ਮਨ ਮੇ ਸੰਕਾ ਧਰਾ ।
ਪੁਨ ਹਾਥ ਜੋੜ ਬਿਨਤੀ ਯਹ ਕਰੀ । ਮੈਂ ਹਰਦੁਆਰ ਆਸਾ ਮਨ ਧਰੀ । ੨੦ ।

### ਦੋਹਰਾ

ਪਿਤ੍ਰ ਕਾਜ ਊਹਾ[15] ਕਰੌ ਪੁਨ ਦਰਸਨ ਲਾਗੌ ਆਇ ।
ਬਿਦਾ ਦਈ ਸਤਿਗੁਰ ਤਿਸੈ ਯਹ ਭਾਖਿਆ ਸਹਜ-ਸੁਭਾਇ । ੨੧ ।

### ਚੌਪਾਈ

ਜੋ ਤੁਮ ਹਰ ਦੁਆਰ ਕੋ ਜਾਵੋ । ਹਮ ਕੋ ਗੰਗਾ-ਜਲ ਭਰ ਲਿਆਵੋ ।
ਵੇ ਲੇ ਆਗਿਆ ਗੰਗਾ ਕੋ ਗਇਆ । ਹਰਦੁਆਰ ਮੇ ਪ੍ਰਾਪਤ ਭਇਆ । ੨੨ ।
ਕਰ ਇਸਨਾਨ ਤਿਨ ਲੋਟਾ ਲੀਨਾ । ਜਲ ਭਰਨੇ ਲਾਗਾ ਪ੍ਰਬੀਨਾ ।
ਛੂਟ ਹਾਥ ਲੋਟਾ ਬਹਿ ਗਇਆ । ਸਭ ਲੋਕ ਕੂਚ ਕਰਤੇ ਤਬ ਭਇਆ ।
ਢੂਢ ਰਹਾ ਲੋਟਾ ਨਹੀਂ ਮਿਲਾ । ਤਬ ਵੇ ਸੰਗ ਸਾਥ ਮਿਲ ਚਲਾ । ੨੩ ।
ਆਇ ਪਹੁਚੇ ਸਤਿਗੁਰ ਕੇ ਪਾਸ । ਤਿਨ ਮੋਥਾ ਟਕ ਕਰੀ ਅਰਦਾਸ ।
ਮੈ ਲੈ ਲੋਟਾ ਜਲ ਭਰਨੇ ਗਇਆ । ਵੋ ਹਾਥ ਤੇ ਛੂਟ ਗੰਗਾ ਬਹਿ ਗਇਆ। ੧੪।
ਅਬ ਛੂਛੇ ਹਾਥ ਦਰਸਨ ਮੈ ਲਾਗਾ । ਨਹੀ ਭਇਆ ਕਾਮ, ਮੈ ਪਰਮ ਅਭਾਗਾ ।
ਹਸ ਕਹਾ ਦਇਆਲ ਤੁਮ ਚਿੰਤਾ ਕਾਇ । ਤੁਮਰਾ ਲੋਟਾ ਪਹੁਚਾ ਆਇ । ੨੫ ।

### ਦੋਹਰਾ

ਜਾਉ ਬਾਵਲੀ ਢੂਢ ਲੇਹੁ ਜਹਾ ਮੁਰੇ ਗੰਗ ਪ੍ਰਵਾਹ ।
ਦਖਨ ਦਿਸ ਝਰਨਾ ਝਰੇ ਤਹਾ ਲੋਟਾ ਲੀਜੋ ਜਾਇ । ੨੬ ।[16]

### ਚੌਪਾਈ

ਵੇ ਬਚਨ ਸੁਨਤ ਬਾਵਲੀ ਆਇਆ । ਤਿਨ ਢੂਢਤ ਵਹੀ ਲੋਟਾ ਪਾਇਆ ।
ਦੇਖ ਚਰਿਤ੍ਰ ਬਿਸਮੋ ਹੋਇ ਗਇਆ । ਜਾਇ ਸਤਿਗੁਰ ਕੇ ਚਰਨਨ ਪਇਆ । ੨੭ ।
ਮੈ ਅਜਾਨ ਮਹਿਮਾ ਨਹੀ ਜਾਨੀ । ਬਾਵਲੀ ਮਹਿ ਗੰਗ ਪਰਮਾਨੀ ।
ਮੈ ਸਤਿਗੁਰ ਕਾ ਬਚਨ ਨਾ ਮਾਨਾ । ਅਬ ਬਖਸ ਲੇਹੁ ਸਤਿਗੁਰ ਭਗਵਾਨਾ । ੨੮ ।
ਪ੍ਰਭ ਦੀਨ ਦਇਆਲ ਕ੍ਰਿਪਾ ਤਿਸ ਕਰੀ । ਤਿਨ ਦੇਖ ਪ੍ਰਤਗਿਆ ਨਿਸਚੇ ਕਰੀ ।
ਸਤਿਗੁਰ-ਬਚਨ ਤੀਰਥ ਸੁਚ ਚਾਰ । ਕੋਟਿ ਤੀਰਥ ਗੁਰ ਚਰਨ ਅਪਾਰ । ੨੯ ।
ਅਮਰ ਗੁਰੂ ਕਰਣਾ ਕੀ ਖਾਨ । ਤੀਰਥ ਕੀਓ ਮਹਾ ਅਭਿਰਾਮ ।
ਤਾ ਕੀ ਮਹਿਮਾ ਕਹੀ ਨਾ ਜਾਇ । ਜਗਤ ਉਧਾਰਨ ਕੋ ਪੁਲ ਆਹਿ । ੩੦ ।

 www.sikhbookclub.com

## ਦੋਹਰਾ

ਗੁਰ ਤੀਰਥ ਮਹਮਾ ਸੁਨੇ ਜੋ ਸਿਖ ਹਿਤ ਚਿਤ ਲਾਇ ।
ਪਾਪ ਤਾਪ ਸਗਲੇ ਨਸੇ ਹਰਿਭਗਤ ਬਸੇ ਉਰ ਆਇ । ੩੧ ।

**ਸਾਖੀ ਪੂਰਨ ਹੋਈ** । ੯੭ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਸਾਹਿਤ ਦੇ ਚਾਰ ਮਨੋਰਥ-ਧਰਮ, ਅਰਥ, ਕਾਮ ਅਤੇ ਮੋਕਸ਼ ਸਵੀਕਾਰ ਕੀਤੇ ਗਏ ਹਨ ।

2. ਸੁਭਗ : ਸੁਭਾਗੀ, ਸੁੰਦਰ, ਖ਼ੂਬਸੂਰਤ, ਵਡਭਾਗੀ ।

3. ਸਤਿਗੁਰੂ ਜੀ ਨੇ ਪਰਮਾਰਥ ਲਈ ਇਹ ਯਗ ਰਚਿਆ ਸੀ ਅਤੇ ਬਹੁਤ ਸਾਰੇ ਸਿਖਾਂ ਨੇ ਇਸ ਵਿਚ ਸੇਵਾ ਰੂਪੀ ਆਹੂਤੀ ਪਾ ਕੇ ਆਪਣਾ ਜੀਵਨ ਸਫ਼ਲ ਕੀਤਾ ।

4. ਸੁਧਾ : ਅੰਮ੍ਰਿਤ ਰੂਪੀ ਜਲ ਬਾਉਲੀ ਵਿਚ, ਭਰਿਆ ਪਿਆ ਸੀ ।

5. ਗੁਰੂ ਜੀ ਨੇ ਵਰਦਾਨ ਦਿਤਾ ਕਿ ਜੋ ਵੀ ਮਨੁਖ/ਗੁਰਸਿਖ ਚੌਰਾਸੀ ਪਉੜੀਆਂ ਉਤਰ ਕੇ ਬਾਉਲੀ ਦਾ ਜਲ ਮੂਹ ਵਿਚ ਪਾਉਂਦਾ ਹੈ ਉਹ ਕਦੀ ਵੀ ਚੌਰਾਸੀ ਲਖ ਜੂਨਾਂ ਵਿਚ ਨਹੀਂ ਆਉਂਦਾ ।

6. ਤਰਵਰ : ਤਰੂਵਰ, ਰੁਖ, ਦਰਖਤ.

7. ਬਾਸ ਰਚਿਓ : ਨਿਵਾਸ ਸਥਾਨ ਬਣਾਇਆ ।

8. ਛੇਤਰ : ਕਸ਼ੇਤਰ : ਥਾਂ, ਇਲਾਕਾ

. ਬਿਨਸਤ ਹੈ : ਬਿਨਸਨਹਾਰ ਹੈ, ਵਿਨਾਸ਼ ਸ਼ੀਲ ਹੈ, ਨਾਸ਼ ਹੋਣ ਵਾਲਾ ਹੈ ।

10. ਹਰਿ ਭਗਤੀ ਦਾ ਹਿਰਦੇ ਵਿਚ ਵਸਨਾ ਹੀ ਆਨੰਦ ਦਾ ਇਕ ਪੂੰਜੀ ਹੈ ।

11. ਮੁਹਕਮ : ਪੱਕੀ, ਮਜ਼ਬੂਤ, ਮੁਸਤਕਿਲ ।

12. ਉਥੋਂ ਪਾਣੀ ਪ੍ਰਾਪਤ ਕਰਨਾ ਬੜਾ ਆਸਾਨ ਹੈ ।

13. ਸੰਤ ਸਾਧਾ ਰਨ : ਇਹ ਇਕ ਪ੍ਰਮੁਖ ਸਿਖ/ਸ਼ੰਤ ਗੋਇੰਦਵਾਲ ਦਾ ਵਸਨੀਕ ਸੀ ਅਤੇ ਕਿੱਤੇ ਵਜੋਂ ਲੱਕੜਹਾਰਾ/ਤਰਖਾਣ ਸੀ । ਇਸੇ ਨੇ ਬਾਉਲੀ ਵਿਚ ਕਾਠ/ਲਕੜ ਦੀ ਪੌੜੀ ਲਗਾਈ ਸੀ ।

14 ਮੈਂ ਬਾਉਲੀ ਵਿਚ ਹੀ ਗੰਗਾ ਲੈ ਆਂਦੀ ਹੈ ।

15. ਪਿਤਰਾਂ ਨਮਿਤ ਦਾਨ/ਸਰਾਧ ਆਦਿ ਕਰਨਾ ।

16. ਇਹ ਵੀ ਇਕ ਵਿਚਿਤ੍ਰ ਘਟਨਾ ਹੈ । ਗੰਗਾ ਤੱਟ ਤੇ ਗੁਆਚਾ ਹੋਇਆ ਲੋਟਾ ਬਾਉਲੀ ਸਾਹਿਬ ਵਿਚੋਂ ਮਿਲ ਗਿਆ ।

---

 www.sikhbookclub.com

ੴ ਸਤਿਗੁਰ ਪ੍ਰਸਾਦਿ ।

## ਸਾਖੀ ੧੨

## ਸ੍ਰੀ ਆਨੰਦ ਭਗਤ ਜੀ ਨੇ ਜਨਮ ਦੀ ਵਾਰਤਾ

### ਚੌਪਾਈ

ਸ੍ਰੀ ਸਤਿਗੁਰ ਕੇ ਕੁਲ ਬਿਖੇ ਧਰਾ ਮੰਤ ਅਵਤਾਰ ।
ਪ੍ਰਗਟ ਕਥਾ ਤਾ ਕੀ ਕਰੋ ਸ੍ਰੀ ਸਤਿਗੁਰ ਕਹੀ ਉਚਾਰ। ੧ ।

### ਚੌਪਈ

ਕੋਊ ਸਿਧ ਪੁਰਾਤਨ ਗੁਰ ਪਹਿ ਆਇਆ । ਤਿਨ ਦਰਸਨ ਕਰ ਬਿਨੈ ਸੁਨਾਇਆ ।
ਜਬ ਜਗ ਸਤਿਗੁਰ ਰੂਪ ਤੁਮ ਤੁਮ ਧਰਾ । ਮੈ ਤਬ ਤੇ ਮਨ ਮੈ ਸਰਧਾ ਕਰਾ । ੨ ।
ਅਬ ਬਡੇ ਭਾਗ ਤੇ ਦਰਸਨ ਪਾਇਆ । ਦਰਸ ਪ੍ਰਤਾਪ ਤੇ ਅਤ ਸੁਖ ਪਾਇਆ ।
ਮੈ ਬਹੁਤ ਕਾਲ ਜੋਗ ਤਪੁ ਕੀਨਾ । ਪਾਇ ਸਿਧ, ਭਏ ਲੋਕ ਅਧੀਨਾ । ੩ ।
ਤਬ ਮਨ ਮੋ ਮੈ ਕੀਆ ਬਿਚਾਰ । ਯਹ ਸਭ ਸਿਧ ਜਗਤ ਬਿਵਹਾਰ ।
ਅਤ ਕੀਓ ਕਸਟ ਜੋਗ ਤਪ ਤਾਪਤ । ਨਹੀ ਭਇਆ ਅਨੰਦ-ਪਦ ਮੋਹਿ ਪ੍ਰਾਪਤ।੪।
ਅਬ ਚਰਨ ਸਰਨ ਰਾਖੋ ਗੁਰ ਦਇਆਲ । ਦੇਹੁ ਅਨੰਦ-ਪਦ ਕਰੋ ਨਿਹਾਲ ।
ਤੁਮ ਜਗਤ ਉਧਾਰਨ ਕੋ ਬਪ ਧਰਾ । ਮੈ ਬਹੁਤ ਕਾਲ ਤੇ ਆਸਾ ਕਰਾ । ੫ ।

### ਦੋਹਰਾ

ਤਿਨ ਭਗਤ ਨੀਤ[2] ਬਰਨਨ ਕਰੀ ਧਰ ਮਨ ਪ੍ਰੇਮ ਬਿਸਾਲ ।
ਜਾਨਾ ਭਗਤ ਜੋਗੀ ਬਡਾ ਸਤਿਗੁਰ ਭਏ ਦਇਆਲ । ੬ ।

### ਤੋਮਰ ਛੰਦ

ਜਾਨਾ ਸੁ ਸਤਿਗੁਰ ਤਾਹਿ ।
ਬਡ ਭਗਤ ਜੋਗੀ ਆਹ ।
ਤਿਸ ਕਹਾ ਸਤਿਗੁਰ ਮੀਤ ।
ਮਮ ਬਚਨ ਧਾਰੋ ਚੀਤ । ੭ ।
ਆਨੰਦ ਪਦ ਤਬ ਹੋਇ ।
ਮੈ ਕਹੌ ਜੋ ਕਰ ਸੋਇ ।

 www.sikhbookclub.com

ਯਹ ਦੇਹ ਕਰੋ ਤਿਆਗ ।
ਤਨ ਅਉਰ ਧਰੋ ਸੁਜਾਗ । ੮ ।[3]
ਪੁਨ ਆਉ ਹਮਰੇ ਪਾਸ ।
ਪਾਵੋ ਆਨੰਦ ਬਿਲਾਸ ।[4]
ਸੁਨ ਬਚਨ ਬਨ ਮੋਂ ਗਇਆ ।
ਨਿਜ ਇੱਛ ਤਨ ਤਜ ਦਇਆ । ੯ ।
ਲੀਆ ਜਨਮ ਗੁਰ ਕੁਲ ਆਇ ।[5]
ਆਨੰਦ ਪਦਵੀ ਪਾਇ ।[6]
ਤਾਕੀ ਕਥਾ ਕਹੋ ਮੀਤ ।
ਸੁਨ ਲੇਹੁ ਮਨ ਧਰ ਚੀਤ । ੧੦ ।

### ਦੋਹਰਾ

ਮੋਹਰੀ ਮੋਹਨ ਪੁਤ੍ਰ ਗੁਰ ਸੁਤਹਿਸਿਧ ਬਡ ਭਗਤ ।
ਤਿਨ ਗ੍ਰਿਹ ਸੁਤ ਉਪਜਤ ਭਏ ਪੂਰਬ ਭਗਤ ਵਿਰਕਤ। ੧੧ ।

### ਚੌਪਾਈ

ਪ੍ਰਿਥਮ ਪੁਤ੍ਰ ਜਨਮ ਜਦ ਕਰਾ । ਅਰਥ ਮੱਲ ਨਾਮ ਤਿਸ ਧਰਾ ।
ਬਡੇ ਭਗਤ ਅਉ ਪਰਮ ਤਿਆਗੀ । ਸਤਿਗੁਰ ਕੁਲ ਜਨਮ ਧਰਾ ਬਡਭਾਗੀ। ੧੨।
ਪੁਨ ਜਨਮ ਅਨੰਦ ਭਗਤ ਜੀ ਲੀਨਾ ।[7] ਸੋ ਕਥਾ ਕਹੀ ਸਤਿਗੁਰ ਪ੍ਰਬੀਨਾ ।
ਬਡੇ ਭਗਤ ਜਨਮ ਕੁਲ ਧਰਾ । ਸੁਨ ਸਤਿਗੁਰ ਅਨੰਦ ਮਨ ਭਰਾ । ੧੩ ।
ਬਲ ਕੋ ਤੁਬ ਕਹਾ[8] ਦਿਆਲ । ਜੋ ਜਨਮਾ ਸੁਤ ਲਿਆਵੋ ਤਤਕਾਲ ।
ਮੈ ਤਾਂ ਦਰਸਨ ਅਬ ਕਰੋਂ । ਕਰ ਰੂਈ ਮੋ ਆਗੇ ਮਮ ਧਰੋ । ੧੪ ।
ਗੁਰ ਬਚਨ ਮਾਨ ਬਲੂ ਤਹਾ ਗਇਆ । ਰੂਈ ਲਪੇਟ ਸੁਤ ਲਿਆਵਤ ਭਇਆ ।
ਸਤਿਗੁਰ ਦਇਆਲ ਗੋਦ ਮੋ ਲੀਨਾ । ਪ੍ਰਭ ਦੇਖਾ ਭਗਤ ਮੰਗਲ ਮਨ ਕੀਨਾ । ੧੫ ।[9]

### ਦੋਹਰਾ

ਬਲੂ ਕੋ ਸਤਿਗੁਰ ਕਹਾ ਕੁਲ ਲੀਆ ਸੰਤ ਅਉਤਾਰ ।
ਅਨੰਦ ਰੂਪ ਬਾਨੀ ਕਰੌ ਇਸ ਕੀ ਭੇਟ ਉਚਾਰ । ੧੬ ।[10]

### ਚੌਪਾਈ

ਬਾਨੀ ਅਨੰਦ ਗੁਰ ਕੀਆ ਉਚਾਰ । ਪਉੜੀ ਅਠਤੀਸ ਬਾਨੀ ਸੁਖਸਾਰ ।[11]
ਭਗਤ ਜੋਗ ਵੈਰਾਗ ਗਿਆਨ । ਮਗਲ ਵਾਕ ਜਗ ਮੋ ਪ੍ਰਧਾਨ । ੧੭ ।
ਬਾਲ ਸੰਤ ਕੀ ਭੇਟ ਯਹ ਕਰਾ । ਆਨੰਦ ਪੁਰਖ ਨਾਮ ਤਿਸ ਧਰਾ ।
ਹੋਇ ਪਸੰਨ ਪਨ ਦੀਆ ਪਠਾਇ । ਮਾਤਾ ਕੀ ਗੋਦ ਦੇਵੇ ਇਸ ਜਾਇ । ੧੮ ।

 www.sikhbookclub.com

ਦੇ ਮਾਤਾ ਕੌ ਬਲੂ ਆਇਆ। ਸਤਿਗੁਰ ਤਿਸ ਯਹ ਬਚਨ ਸੁਨਾਇਅ।
ਯਹ ਅਨੰਦ ਬਾਨੀ ਮੈ ਕੀਆ। ਮੰਗਲ ਮੂਲ ਵਕ ਪ੍ਰਗਟੀਆ। ੧੯
ਤੁਮ ਕੋਠੇ ਪਰ ਚੜ ਗਾਵੈ ਤਾਹਿ। ਅਰੁ ਲੇ ਢੋਲਕ ਸੰਗ ਬਜਾਇ।
ਜੋ ਕੋਈ ਅਬ ਯਹ ਧੁਨ ਸੁਨੇ। ਹੋਇ ਪਾਰੰਗਤ ਕਿਲਬਿਖ ਹਨੇ। ੨੦

### ਦੋਹਰਾ

ਸਭ ਕਾਰਜ ਯਾ ਤੇ ਸਿਧ ਹੋਇ ਜੋ ਪੜ੍ਹੇ ਕਰ ਪ੍ਰੇਮ ਪ੍ਰਤੀਤ।
ਮੰਗਲ-ਮੂਲ ਬਾਨੀ ਬਨੀ ਸੁਖ-ਦਾਇਕ ਭਗਤ ਬਿਨੀਤ। ੨੧।

### ਚੌਪਾਈ

ਬਲੂ ਚੜ ਕੋਠੇ ਪਰ ਗਾਇਆ। ਢੋਲਕ ਬਜਾਇ ਮੰਗ ਸਬਦ ਸੁਹਾਇਆ।
ਤਿਸ ਸਮੇ ਸੁਨਾ ਜਿਨ ਆਨੰਦ ਬਾਣੀ। ਪਾਇ ਭਗਤਿ ਤਿਨ ਪਦ ਨਿਰਬਾਣੀ। ੨੨।
ਆਨੰਦ-ਮੂਲ ਬਾਨੀ ਗੁਰ ਕਰੀ। ਇਕ ਪੌੜੀ ਚੌਥੇ ਮਹਲ ਤਹਾ ਧਰੀ।[12]
ਆਨੰਦ ਮਹਾਤਮ ਉਸਤਤ ਕੀ ਪੌੜੀ। ਸ੍ਰੀ ਸਤਿਗੁਰ ਮਹਲ ਪੰਜਵੇ* ਜੋੜੀ। ੨੩।
ਪੂਰਨ ਭਈ ਪਉੜੀ ਚਾਲੀਸ।[14] ਗੁਰ ਆਨੰਦ ਕੀਆ ਜਗਤ ਬਖਸੀਸ।
ਅਮ੍ਰਿਤ ਸਮੇ ਪੜ੍ਹੇ ਆਨੰਦ। ਪਾਇ ਭਗਤ ਭੇਟੈ ਗੋਬਿੰਦ। ੨੪।
ਕਾਮਨਾ ਸਹਤ ਜੋ ਆਨੰਦ ਪੜ੍ਹੇ। ਕਲੇਸੁ ਮਿਟੇ ਸੁਖ ਸੀੜੀ ਚਲੇ।
ਬਰਦਾਤਾ ਸਤਿਗੁਰ ਕੀ ਬਾਨੀ। ਗੁਰਮੁਖ ਕੇ ਘਨ[15] ਮਾਹ ਸਮਾਨੀ। ੨੫।

### ਦੋਹਰਾ

ਸ੍ਰੀ ਮੋਹਰੀ ਜੀ ਕੇ ਗ੍ਰਿਹ ਬਿਖੇ ਜਨਮਿਓ ਸੁਤ ਹਰਿ ਭਗਤ।
ਅਰਜਾਨੀ ਨਾਮ ਸਤਿਗੁਰ ਧਰਾ ਪੂਰਬ ਭਗਤ ਵਿਰਕਤ। ੨੬।

### ਤੋਮਰ ਛੰਦ

ਜਨਮਿਓ ਸੁਮ੍ਰਤ ਬਡ ਭਾਗ।
ਜਨਮਤ ਕੀਆ ਤਨ ਤਿਆਗ।
ਤਿਸ ਮਾਤ ਗੁਰ ਪਹਿ ਜਾਇ।
ਸੁਤ ਮੂਆ ਚਰਨ ਛੁਹਾਇ। ੨੭।
ਪੁਨਿ ਜਿੰਦੂ ਤਾ ਮੇਂ ਪਈ।
ਲੇ ਗ੍ਰਿਹ ਬਿਖੈ ਤਿਸ ਗਈ।
ਪੁਨਿ ਜਾਤ ਹੀ ਮਰ ਗਇਆ।
ਬਠ ਸੋਕ ਮਾਤਾ ਭਇਆ। ੨੮।
ਲੇ ਆਇ ਸਤਿਗੁਰ ਪਾਸ।
ਰੋਵਤ ਕਰੀ ਅਰਦਾਸ।

ਸਭ ਜਗਤ ਕਰੌ ਸਹਾਇ ।
ਮੇਰੋ ਪੁਤ੍ਰ ਦੇਹੁ ਜੀਆਇ । ੨੯ ।
ਤਬ ਦਇਆ ਕਰੀ ਦਿਆਲ ।
ਸੁਤ ਮੂਆ ਦੀਆ ਜੀਵਾਲ ।
ਅਰਜਾਨੀ ਧਰਾ ਤਿਸੁ ਨਾਮੁ ।
ਲੇ ਗਈ ਮਾਤਾ ਧਾਮ । ੩੦ ।

## ਦੋਹਰਾ

ਯਹ ਨਾਤੀ ਤੀਨ ਗੁਰ ਕੇ ਭਏ ਪੂਰਬ ਭਗਤ ਬਡਸਿਧ ।
ਸਤਿਗੁਰ ਤਾ ਕੋ ਬਰ ਦੀਆ ਦਿਨ ਦਿਨ ਕੁਲ ਕੀ ਬ੍ਰਿਧ । ੩੧ ।

## ਦੋਹਰਾ

ਅਨੰਦ ਮਹਾਤਮਾ ਕੀ ਕਥਾ ਜੋ ਸੁਨੇ ਪੜ੍ਹੇ ਕਰ ਭਾਉ ।
ਸਦ ਅਨੰਦ ਮਨ ਮੈ ਬਸੇ ਕਲ-ਕਲੇਸ ਮਿਟ ਜਾਇ । ੩੨ ।[17]

**ਸਾਖੀ ਪੂਰਣ ਹੋਈ । ੯੮ ।**

ਸ੍ਰੀ ਵਾਗਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣਆਂ ਅਤੇ ਹਵਾਲੇ

1. ਮੈਂ ਬਹੁਤ ਤਪ ਸਾਧਨਾ ਕੀਤੀ ਹੈ ਪਰ ਮੈਨੂੰ ਆਤਮਿਕ ਖੁਸ਼ੀ ਅਤੇ ਸ਼ਾਨਤੀ ਦਾ ਦਰਜਾ ਪ੍ਰਾਪਤ ਨਹੀਂ ਹੋਇਆ ।
2. ਭਗਤੀ ਦੀ ਰੀਤੀ ; ਭਗਤੀ/ਸਾਧਨਾ ਦੀ ਮਰਯਾਦਾ ।
3. ਉਤਮ ਜਾਗਰਣ ਕਰਨ ਵਾਲਾ ।
4. ਬਿਲਾਸ : ਵਿਸ਼ਾਲ: ਮੇਲ, ਖੁਸ਼ੀ: ਆਨੰਦ ।
5. ਗੁਰੂ ਸਾਹਿਬ ਦੇ ਖ਼ਾਨਦਾਨ/ਕੁਲ ਵਿਚ ਜਨਮ ਲਿਆ ।
6. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਗ੍ਰਹਿਣ ਕੀਤੀ ਹੈ ।
7. ਉਸ ਦਾ ਨਾਂ ਆਨੰਦ ਰਖਿਆ ਗਿਆ ।
8. ਰੂੰਹ (ਕਪੜੇ) ਵਿਚ ਲਪੇਟ ਕੇ ਮੇਰੇ ਕੋਲ ਲਿਆਓ !
9. ਦਇਆਲੂ ਸਤਿਗੁਰੂ ਨੇ ਉਸਨੂੰ ਗੋਦੀ ਵਿਚ ਲਿਆ ਅਤੇ ਉਸ (ਭਗਤ) ਨੂੰ ਵੇਖਕੇ ਬਹੁਤ ਖੁਸ਼ੀ ਮਨਾਈ ।
10. ਕਵੀ ਦਾ ਵਿਚਾਰ ਹੈ ਕਿ ਇਸ ਖੁਸ਼ੀ ਦੇ ਮੌਕੇ ਤੇ 'ਅਨੰਦ' ਸਾਹਿਬ ਬਾਣੀ ਉਚਾਰੀ ਗਈ ।
11. ਇਹ ਅਠਤੀ ਪਉੜੀਆਂ ਵਾਲੀ ਅਨੰਦ ਬਾਣੀ ਉਚਾਰੀ ਗਈ ।

ਨੋਟ :—ਬਾਣੀ ਦੀਆਂ ਅੰਦਰਲੀਆਂ ਗਵਾਹੀਆਂ ਦੇ ਆਧਾਰ ਤੇ ਇਹ ਬਾਣੀ ਗੁਰੂ ਨੂੰ ਮਿਲਣ ਤੇ ਉਚਾਰੀ ਗਈ ਹੈ ਕਿਉਂਕਿ ਇਸ ਵਿਚ ਅਧਿਆਤਮਿਕ ਅਨੰਦ ਦੀ ਪ੍ਰਤਿਧੁਨੀ ਸੁਣਾਈ ਦਿੰਦੀ ਹੈ ।

 www.sikhbookclub.com

12. ਇਹ ਵੀ ਪ੍ਰਸਿਧ ਹੈ ਕਿ 'ਅਨੰਦ' ਬਾਣੀ ਵਿਚ ਇਕ ਪਉੜੀ ਗੁਰੂ ਰਾਮਦਾਸ ਜੀ ਦੀ ਉਚਾਰੀ ਹੋਈ ਹੈ।

13. ਕੁਝ ਲੋਕਾਂ ਦਾ ਇਹ ਵੀ ਖ਼ਿਆਲ ਹੈ ਕਿ ਇਸ ਵਿਚ ਇਕ ਪਉੜੀ ਗੁਰੂ ਅਰਜਨ ਦੇਵ ਜੀ ਦੀ ਰਚੀ ਹੋਈ ਹੈ।

14. ਅਨੰਦ ਬਾਣੀ ਦੀਆਂ ਕੁਲ ਚਾਲੀ ਪਉੜੀਆਂ ਹਨ।

15. ਅਨ : ਸ਼ਰੀਰ ; ਬਾਣੀ ਦਾ ਨਿਵਾਸ ਮਨ ਅੰਤਰ ਵਿਚ ਹੀ ਹੋਣਾ ਚਾਹੀਦਾ ਹੈ।

16. ਮੋਹਰੀ ਜੀ ਦਾ ਪੁਤਰ ਅਰਜਾਨੀ ਜਿਸਨੂੰ ਮੌਤ ਤੋਂ ਮਗਰੋਂ ਜੀਵਨ ਮਿਲਿਆ ਦਸਿਆ ਜਾਂਦਾ ਹੈ।

17, ਇਹ ਤੁਕਾਂ ਅਨੰਦ ਬਾਣੀ ਪੜ੍ਹਨ/ਸੁਣਨ ਦਾ ਮਹਾਤਮ ਦਰਸਾਉਂਦੀਆਂ ਹਨ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ।

## ਸਾਂਖੀ ੧੮

## ਸ੍ਰੀ ਮੋਹਨ ਪਰਮ ਅਵਧੂਤ ਜੀ ਦੀ ਵਾਰਤਾ

### ਸੋਰਠਾ

ਸ੍ਰੀ ਮੋਹਨ ਪਰਮ ਅਵਧੂਤ ਦੇਹ ਬੁਧ ਜਾ ਕੇ ਨਹੀ ।
ਪੂਰਨ ਪੁਰਖ ਸਪੂਤ ਹਰਖ ਸ਼ੋਕ ਨਹੀਂ ਬਿਧ ਨਖ਼ੇਧ । ੧ ।

### ਚੌਪਾਈ

ਮੋਹਨ ਜੀ ਪਰਮ ਭਗਤ ਦ੍ਰਿੜ ਗਿਆਨ । ਗੁਰ ਬਚਨ ਕੀਆ ਮੋਹਨ ਮਸਤਾਨ ।
ਤਾ ਦਿਨ ਤੇ ਭਏ ਪਰਮ ਅਉਧੂਤ । ਤੁਰੀ ਅਤੀਤ ਪਰਮ ਸੁਖਸੂਤ । ੨ ।
ਦੇਹ ਬੁਧ ਤਾ ਕੇ ਨਹੀ ਰਹੀ । ਅਦਵੈਤ-ਅਵਸਥਾ ਮੋਹਨ ਗਹੀ ।
ਅਛਿਤ ਦੇਹ ਦੇਹ ਨਹੀ ਜਾਨੇ । ਪਰਮਾਤਮ ਰੂਪ ਸੁਖ ਸਹਜ ਸਮਾਨੇ । ੩ ।[1]
ਸਦ ਇਕੰਤ ਕੋਠੜੀ ਬਹੈ । ਬਾਹਰ ਦੀਏ ਕਿਵਾੜੇਂ ਰਹੈ ।
ਸਭ੍ਰ ਕਾਮੀ ਅਰਰੀ ਦੁਆਰੇ ਸੇਵੈ । ਸਹਜ-ਬਰਨ ਪਾਇ ਫਲ ਲੇਵੈ । ੪ ।
ਦੀਏ ਕਿਵਾੜੇ ਕੋਠੜੀ ਰਹੇ । ਮੋਹਨ ਜੀ ਬਾਹਰ ਨਿਕਸ ਸਿਧਾਏ ।
ਕਰੇ ਆਗਿਆ ਪ੍ਰਭ ਸਿਖ ਪਠਾਇ । ਮੋਹਨ ਕੋਠੜੀ ਦੇਹੁ ਬੈਠਾਇ ।

### ਦੋਹਰਾ

ਗੁਰ-ਆਗਿਆ ਸੋਂ ਸਿਖ ਲੈਨ ਜਾਹ ਦੇਖਤ ਹੋਇ ਲੋਪ ।
ਪੁਨਿ ਹੋਇ ਕੋਠੜੀ ਮੋਂ ਪ੍ਰਗਟ ਕੋ ਜਾਨੇ ਲੀਨਾ ਗੋਪ । ੬ ।

### ਚੌਪਾਈ

ਦਿਵਸ ਏਕ ਇਹ ਕਰੀ ਅਰਦਾਸ । ਸ੍ਰੀ ਮਾਤਾ ਜੀ ਸਤਿਗੁਰ ਕੇ ਪਾਸ ।
ਤੁਮ ਕਰੋ ਦ੍ਰਿਸਟਿ ਮੁਗਧ ਹੋਇ ਸਿਆਣੇ । ਮੋਹਨ ਜੀ ਕਾਹੇ ਬਉਰਾਨੇ ।[2]
ਜੋ ਪ੍ਰਭ ਜਾਨਤ ਥੇ ਇਹੀ ਸੁਭਾਉ । ਤੋ ਕਾਹੇ ਕੋ ਕੀਨਾ ਬਿਆਹੁ ।
ਮੋਹਨ ਇਸਤ੍ਰੀ ਪੁਰਖ ਨ ਬੂਝੇ । ਬਹੂ ਅਨਾਥ ਬੈਠੀ ਮੋਹ ਸੂਝੇ । ੮ ।
ਸੁਨ ਹਸੇ ਦਿਆਲ ਯਹ ਬਚਨ ਉਚਾਰਾ । ਮੋਹਨ ਰਚੇ ਪਰਮ ਸੁਖਸਾਰਾ ।
ਮੋਹਨ ਮੋ ਸੇ ਨਹੀ ਭੇਦ । ਅਜਰ ਅਮਰ ਮੋਹਨ ਅਛੇਦ । ੯ ।

 www.sikhbookclub.com

ਯਹ ਗੁਹਜ ਕਥਾ ਤੁਮ ਬੂਝੋ ਨਾਹਿ। ਮੋਹਨ ਸਭ ਬਿਧ ਪੂਰਨ ਆਹ।
ਅਰੁ ਜੋ ਕਹਾ ਮਮ ਬਹੁ ਅਨਾਥ। ਤਿਸ ਬਸਤ੍ਰ ਪਹਰਾਇ ਨਿਜ ਲੇਵਹੁ ਸਾਥ। ੧੦

## ਦੋਹਰਾ

ਮੋਹਨ ਜੀ ਪਹ ਜਾਇ ਕਰ ਚਰਨਨ ਪਰ ਦੇਹੁ ਡਾਰ।
ਕਰੇ ਦ੍ਰਿਸਟ ਜਬੀ ਹੋਇ ਸੁਤ ਪਰਮ ਉਦਾਰ। ੧੧।

## ਚੌਪਾਈ

ਇਸੀ ਭਾਂਤ ਮਾਤਾ ਜੀ ਕੀਆ। ਦਇਆ-ਦ੍ਰਿਸਟ ਮੋਹਨ ਜੀ ਥੀਆ।
ਜਨਮੇ ਪੁਤ੍ਰ ਸੁੰਦਰ ਸੁਖਧਾਮ। ਸੰਸਰਾਮ ਰਾਖਾ ਗੁਰ ਨਾਮ। ੧੨।

ਪੂਰਬ ਜਨਮ ਤੇ ਬਡੇ ਮਹਾਨ। ਇੰਦ੍ਰੀ-ਜਿਤ ਜੋਗੀ, ਨਿਹਕਾਮ।
ਤਿਨ ਬਾਲ ਸਮੇ ਮਾਤਾ ਤਨ ਤਿਆਗਾ। ਦੇਖ ਗੁਰ ਦਇਆਲ ਦਇਆ ਰਸ ਪਾਗਾ।੧੩।

ਪ੍ਰਿਤਪਾਲ ਦਿਆਲ ਗੁਰ ਕੀਨਾ। ਭੋਜਨ ਖਾਨ ਪਾਨ ਸੰਗ ਲੀਨਾ।
ਭਏ ਕੁਮਾਰ[8] ਸਤਿਗੁਰ ਕੇ ਸੰਗ। ਤੇਜਬੰਸੀ[9] ਨਿਜ ਬ੍ਰਤ ਅਭੰਗ। ੧੪।
ਸਤਿਗੁਰ ਕੀ ਬਾਨੀ ਸੋਂ ਲਿਖੇ। ਜਿਨ ਸਰਧਾ ਹੋਇ ਸੋ ਇਨ ਸੋ ਸਿਖੇ।
ਬਾਲੀ ਏਕ ਸਤਿਗੁਰ ਸੰਗ ਖਾਏ। ਸਰਬ ਸਿਧ ਬਿਧ ਤਾਤੇ ਪਾਏ। ੧੫।

## ਦੋਹਰਾ

ਮੋਹਨ ਅਉਧੂਤ ਨਿਰਬਾਨ ਕੀ ਸਾਖੀ ਸੁਨੇ ਜੋ ਕੋਇ।
ਸੰਤਾਨ ਸਹਤ ਸੰਪਤ ਮਿਲੇ ਹਰਿ-ਪ੍ਰੇਮ ਭਗਤ ਉਰ ਹੋਇ। ੧੩।[10]

**ਸਾਖੀ ਪੂਰਨ ਹੋਈ**। ੯੯।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਿਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

**1.** ਮੋਹਨ ਜੀ ਦੀ ਸਿਫਤ ਕਰਦਿਆਂ ਕਵੀ ਉਨ੍ਹਾਂ ਨੂੰ ਮਹਾਨ ਵਿਅਕਤੀ ਕਹਿੰਦਾ ਹੋਇਆ ਸ਼ੀਰਸ਼ ਪਦਵੀ ਤੇ ਸ਼ਸ਼ੋਭਤ ਕਰਦਾ ਹੈ।

**2.** ਮੋਹਨ ਜੀ ਦੀ ਇਹ ਅਵਸਥਾ ਮਾਤਾ ਜੀ ਨੂੰ ਕੋਈ ਚੰਗੀ ਨਾ ਲਗੀ। ਉਨ੍ਹਾਂ ਨੇ ਬਿਨੈ ਕੀਤੀ ਕਿ ਇਹ ਤਾਂ ਬਉਰਿਆਂ ਵਾਲੀ ਅਵਸਥਾ ਹੈ। ਇਸ ਨੂੰ ਠੀਕ ਅਵਸਥਾ ਵਿਚ ਲਿਆਓ। ਉਨ੍ਹਾਂ ਇਹ ਵੀ ਆਖਿਆ ਕਿ ਤੁਸਾਂ ਤਾਂ ਕਈ ਭਲਿਆਂ ਨੂੰ ਸਿਆਣੇ ਬਣਾਇਆ ਹੈ। ਇਸ ਲਈ ਤੁਹਾਡੇ ਲਈ ਇਹ ਕੋਈ ਔਖਾ ਕੰਮ ਨਹੀਂ।

**3.** ਇਹ ਵੀ ਮੋਹਨ ਦੀ ਸਿਫਤ ਹੀ ਹੈ। ਗੁਰੂ ਜੀ ਉਸਨੂੰ ਅਜਰ (ਜਿਸਨੂੰ ਜਰ/ਬੁਢਾਪਾ ਨਾ ਵਿਆਪੇ)


www.sikhbookclub.com

ਅਮਰ (ਜੋ ਕਦੀ ਮਰੇ ਨਾ) ਅਤੇ ਅਛੇਦ (ਜਿਸਦਾ ਕੁਝ ਵਿਗੜੇ ਨਾ) ਆਖਿਆ ਹੈ। ਦਰਅਸਲ ਇਹ ਸਾਰੇ ਵਿਸ਼ੇਸ਼ਣ ਕਿਸੇ ਮਨੁਖ ਮੋਹਨ ਦੇ ਨਹੀਂ ਈਸ਼ਵਰ (ਮੋਹਨ) ਦੇ ਹਨ।

4. ਸੁਖਧਾਮ : ਸੁਖ ਦਾ ਘਰ, ਸੁਖ ਦਾ ਸੁਆਮੀ, ਆਤਮ ਗਿਆਨੀ।

5. ਇੰਦਰੀ ਜਿਤ : ਜਿਸਨੇ ਆਪਣੀਆਂ ਇੰਦਰੀਆਂ ਤੇ ਵਿਜੈ ਪ੍ਰਾਪਤ ਕਰ ਲਈ ਹੋਵੇ।

6. ਜੋਗੀ : ਯੋਗੀ : ਜਿਸਨੇ ਈਸ਼ਵਰ ਨਾਲ ਯੋਗ (ਮੇਲ) ਸਥਾਪਤ ਕਰ ਲਿਆ ਹੋਵੇ।

7. ਨਿਹਕਾਮ : ਨਿਸ਼ਕਾਮ : ਕਾਮਨਾ ਰਹਿਤ।

8. ਕੁਮਾਰ : ਯੁਵਕ : ਸਿਆਣੇ ; ਗਭਰੂ

9. ਤੇਜਬੰਸੀ : ਤੇਜਸਵੀ ; ਸੂਝਵਾਨ ; ਗੁਣੀ, ਸਿਆਣਾ।

10. ਇਹ ਮਹਾਤਮ ਹੈ : ਜੋ ਮੋਹਨ ਅਦਭੁਤ ਦੀ ਸਾਖੀ ਸੁਣੇ ਉਸਨੂੰ ਸੰਤਾਨ, ਸੰਪਤੀ ਅਤੇ ਹਰਿ ਭਗਤੀ ਸਾਰੀਆਂ ਦਾਤਾਂ ਮਿਲ ਜਾਂਦੀਆਂ ਹਨ।

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੯

## ਵਾਰਤਾ ਮਥੋਮੁਰਾਰੀ ਕੇ ਬਖਸ ਕੀ—

### ਦੋਹਰਾ

ਨਾਥਾ ਅਨਾਥ ਬਾਣ ਪ੍ਰਭ ਪਤਿਤ ਉਧਾਰਨਹਾਰ ।
ਸੁਨ ਮਹਮਾ ਸਤਿਗੁਰ ਦਇਆਲ ਕੀ ਲੀਜੇ ਮਨ ਮੋ ਧਾਰ । ੧ ।

### ਚੌਪਾਈ

ਇਕ ਪ੍ਰੇਮ ਨਾਮ ਖਤ੍ਰੀ ਕੁਲ ਆਹਾ । ਤਿਸ ਮਾਤ ਪਿਤਾ ਭਾਈ ਨਹੀ ਰਹਾ ।
ਦਾਲਿਦ੍ਰ ਰੂਪ ਅਤ ਆਸੁਭ ਬੇਖ । ਦੇਹੀ ਕੁਸਟ ਅਮੰਗਲ ਭੇਖ । ੨ ।
ਹਾਥ ਪਾਉ ਤਾ ਕੇ ਗਿਰ ਪੜੇ । ਕੋਊ ਹੋਨ ਨ ਦੇਇ ਪਾਸ ਤਿਸ ਖੜੇ ।
ਮਾਟੀ ਪਾਤ੍ਰ ਗਲ ਮੋ ਲਟਕਾਏ । ਕੋਊ ਟੁਕੜਾ ਦੇਇ ਸੁ ਤਾ ਮੋ ਪਾਏ । ੩ ।
ਚੂਤੜ ਘੀਸਤ ਦਰ ਦਰ ਫਿਰੇ । ਕਾਲਛੇਪ ਯਹ ਬਿਧ ਸੋ ਕਰੇ ।
ਤਿਨ ਸਤਿਗੁਰ ਦਇਆਲ ਕੀ ਮਹਮਾ ਸੁਨੀ । ਭਲੀ ਭਾਂਤ ਸੋ ਮਨ ਮੋ ਗੁਨੀ । ੪ ।
ਸੁਨ ਸਤਿਗੁਰ ਰੂਪ ਮਨ ਧਿਆਨ ਲਗਾਵੈ । ਜਬ ਬਢੇ ਪ੍ਰੇਮ ਗੀਤ ਮੁਖ ਗਾਵੈ ।
ਕਛੁ ਰਾਗ ਕਬਿਤ ਨ ਬਾਨ ਜਾਨੇ । ਗੁਰ ਪ੍ਰੇਮ ਮਹਮਾ ਇਹ ਮੁਖੋ ਬਖਾਨੇ । ੫ ।

### ਦੋਹਰਾ

ਸਤਿਗੁਰ ਰੂਪ ਮਨ ਮੋ ਧਰੇ ਕਹੇ ਦ੍ਰਿਸਟਾਂਤ ਪੁਕਾਰ ।
ਮੈ ਗਿਆ ਕਛੌਟਾ ਲਧਾ ਹੈ ਤੁਮ ਸਨੋ ਸਕਲ ਸੰਸਾਰ । ੬ ।

### ਚੌਪਾਈ

ਜਬ ਕਬ ਪ੍ਰੇਮ ਅਧਿਕ ਹੋਇ ਆਵੈ । ਮਗਨ ਹੋਇ ਜਾਇ ਕਛੌਟਾ ਗਾਵੈ ।
ਸਭ ਸੁਨੇ ਲੋਕ ਹਸ ਹੋਇ ਪ੍ਰਸੰਨ । ਤਾਹ ਖਵਾਲੇ ਪਾਨੀ ਅੰਨ । ੭ ।
ਸਤਿਗੁਰ ਨਾਮ ਜਾਪ ਤਿਸ ਜਪਾ । ਉਪਜੀ ਭਗਤ ਮਨ ਮੋ ਇਹ ਥਪਾ ।
ਅਬ ਚਲ ਸਤਿਗੁਰ ਕਾ ਦਰਸਨ ਕਰੋ । ਪਾਇ ਸਰਬ ਫਲ ਦੁਖ ਪਰਹਰੋ । ੮ ।



www.sikhbookclub.com

ਚੂਤੜ ਘੀਸਤ ਚਲੇ ਸੁ ਰਾਹ । ਗੁਰਦਰਸ਼ਨ ਪ੍ਰੇਮ ਮਨ ਮੇਂ ਉਤਸਾਹ
ਸਤਿਗੁਰ ਮਾਰਗ ਜੋ ਕੋ ਚਲੇ । ਮੁਕਤ ਭੁਗਤ ਤਨ ਤਰ ਫਲ ਫਲੇ । ੯ ।[2]
ਪਹੁਚੇ ਆਇ ਸਤਿਗੁਰ ਕੇ ਦੁਆਰ । ਭਇਆ ਪ੍ਰਸੰਨ ਲਹਿਓ ਸੁਖ ਸਾਰ ।
ਚਰਨ-ਰਜ ਦੁਆਰੈ ਕੀ ਮੁਖ ਮਲੀ । ਮਹਾ ਅਨੰਦ ਫੂਲਿਓ ਮਨ ਕਲੀ । ੧੦ ।[3]

### ਦੋਹਰਾ

ਸਭ ਸਿਖਨ ਤਾ ਕੋ ਕਹਾ ਕੁਸਟੀ ਗੁਰ-ਦਰਸਨ ਨਾਹਿ ।
ਤਬ ਦਰਸਨ ਤੁਮ ਕੋ ਮਿਲੈ ਜਬ ਚਾਹੇ ਬਿਪਰਵਾਹ । ੧੧।

### ਚੌਪਾਈ

ਸੁਨ ਸਿਖ ਬਚਨ ਦ੍ਰਿੜ ਕੀਆ ਬਿਚਾਰ । ਬੈਠਾ ਸਨਮੁਖ ਗੁਰ ਕੇ ਦੁਆਰ ।
ਗੁਰ ਦਰਸਨ ਪ੍ਰੇਮ ਸਦਾ ਮਨ ਧਰੇ । ਜੁ ਕਛੁ ਕੋਊ ਦੇਇ ਸੁ ਭੋਜਨ ਕਰੇ । ੧੨ ।
ਬਹੁ ਹੋਇ ਇਕਤ੍ਰ ਸਿਖ ਤਿਸ ਪਾਸ । ਵੈ ਪ੍ਰੇਮ ਮਗਨ ਗਾਵੈ, ਹੋਇ ਹਾਸ ।
ਮਗਨ ਹੋਇ ਗੀਤ ਕਛੋਟਾ ਗਾਵੈ । ਸਤਿਗੁਰ ਕੋ ਉਚੇ ਟੇਰ ਸੁਨਾਵੈ । ੧੩ ।
ਨਿਸ ਦਿਨ ਪ੍ਰੇਮ ਮਗਨ ਤਿਸ ਬੀਤੈ । ਮਨ ਆਸ ਦਰਸ ਗੁਰ ਪਰਮ ਪ੍ਰੀਤੈ ।
ਜਬ-ਕਬ ਪ੍ਰੇਮ ਅਧਿਕਾਈ ਕਰੈ । ਵਿਆਕਲ ਹੋਇ ਧਰਨ ਪਰ ਪਰੈ । ੧੪ ।[6]
ਤਿਸ ਦੇਖ ਅਵਸਥਾ ਗੁਰਸਿਖ ਪਿਆਰੇ । ਸਤਿਗੁਰ ਸੋਂ ਮਿਲ ਬਿਨਤੀ ਧਾਰੇ ।
ਕੋਊ ਕੁਸਟੀ ਦੁਆਰੇ ਪ੍ਰਭ ਕੇ ਪਰਾ । ਗਾਵੈ ਗੀਤ ਕੁਲਾਹਲ ਕਰਾ । ੧੫ ।[7]

### ਦੋਹਰਾ

ਸੁਨ ਸਤਿਗੁਰ ਦਿਆਲ ਐਸੇ ਕਹਾ ਵੈ ਪ੍ਰੇਮੀ ਮਮ ਆਹ ।
ਗਿਆ ਕਛੋਟਾ ਤਿਸ ਮਿਲਾ ਮੋ ਕੋ ਪਾਇਆ ਤਾਹ । ੧੬ ।[8]

### ਚੌਪਾਈ

ਵੈ ਗੈਆ ਕਛੋਟਾ ਲਧਾ ਗਾਵੈ । ਊਚੋਂ ਟੇਰੇ ਮੁਝਹਿ ਸੁਨਾਵੈ ।
ਮੈ ਜਾਨਤ ਹੌਂ ਤਾ ਕਾ ਪ੍ਰੇਮ । ਜੋ ਕਰੇ ਪ੍ਰੇਮ ਤਿਸ ਆਨੰਦ ਛੇਮ । ੧੭ ।
ਦਿਵਸ ਏਕ ਗੁਰੂ ਅਮਰ ਦਇਆਲ । ਕਹਾ ਤਾਹਿ ਲਿਆਵੋ ਤਤਕਾਲ ।
ਮੈ ਕਰੋਂ ਸਨਾਨ ਪੁਨ ਜਲ ਜਹਾ ਢਰੈ । ਹੋਇ ਇਕਤ੍ਰ ਕੁੰਡ ਮੋਂ ਪਰੈ । ੧੮ ।
ਤਹਾਂ ਇਸੇ ਇਸਨਾਨੁ ਕਰਾਵੋਂ । ਬਸਤ੍ਰ ਮਜੀਠ ਉਢਾਇ ਲਿਆਵੋਂ ।
ਸਤਿਗੁਰ ਬਚਨ ਤਾ ਕੋ ਸਿਖ ਲਿਆਏ । ਤਿਸ ਕੁੰਡ ਮਾਹ ਸਨਾਨ ਕਰਾਏ । ੧੯ ।
ਪੁਨ ਢਾਪਿਆ ਨਖ-ਸਿਖ ਬਸਤ੍ਰ ਮਜੀਠਾ । ਲੈ ਆਏ ਜਹਾ ਸਤਿਗੁਰ ਈਠਾ ।
ਦਿਆ ਦਇਆਲ ਕੀ ਕਹੀ ਨ ਜਾਇ । ਜਿਸ ਦ੍ਰਿਸ਼ਟ ਕਰੇ ਸਭ ਇੱਛ ਪੁਜਾਇ।[1]੨੦।

### ਦੋਹਰਾ

ਦੀਨ ਦਇਆਲ ਜਿਨ ਹਾਥ ਸੋਂ ਮੁਖ ਪੜਦਾ ਦੀਆ ਉਠਾਇ ।
ਕ੍ਰਿਪਾਦ੍ਰਿਸਟਿ ਤਾ ਪਰ ਕਰੀ ਕਛੁ ਸੋਭਾ ਕਹੀ ਨ ਜਾਇ । ੨੧ ।

## ਮਧੁਭਾਰ ਛੰਦ

ਗੁਰ ਭਏ ਦਿਆਲ ।
ਹੂਆ ਨਿਹਾਲ ।
ਸੁੰਦਰ ਸਰੂਪ ।
ਪਾਇਅਉ ਅਨੂਪ । ੨੨ ।[2]
ਬਸਤ੍ਰ ਨਵੀਨ ।
ਪਹਰਾਇ ਦੀਨ ।[3]
ਭਇਆ ਤਿਲਕ ਭਾਲ ।
ਸੋਭਾ ਬਿਸਾਲ । ੨੩ ।[4]
ਸਤਿਨਾਮ ਮੰਤ੍ਰ ।
ਗੁਰ ਦੀਆ ਅੰਤ੍ਰ ।
ਦੀਆ ਸਿਧ ਸਮਾਜ ।
ਪੂਰੇ ਸੁ ਕਾਜ । ੨੪ ।
ਗੁਰ ਦਇਆਲ ਦੀਨ ।
ਤ੍ਰਿਨ ਮੇਰ ਕੀਨ ।
ਧਰ ਬਿਰਦ ਲਾਜ ।[11]
ਕੀਆ ਰੰਕ ਰਾਜ । ੨੫ ।

## ਦੋਹਰਾ

ਮੁਰਾਰੀ ਨਾਮ ਤਾ ਕਾ ਧਰਾ ਦੀਨਾ ਰੂਪ ਅਪਾਰ ।
ਭਗਤ ਮੁਕਤ ਦੋਨੋ ਦਈ ਅਮਰ ਗੁਰੂ ਕਰਤਾਰ । ੨੬ ।[12]

## ਚੌਪਾਈ

ਪੁਨ ਸਤਿਗੁਰ ਸਿਖਨ ਕਹਾ ਸੁਨਾਇ । ਆਗਿਆ ਕਰੀ ਕੋਊ ਸਿਖ ਮਮ ਆਹ ।
ਅਪਨੀ ਸੁਤਾ ਬਿਆਹ ਇਸ ਦੇਵੈ । ਦੁਹੂੰ ਲੋਕ ਕੀਰਤ ਫਲ ਲੇਵੈ । ੨੭ ।
ਸੀਹਾ ਉਪਲ ਬਢ ਸਿਖ ਕੁਲੀਨ । ਹਾਥ ਜੋੜ ਤਿਨ ਬਿਨਤੀ ਕੀਨ ।
ਕਰ-ਪ੍ਰਾਪਤ ਕੰਨਿਆ ਮਮ ਆਹ । ਹੇ ਪ੍ਰਭ ਇਸ ਕੋ ਦੇਵੋ ਬਿਆਹ । ੨੮ ।[13]
ਤਿਸ ਇਸਤ੍ਰੀ ਥੀ ਕਠਨ ਕਠੋਰ । ਤਿਨ ਕੀਆ ਕਾਮ ਨਿਜ ਬੁਧ ਬਟੋਰ ।
ਤਿਸ ਘਰ ਜਾਇ ਇਸਤ੍ਰੀ ਸੋਂ ਕਹਿਆ । ਲੰਗਰ ਟਹਲ ਬਚਨ ਗੁਰ ਭਇਆ । ੨੯ ।
ਸੁਨ ਭਰਤਾ ਬਚਨ ਟਹਲ ਮੇਂ ਗਈ । ਗੁਰ-ਬਚਨ ਭਗਤ ਸੀਹੇ ਦ੍ਰਿੜ ਭਈ ।
ਲੇ ਸੁਤਾ ਸੰਗ ਗੁਰ ਚਰਨਨ ਪਰਾ । ਮੁਰਾਰੀ ਸੰਗ ਬਿਆਹੁ ਤਿਸ ਕਰਾ । ੩੦ ।

ਸੁੰਦ੍ਰ ਕੁਮਾਰ ਕੁਸ਼ਟੀ ਕੀਆ ਧਰਾ ਮੁਰਾਰੀ ਨਾਮ ।
ਮੁਕਤ ਭੁਗਤ ਤਾ ਕੋ ਦਈ ਅਦਭੁਤ ਚਰਿਤ੍ਰ ਅਭਿਰਾਮ । ੩੧ ।

## ਚੌਪਾਈ

ਜੋ ਦੇਖੇ ਸੁਨੈ ਬਿਸਮ ਹੋਇ ਜਾਇ। ਅਦਭੁਤ ਚਰਿਤ੍ਰ ਕਛ ਲਖਿਓ ਨ ਪਾਇ।
ਕੁਸਟੀ ਤਨ ਭਇਆ ਸੁੰਦਰ ਆਜ। ਭੁਗਤ ਮੁਕਤ ਗੁਰ ਦੀਆ ਸਮਾਜ। ੩੨।
ਪੁਨ ਸੀਹੇਂ ਸੁਤਾ ਬਿਆਹ ਤਿਸ ਦਈ। ਏਕ ਘੜੀ ਮੈਂ ਸਭ ਬਿਧ ਭਈ।
ਲੰਗਰ ਮੈਂ ਸਿਖਨੀ ਤਬ ਸੁਨਾ। ਬੇਟੀ ਬਿਆਹੀ ਸੁਨ ਸਿਰ ਧੁਨਾ। ੩੩।
ਰੁਦਨ ਕਰਤ ਆਈ ਪ੍ਰਭ ਪਾਸ। ਹੇ ਸਤਿਗੁਰ ਪੂਰਨ ਜਗ ਆਸ।
ਕਾਹੇ ਮਮ ਸੁਤਾ ਨਿਨਾਵੇ ਬਿਆਹੀ। ਤਿਸ ਮਾਤ, ਪਿਤਾ, ਕੁਲ, ਲਖਿਆ ਨਾ ਜਾਹੀ। ੩੪।
ਤਿਸ ਬਿਨੈ ਸੁਨਤ ਦਇਆਲ ਗੁਰ ਹਸੇ। ਕਰ ਬਰਬਚਨ ਦਇਆ ਰੰਗ ਰਸੇ।
ਮੁਰਾਰੀ ਸਿਖ ਪੁਤ੍ਰ ਮਮ ਆਹ। ਤੁਮ ਸੁਤਾ ਸੰਗ ਇਸ ਭਇਆ ਬਿਆਹਿ। ੩੫।

## ਦੋਹਰਾ

'ਮਥੋਂ' ਨਾਮ ਤੁਮਰੀ ਸੁਤਾ ਇਸੁ ਧਰਾ 'ਮੁਰਾਰੀ' ਨਾਮ।
ਅਬ ਮਥੋ ਮੁਰਾਰੀ ਜਗ ਸੁਨੇ ਪੂਰਨ ਹੋਵੇ ਕਾਮ। ੩੬[6]।[15]

## ਚੌਪਾਈ

ਪ੍ਰਥਮੇ ਤੁਮਰੀ ਸੁਤਾ ਕੋ ਨਾਮ। ਪਿਛੇ ਮੁਰਾਰੀ ਪੂਰਨ-ਕਾਮ।
ਮਥੋ-ਮੁਰਾਰੀ ਜਗ ਹੈ ਲੱਗ। ਇਕ ਬਡਭਾਗੀ ਤੂੰ ਪਰਹਰ ਸੰਗ। ੩੭।
ਮੁਰਾਰੀ ਕੋ ਪ੍ਰਭ ਆਗਿਆ ਕਰੀ। ਮਮ ਪ੍ਰੇਮ ਭਗਤ ਤੁਮ ਪੂਰੀ ਪਰੀ।
ਅਬ ਗ੍ਰਿਹ ਮੋ ਜਾਵੋ ਆਨੰਦ ਕਰੋ। ਪੰਥ ਬ੍ਰਿਧ ਕੀ ਬਿਧ ਮਨ ਧਰੋ। ੩੮।
ਸਤਿਨਾਮ ਉਪਦੇਸ ਜਗ ਕਰਨਾ। ਕਰੋ ਪ੍ਰਸਿਧ ਪੰਥ ਆਚਰਨਾ।
ਜੋ ਕਰੋ ਬਚਨ ਜਗ ਮੇ ਸੋ ਫੁਰੇ। ਤੁਮ ਸੰਗ ਮਿਲੇ ਸੁ ਭਵਨਿਧ ਤਰੇ। ੩੯।
ਸਤਿਗੁਰ ਦਇਆਲ ਬਿਦਾ ਤਿਸੁ ਕੀਨਾ। ਮੁਕਤ ਭੁਗਤ ਨਵ ਤਨ ਤਿਸੁ ਦੀਨਾ।
ਗੁਰ-ਬਚਨ ਪਾਇ ਨਿਜ ਗ੍ਰਿਹ ਕੋ ਗਇਆ। ਕਾਰਨ ਪਥ ਬਖਸ ਯਹ ਭਇਆ। ੪੦।

## ਦੋਹਰਾ

ਅਚਰਜ ਲੀਲਾ ਦਇਆਲ ਕੀ ਦੀਨਨ ਕੇ ਦਾਤਾਰ।
ਮਨ ਪ੍ਰੇਮ ਧਾਰ ਸਤਿਗੁਰ ਮਿਲੇ ਬਖਸੇ ਭਗਤਿ ਭੰਡਾਰ। ੪੧।

## ਦੋਹਰ

ਮਥੋ ਮੁਰਾਰੀ ਕੀ ਕਥਾ ਸੁਨ ਮਨ ਪ੍ਰੇਮ ਬਢਾਇ।
ਸਤਿਗੁਰ ਧਿਆਨ ਹਿਰਦੇ ਧਰੇ ਸਕਲ ਪਦਾਰਥ ਪਾਇ। ੪੧।

**ਸਾਖੀ ਪੂਰਨ ਹੋਈ** । ੧੦੦ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਪ੍ਰੇਮਾ ਖਤਰੀ : ਪ੍ਰੇਮਾ ਖਤਰੀ ਪਿੰਡ ਖਾਈ ਜ਼ਿਲਾ ਲਾਹੌਰ ਦਾ ਵਸਨੀਕ ਸੀ। ਉਸਨੂੰ ਕੋੜ੍ਹ ਰੋਗ ਹੋ ਗਿਆ। ਉਸਨੂੰ ਖਾਣ ਪੀਣ ਅਤੇ ਪਹਿਰਣ ਦੀ ਸੁਧ ਨਾ ਰਹੀ। ਸ੍ਰੀ ਗੁਰੂ ਅਮਰਦਾਸ ਜੀ ਦੀ ਕ੍ਰਿਪਾ ਨਾਲ ਉਹ ਅਰੋਗ ਹੋ ਗਿਆ। ਸਤਿਗੁਰੂ ਜੀ ਨੇ ਇਸਦਾ ਨਾਂ ਮੁਰਾਰੀ ਰਖਿਆ।

2. ਇਹ ਦੁਰਦਸ਼ਾ ਵਿਚ ਵੀ ਉਸਨੇ ਗੁਰੂ ਦੀ ਓਟ ਅਤੇ ਹਰਿ ਦਾ ਨਾਂ ਨਹੀਂ ਵਿਸਾਰਿਆ ਸੀ। ਉਹ ਧੁਨ ਦਾ ਬੜਾ ਪੱਕਾ ਸੀ।

3. ਗੁਰੂ ਚਰਨਾਂ ਦੀ ਧੂੜ ਉਸ ਲਈ ਬੜਾ ਕੀਮਤੀ ਤੋਹਫ਼ਾ ਸੀ।

4. ਕਈ ਸਿਖ ਵੀ ਆਖਣ ਲਗੇ ਕੋੜ੍ਹੀ ਨੂੰ ਗੁਰੂ ਦਰਸ਼ਨ ਨਸੀਬ ਨਹੀਂ ਹੋ ਸਕਦੇ। ਹਾਂ ਉਦੋਂ ਹੋ ਸਕਦੇ ਹਨ ਜਦੋਂ ਬੇ ਪਰਵਾਹ ਗੁਰੂ ਜੀ ਦੀ ਬਖ਼ਸ਼ਿਸ਼ ਹੋਵੇ।

5. ਕਛੋਟਾ : ਕਛੋਟੇ (ਦੇਹ/ਸ਼ਰੀਰ/ਵਾਲਾ ; ਸ਼ਰੀਰਧਾਰੀ।

6. ਜਿਉਂ ਜਿਉਂ ਪ੍ਰੇਮ ਅਤੇ ਵੈਰਾਗ ਹੱਦੋਂ ਵਧ ਜਾਂਦਾ ਸੀ ਤਾਂ ਉਹ ਆਪਣਾ ਸਰੀਰ ਧਰਤੀ ਤੇ ਪਟਕਦਾ ਸੀ।

7. ਇਸ ਤੇ ਤਰਸ ਖਾ ਕੇ ਕੁਝ ਸਿਖ ਗੁਰੂ ਜੀ ਕੋਲ ਜਾ ਕੇ ਬਿਨੈ ਕਰਦੇ "ਸਚੇ ਪਾਤਸ਼ਾਹ ਇਕ ਕੋਹੜੀ ਤੁਹਾਡੇ ਦਰ ਤੇ ਰੋ ਰੋ ਕੇ ਬਿਨੈ ਕਰ ਰਿਹਾ ਹੈ ਅਤੇ ਆਪਜੀ ਨੂੰ ਮਿਲਣ ਲਈ ਤਰਲੇ ਘਤ ਰਿਹਾ ਹੈ।"

8. ਦਇਆਲੂ ਗੁਰੂ ਉਤਰ ਦਿੰਦੇ, "ਉਹ ਮੇਰਾ ਪਿਆਰਾ ਸਿਖ ਹੈ। ਉਸਨੂੰ ਇਹ ਸ਼ਰੀਰ ਮੇਰੇ ਮਿਲਾਪ ਲਈ ਹੀ ਮਿਲਿਆ ਹੈ।",

9. ਜਿਥੇ ਸਤਿਗੁਰੂ ਜੀ ਨੇ ਹੁਕਮ ਕੀਤਾ ਸੀ, ਉਥੇ ਹੀ ਲੈ ਆਏ।

10. ਸਤਿਗੁਰੂ ਦਇਆਲੂ ਹੈ ਜਿਸ ਤੇ ਕ੍ਰਿਪਾ-ਦ੍ਰਿਸ਼ਟੀ ਕਰੇ ਉਸ ਦੀ ਕਿਸਮਤ ਤਬਦੀਲ ਕਰ ਦਿੰਦਾ ਹੈ।

11. ਉਹ ਗਰੀਬੜੇ ਕੋੜ੍ਹੀ ਸਿਖ ਨੂੰ ਗੁਰੂ ਦੀ ਪਵਨ ਛੋਹ ਨੇ ਪੂਰਨ ਭਾਂਤੀ ਅਰੋਗ ਅਤੇ ਧੰਨ ਸੰਪੰਨ ਕਰ ਦਿੱਤਾ।

12. ਉਸ ਦਾ ਨਾਂ ਵੀ ਬਦਲ ਦਿੱਤਾ ਗਿਆ। ਉਸਨੂੰ ਮੁਰਾਰੀ ਕਿਹਾ ਜਾਣ ਲਗਾ। ਮੁਰਾਰੀ ਸ੍ਰੀ ਕ੍ਰਿਸ਼ਣ ਜੀ ਦਾ ਨਾਂ ਹੈ।

13. ਸੀਹਾ ਨਾਂ ਦੇ ਉਪਲ ਖ਼ਤਰੀ ਨੇ ਆਪਣੀ ਪਿਆਰੀ ਪੁਤਰੀ ਗੁਰੂ ਆਦੇਸ਼ ਨੂੰ ਪਾਲਦਿਆਂ ਉਸ ਨਾਲ ਵਿਆਹ ਦਿੱਤੀ :

14. ਪਰ ਕੁੜੀ ਦੀ ਮਾਂ ਇਸ ਵਿਆਹ ਤੇ ਖੁਸ਼ ਨਹੀਂ ਸੀ। ਉਹ ਉਸ ਕੋੜ੍ਹੀ ਨੂੰ ਬਦਨਾਮ ਆਦਮੀ ਸਮਝਦੀ ਸੀ। ਉਹ ਉਸਨੂੰ ਚੰਗੇ ਖ਼ਾਨਦਾਨ ਦਾ ਨਹੀਂ ਸੀ ਸਮਝਦੀ ਅਤੇ ਇਸ ਕੰਮ ਕਰਕੇ ਝੂਰ ਰਹੀ ਸੀ।

15. ਜਗਤ ਵਿਚ ਮਥੋ (ਕੁੜੀ ਦਾ ਨਾਂ) ਮੁਰਾਰੀ (ਮੁੰਡੇ ਦਾ ਨਾਂ) ਪ੍ਰਸਿਧ ਹੋ ਗਿਆ। ਇਹ ਸਭ ਗੁਰੂ ਜੀ ਦੀ ਹੀ ਕ੍ਰਿਪਾ ਹੈ। ਭਾਰਤੀ ਸੰਸਕ੍ਰਿਤੀ ਵਿਚ ਦੰਪਤੀ ਜੋੜੀਆਂ ਦੇ ਨਾਂ ਇਸ ਤਰ੍ਹਾਂ ਹੀ ਪ੍ਰਸਿਧ ਹੋਏ ਹਨ।

16. ਜਿਸ ਦੇ ਸਾਰੇ ਕਾਰਜ ਸਫਲ ਹੁੰਦੇ ਹੋਣ।

17. ਜਜ : ਪੂਜਦੇ ਹਨ : ਗੁਰਸਿਖਾਂ ਵਿਚ 'ਮਥੋ ਮੁਰਾਰੀ' ਦੇ ਸੰਯੁਕਤ ਨਾਂ ਨੂੰ ਅਤਿਅੰਤ ਸਤਿਕਾਰ ਨਾਲ ਜਾਣ ਲੱਗਾ।

ਨੋਟ .––ਇੰਜ ਗੁਰੂ ਬਖਸ਼ਿਸ਼ ਦੁਆਰਾ ਮਥੋ ਮੁਰਾਰੀ ਗੁਰੂ ਜੀ ਦੇ ਪਿਆਰੇ ਸਿਖ ਹੋ ਗਏ।

---

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੨੦

## ਆਗੇ ਖੇੜਾ ਬ੍ਰਹਮਧ ਦੇਵੀ ਕੇ ਉਪਹਾਸ ਕੋ ਬਖਸ਼ ਭਇਆ

### ਦੋਹਰਾ

ਜਗਤ ਤਾਰਨ ਕਾਰਨ ਰਚਾ ਧਰ ਭਗਤ ਰੂਪ ਅਵਤਾਰ ।
ਦੇਵੀ ਦੇਵ ਸਗਲੇ ਜਜੇ ਸਭ ਸਿਰ ਗੁਰ ਕਰਤਾਰ ।੧।

### ਚੌਪਾਈ

ਖੇੜਾ[1] ਸੋਦਿਰੀ ਬ੍ਰਹਮਨ ਅਹਾ । ਬਡਾ ਭਗਤੁ ਦੁਰਗਾ ਕਾ ਰਹਾ ।
ਦੇਵੀ ਕੀ ਪਜਾ ਨਿਤ ਕਰੇ । ਨਿਸ ਦਿਨ ਧਿਆਨ ਰਿਦੇ ਮੋਧਰੇ ।੨।
ਬਹੁਤ ਲੋਕ ਤਿਸ ਸਿਖ ਕਹਾਵੈ । ਮਿਲ ਸੰਗ ਦੁਰਗਾ ਦਰਸਨ ਜਾਵੈ ।
ਬਰਖ ਮਾਹ ਦੁਇ ਜਾਤ੍ਰਾ ਕਰੇ । ਨਿਰਜਲ ਨਿਰਾਹਾਰ ਬ੍ਰਤ ਧਰੇ ।੩।[2]
ਦੇਵੀ ਕੀ ਜਾਤ੍ਰਾ ਕੋ ਚਲਾ । ਬਹੁਤ ਲੋਕ ਸੰਗ ਤਿਸ ਮਿਲਾ ।
ਸਤਿਗੁਰ ਕੇ ਦਰਸਨ ਕੋ ਆਇਆ । ਲੰਗਰ ਮੋ ਪ੍ਰਸਾਦਿ ਨਹੀਂ ਪਾਇਆ ।੪।
ਸੁਨਾ ਦਇਆਲ ਯਹ ਆਗਿਆ ਕਰੀ । ਪਾਇ ਪ੍ਰਸਾਦਿ, ਦਰਸਨ ਇਹ ਘਰੀ ।
ਤਬ ਖੇੜੇ ਮਨ ਕੀਆ ਬਿਚਾਰ । ਨਿਜ ਪ੍ਰਨ ਬ੍ਰਤ ਨ ਸਕਿਓ ਨਿਵਾਰ ।੫।

### ਦੋਹਰਾ

ਕੁਲ ਬਰਨ ਆਸਰਮ ਅਰ ਨੇਮ ਬ੍ਰਿਤ ਅਵਰ ਸਕਲ ਬਿਵਹਾਰ ।
ਗੁਰ ਮਿਲਾਪ ਮੋ ਅਟਕ ਯਹ ਕੋ ਪ੍ਰੇਮੀ ਮਿਲੇ ਨਿਵਾਰ ।੬।

### ਚੌਪਾਈ

ਤਹਾ ਤੇ ਫਿਰੇ ਦੁਰਗਾਪੁਰ ਲੀਨਾ । ਬਰਨ ਆਸ੍ਰਮ ਪ੍ਰਣ ਦੁਰਲਭ ਚੀਨਾ ।
ਦੁਇ ਕੋਸ ਪ੍ਰਮਾਨ ਮਾਰਗ ਜਬ ਗਇਆ । ਤਹਾ ਆਵਤ ਦੁਰਗਾ ਦਰਸਨ ਭਇਆ ।੭।
ਅਤ ਭਇਆਨਕ ਰੂਪ ਦੇਖ ਡਰ ਪਾਨਾ । ਸੁਆਮੀ ਭਗਤ ਬੂਝੀ, ਠਹਰਾਨਾ ।
ਅਨਕ ਰੂਪ ਦੇਵੀ ਲੀਏ ਸੰਗਾ । ਅਤ ਪ੍ਰਤਾਪ ਸੋਭਾ ਆਭੰਗਾ ।੮।
ਕਰ ਜੋੜੇ ਖੇੜ ਉਸਤਤ ਬਹੁ ਕਰੀ । ਹੇ ਮਾਤਾ ਕਹਾ ਜਾਉ ਇਹ ਘਰੀ ।
ਜਗ-ਮਾਤ ਤਿਸੁ ਕਹਾ ਸਮਝਾਈ । ਮੈਂ[4] ਸਤਿਗੁਰ ਸੇਵਾ ਕੋ ਆਈ ।੯।[3]


www.sikhbookclub.com

ਸੁਨ ਖੇੜਾ ਹ। ਕੇ ਅਵਤਾਰ। ਧਰ ਭਗਤ ਰੂਪ ਜਗ ਤਾਰਨ-ਹਾਰ।
ਤੂੰ ਬੇਮੁਖ ਦਰਸਨ ਤੇ ਹੋਇ ਆਇਆ। ਤਬ ਮੈਂ ਭਿਆਨਕ ਰੂਪ ਦਿਖਾਇਆ। ੧੦

## ਦੋਹਰਾ

ਗੁਰ ਦਰਸਨ ਉਪਦੇਸ ਦੇਵੀ ਕੀਆ ਹੁਇ ਗਈ ਅੰਤਰ ਧਿਆਨ।
ਤਬ ਖੇੜੇ ਨਿਸਚਾ ਭਈ ਉਪਜਿਆ ਮਨ ਮੇਂ ਗਿਆਨ। ੧੧।

## ਤੋਮਰ ਛੰਦ

ਖੇੜਾ ਤਹਾ ਤੇ ਫਿਰਿਓ।
ਪ੍ਰਸਾਦ ਲੰਗਰ ਕਰਿਓ।
ਮਨ ਪ੍ਰੇਮ ਰੰਗ ਸੁਹਾਇ।
ਦਰਸਨ ਕਰਿਓ ਗੁਰ ਜਾਇ। ੧੨।
ਪ੍ਰਭ ਦੇਖ ਕ੍ਰਿਪਾ ਕੀਨ।
ਪਰਾ ਚਰਨ ਪ੍ਰੇਮ ਅਧੀਨ।
ਭਏ ਦਿਆਲ ਸਤਿਗੁਰ ਤਾਤ।
ਬਲੂ ਕਹੀ—ਇਹ ਬਾਤ। ੧੩।
ਅੰਤਰ ਇਸੇ ਲੈ ਜਾਉ।
ਜਗ-ਮਾਤ ਦਰਸ ਦਿਖਾਉ।
ਯਹ ਭਗਤ ਦੇਵੀ ਆਹ।
ਇਛਾ ਪੂਜਾਵੈ ਤਾਹ। ੧੪।
ਅੰਤਰ ਚਉਬਾਰੇ ਜਾਤ।
ਦੇਖਾ ਦਰਸ ਜਗ-ਮਾਤ।
ਅਤਿ ਤੇਜ ਰਵਿ ਕੀ ਕ੍ਰਾਤ।
ਅਇਧ[4] ਸੁਹਤ ਬਹੁ ਭਾਂਤਾ। ੧੫।

## ਦੋਹਰਾ

ਅਸ਼ਟ-ਭੁਜੀ[5] ਦਰਸਨ ਭਇਆਂ ਪ੍ਰਗਟ ਤੇਜ ਜਿਮ ਭਾਨ।
ਅਸਤ੍ਰ ਸਸਤ੍ਰ ਸੋਭਾ ਅਮਿਤ ਦੇਖਤ ਸੁਧ ਬਿਸਰਾਨ। ੧੬।

## ਚੌਪਾਈ

ਜਬ ਯਹ ਦਰਸਨ ਖੇੜੇ ਪਾਵਾ। ਦੇਖ ਤੇਜ ਸਭ ਸੁਧ ਬਿਸਰਾਵਾ।
ਵਿਆਕਲ ਹੋਇ ਧਰਨ ਪਰ ਪਰਾ। ਤਬ ਸਤਿਗੁਰ ਆਗਿਆ ਇਮ ਕਰਾ। ੧੭।
ਗੁਰ ਆਗਿਆ ਤਿਸੇ ਉਠਾਇ ਲੈ ਆਏ। ਆਨ ਦਇਆਲ ਕੇ ਚਰਨਨ ਪਾਏ।
ਤਿਸ ਸਤਿਗੁਰ ਠੋਡੀ ਪਕੜ ਉਠਾਇਆ। ਜਿਮ ਮੂਆ ਸੋਇਆ ਜੀਵਾਇਆ। ੧੮।
ਖੁਲੇ ਨੇਤ੍ਰ ਦਰਸਨ ਗੁਰ ਕਰਾ। ਦੇਖ ਪ੍ਰਭਾਉ ਚਰਨਨ ਪਰ ਪਰਾ।
ਹੇ ਸਤਿਗੁਰ ਦਇਆਲ ਸਰਨ ਅਬ ਦੀਜੈ। ਮੋਹ ਕਰ ਦਾਸ ਕਿਰਤਾਰਥ ਕੀਜੈ। ੧੯।

 www.sikhbookclub.com

ਤਬ ਬਿਗਸੇ ਪ੍ਰਭ ਯਹ ਬਚਨ ਉਚਾਰਾ । ਸੁਨ ਖੇੜਾ ਤੂੰ ਮੋਹਿ ਪਿਆਰਾ ।
ਤੁਮ ਸਦਾ ਦੇਵੀ ਕੀ ਸੇਵਾ ਕਰੋ । ਸਤਿਨਾਮ ਮੰਤ੍ਰ ਉਰ ਧਰੋ ।੨੦।

### ਦੋਹਰਾ

ਸਤਨਾਮ ਮੰਤ੍ਰ ਜਪੋ ਧਰ ਤਿਲਕ ਗੁਰਮੁਖੀ ਭਾਲ ।
ਮਾਤਾ ਕੀ ਪੂਜਾ ਕਰੋ ਅਬ ਤੁਮ ਭਏ ਨਿਹਾਲ ।੨੧।

ਜੋ ਕੋਈ ਤੁਮ ਕੋ ਮਿਲੇ ਸਤਿਨਾਮ ਦੇਹੁ ਮੰਤ੍ਰ ।
ਹਰਿ ਭਗਤ ਭਾਉ ਉਪਦੇਸ ਕਰ ਬਿਸਥਰੋ ਗੁਰਮੁਖੀ ਪੰਥ ।੨੨।

ਸਤਿਗੁਰ ਬਖਸ਼ ਖੇੜੇ ਕੀਆ ਲਾਗਾ ਰਿਦੇ ਹਰਿ ਰੰਗ ।
ਸਭ ਸੰਗੀ ਗੁਰਮੁਖ ਭਏ, ਮਹਮਾ ਸੰਤ-ਪ੍ਰਸੰਗ ।੨੩।

ਪ੍ਰਭ ਬਿਦਾ ਕਰਾ ਗ੍ਰਿਹ ਕੋ ਚਲਾ ਰਾਮ ਨਾਮ ਧਨ ਖਾਟਾ ।
ਮੁਕਤ ਭੁਗਤ ਤਾ ਕੋ ਮਿਲੀ ਛੂਟੀ ਜਮ ਕੀ ਬਾਟਾ ।੨੪।

ਖੇੜੇ ਕੀ ਸਾਖੀ ਸੁਨੇ ਗੁਰ-ਸਿਖ ਨਿਸਚੇ ਧਾਰ ।
ਸਤਿਗੁਰ ਭਗਤ ਮਨ ਮੋ ਬਸੇ ਭਵਨਿਧ ਉਤਰੇ ਪਾਰ ।੨੫।[7]

**ਸਾਖੀ ਪੂਰਨ ਹੋਈ** ।੧੦੧।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਬ੍ਰਹਿਮਣ : ਇਹ ਖੇਮਕਰਣ ਜ਼ਿਲਾ ਅੰਮ੍ਰਿਤਸਰ ਦਾ ਵਸਨੀਕ ਸੀ । ਪਹਿਲਾਂ ਇਹ ਦੁਰਗਾ ਭਗਤ ਸੀ । ਗੁਰੂ ਜੀ ਦੀ ਸੰਗਤ ਵਿਚ ਆ ਕੇ ਗੁਰੂ ਜੀ ਦਾ ਪਿਆਰਾ ਸਿਖ ਹੋਇਆ । ਇਸ ਸਿਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਵਿਚ ਪੈ ਕੇ ਵਡੇ ਸਤਿਕਾਰ ਦਾ ਪਾਤਰ ਬਣਿਆ ।
2. ਨਾ ਕੁਝ ਖਾਂਦਾ ਸੀ ਅਤੇ ਨਾ ਹੀ ਪੀਂਦਾ ਸੀ । ਭੁਖਾ ਪਿਆਸਾ ਰਹਿੰਦਾ ਸੀ ।
3. ਉਹ ਦੇਵੀ ਵੀ ਗੁਰੂ ਦਰਸ਼ਨਾ ਲਈ ਆ ਰਹੀ ਸੀ ।
4. ਆਇਧ : ਆਯੁਧ, ਸ਼ਸਤਰ ਆਦਿ ।
5. ਅਸ਼ਟ ਭੁਜੀ : ਅਠਾ ਬਾਹਾਂ ਵਾਲੀ ਦੇਵੀ ।
6. ਹਰਿ ਭਗਤੀ ਦੀ ਲਗਨ ਲਗ ਗਈ ।
7. ਜੋ ਵੀ ਮਾਈ ਭਾਈ ਇਸ ਗੁਰਸਿਖ ਦੀ ਸਾਖੀ ਸੁਣਨਗੇ, ਜਗਤ ਰੂਪੀ ਭਵ ਸਾਗਰ ਤੋਂ ਤਰ ਜਾਣਗੇ ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੨੧

## ਵਾਰਤਾ ਸਿਖ ਹੰਦਾਲ ਕੀ ਬੜਾ ਭੋਲਾ ਸੇਵਕ ਸਤਿਗੁਰੂ ਕਾ ਤਿਸ ਕੋ ਬਖਸ।

### ਦੋਹਰਾ

ਨਿਧਰਿਆ ਧਿਰ ਅਮਰ ਗੁਰ ਦੇਇ ਨਿਮਾਨੇ ਮਾਨੁ।
ਅੰਤਰਜਾਮੀ ਭਗਤ-ਬਸ, ਪ੍ਰਣ-ਪਾਲਨ ਬਿਰਦ ਸੁਜਾਨ।੧।

### ਚੌਪਾਈ

ਹੰਦਾਲ[1] ਨਾਮ ਸਿਖ ਇਕ ਰਹਾ। ਸਤਿਗੁਰ ਕੀ ਸੇਵਾ ਤਿਨ ਗਹਾ।
ਸਚ ਨਾਮ ਕਰਤਾਰ ਉਚਾਰੇ। ਯਹੀ ਜਾਪ ਨਿਸ ਦਿਨ ਮੁਖ ਧਾਰੇ।੨।
ਕਾਹੂੰ ਸੋ ਕੁਛੁ ਕਹੇ ਨ ਸੁਨੇ।[2] ਸਤਿਗੁਰ ਪ੍ਰੇਮ ਭਗਤ ਮਨ ਗੁਨੇ।
ਲੰਗਰ ਮੋ ਆਟਾ ਨਿਤ ਛਾਨੇ। ਇਕ ਅੰਗੀ ਬਿਨ ਗੁਰ ਅਵਰ ਨਾ ਜਨੇ।੩।
ਨਿਰਾਲੰਭ ਲੌਭੀ ਗਤ ਰਹੇ। ਸਭ ਕੋ ਸਾਧ ਸਾਧ ਤਿਸ ਕਹੇ।
ਹਰਖ ਸੋਗ ਮਨ ਮੋ ਨਹੀ ਆਨੇ। ਸਤਿਗੁਰ ਮੂਰਤ ਹਿਰਦੇ ਠਾਨੇ।੪।
ਤਾ ਸੋ ਪ੍ਰੇਮ ਸਿਖ ਸਭ ਕਰੇ। ਵੇ ਕਾਹੂ ਸੋ ਚਿਤ ਨ ਧਰੇ।
ਖਾਨ ਪਾਨ ਸਹਜੇ ਹੀ ਹੋਇ। ਗੁਰ-ਪ੍ਰੇਮ ਰੰਗ ਮਗਨ ਸਦ ਸੋਇ।੫।

### ਦੋਹਰਾ

ਨਿਹਕਾਮੀ ਪ੍ਰੇਮ ਮਗਨ ਕਰੇ ਭਗਤ ਨਿਰਧਾਰ।
ਅੰਤਰਜਾਮੀ ਦਇਆਲ ਗੁਰ ਕੀਨਾ ਤਿਸੇ ਉਧਾਰ।੬।

### ਚੌਪਾਈ

ਦਿਵਸ ਏਕ ਪ੍ਰਭ ਨਦੀ ਸਿਧਾਏ। ਕਰ ਸਨਾਨ ਲੰਗਰ ਮੋਹ ਆਏ।
ਸਭ ਕੋ ਦੇਖਾ ਦੀਨ ਦਇਆਲ। ਛਾਨਤ ਆਟਾ ਤਹ ਹੰਦਾਲ।੭।
ਦੇਖ ਦਰਸ ਮਨ ਭਇਆ ਪ੍ਰਸੰਨ। ਬਡੇ ਭਾਗ ਆਜ ਮੈ ਧੰਨ।
ਹਾਥ ਦੋਊ ਆਟੇ ਸੋ ਭਰੇ। ਕਰ ਪੀਠ ਪੀਛੇ, ਗੁਰ ਚਰਨਨ ਪਰੇ।੮।
ਗੁਰ ਜਾਨਾ ਪ੍ਰੇਮੀ ਭੋਲੇ-ਭਾਇ। ਪ੍ਰਭ ਬਿਗਸ ਬਚਨ ਕੀਆ ਸਹਜ ਸੁਭਾਇ।
ਤੁਮਰਾ ਪ੍ਰੇਮ ਮੇਰੇ ਮਨ ਭਾਇਆ। ਯਹੀ ਨਈ ਭਾਂਤ ਤੈ ਪੰਥ ਚਲਾਇਆ।੯।



 www.sikhbookclub.com

ਅਬ ਮੈਂ ਤੁਮ ਪਰ ਭਇਆ ਦਇਆਲ । ਜੋ ਚਾਹੋ ਲੇਵੋ ਹੰਦਾਲ ।
ਤੁਮਰੀ ਸੇਵਾ ਪੂਰਨ ਹੋਈ । ਤੁਮ ਭਏ ਸਿਧ ਬੰਧਨ ਨਹੀ ਕੋਈ । ੧੦ ।

### ਦੋਹਰਾ

ਸਿਧ ਅਵਸਥਾ ਗੁਰ ਦਈ ਭਏ ਹੰਦਾਲ ਨਿਹਾਲ ।
ਜਿਮ ਹੋਇ ਰੰਕ ਚਕ੍ਰਾਵਰਤੀ ਧਨ ਮਿਲਾ ਕੁਮੇਰ ਕੰਗਾਲ । ੧੧ ।

### ਤੋਮਰ ਛੰਦ

ਰਹਿਓ ਸੀਸ ਚਰਨਨ ਡਾਲ ।
ਭਇਆ ਚਰਨ ਲੀਨ ਹੰਦਾਲ ।
ਕਰ ਦਇਆਲ ਸੀਸ ਉਠਾਇ ।[3]
ਸੂਦਨਾ ਬਖਸਿਓ ਤਾਹਿ । ੧੨ ।
ਜਬ ਧਰਿਓ ਲੇ ਤਿਨ ਸੀਸ ।
ਭਇਆ ਜੀਵ ਤੇ ਤਬ ਈਸ ।
ਜਗਮਗ ਜਗੀ ਘਟ ਜੋਤ ।
ਝਨਕਾਰ ਅਨਹਦ ਹੋਤ । ੧੩ ।
ਸਭ ਲੋਕਗਾਮੀ ਭਇਆ ।[4]
ਅਤ ਊਚ ਪਦ ਪ੍ਰਭ ਦਇਆ ।
ਨਿਜ ਸੂਦਨਾ ਗੁਰ ਦੀਨ ।
ਬਡਭਾਗ ਸਿਰ ਧਰ ਲੀਨ । ੧੪ ।
ਜਿਸ ਦਇਆਲ ਸਤਿਗੁਰ ਅਮਰ ।
ਜੀਤਾ ਜਗਤ ਤਿਨ ਸਮਰ ।
ਅਤਭੁਤ ਚਰਿਤ੍ਰ ਦਿਆਲ ।
ਲੀਲਾ ਅਮਿਤ ਬਿਸਾਲ । ੧੫ ।

### ਦੋਹਰਾ

ਹੰਦਾਲ ਬਖਸ ਸਤਿਗੁਰ ਕਰਾ ਨਿਜ ਪ੍ਰਣ ਬਿਰਦ ਸਮਾਲ ।
ਹਾਥ ਜੋੜ ਸਨਮੁਖ ਖਰਾ ਮਨ ਤਨ ਭਇਆ ਨਿਹਾਲ ।
ਖੁਲੇ ਭੰਡਾਰੇ ਨਾਮ ਕੇ ਸਤਿਗੁਰ ਕਰੈ ਬਖਸੀਸ ।
ਹੰਦਾਲ ਜਟੇਟੇ ਜਗ ਜਿਤਾ ਭਇਆ ਜੀਵ ਤੇ ਈਸ । ੧੭ ।

ਜੋ ਸੁਨੇ ਕਥਾ ਹੰਦਾਲ ਕੀ ਮਨ ਪ੍ਰੀਤ ਪ੍ਰਤੀਤ ਬਢਾਇ ।
ਸਤਿਗੁਰ ਮਹਮਾ ਮਨ ਧਰੇ ਸਰਬ ਪਦਾਰਥ ਪਾਇ । ੧੮ ।[5]

### ਸੋਰਠਾ

ਬਿਦਾ ਕੀਨ ਗੁਰ ਦਇਆਲ, ਜਾਵੇਂ ਗ੍ਰਿਹ ਹਰਿ ਹਰਿ ਜਪੇਂ ।
ਦੇਹੁ ਮੰਤ੍ਰ ਹੰਦਾਲ ਸਤਿਨਾਮ ਉਪਦੇਸ ਜਗ ।੧੯।

**ਸਾਖੀ ਪੂਰਨ ਹੋਈ** ।੧੦੨।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

**1.** ਹੰਦਾਲ : ਜੰਡਿਆਲਾ ਜ਼ਿਲਾ ਅੰਮ੍ਰਿਤਸਰ ਨਿਵਾਸੀ ਇਹ ਜਟ ਸਿਖ ਗੁਰੂ ਜੀ ਦਾ ਅਨਿਨ ਭਗਤ ਸੀ । ਗੁਰੂ ਜੀ ਨੇ ਇਸਨੂੰ ਸਿਖ ਧਰਮ ਦੇ ਪ੍ਰਚਾਰ/ਪ੍ਰਸਾਰ ਦੇ ਕੰਮ ਵਿਚ ਲਗਾਇਆ । ਇਹ ਗੁਰੂ ਕੇ ਲੰਗਰ ਵਿਚ ਆਟਾ ਛਾਣਨ ਦੀ ਸੇਵਾ ਕਰਦਾ ਹੁੰਦਾ ਸੀ । ਇਹ ਹਰ ਸਮੇਂ 'ਨਿਰੰਜਨ' ਨਿਰੰਜਨ ਨਾਮ ਜਪਿਆ ਕਰਦਾ ਸੀ । ਇਸੇ ਲਈ ਉਸਦਾ ਨਾਂ ਨਿਰੰਜਨੀਆਂ ਪੈ ਗਿਆ । ਅਜ ਵੀ ਉਸ ਦੇ ਨਾਂ ਨਾਲ ਜੁੜੀ ਹੋਈ ਇਕ ਸੰਪ੍ਰਦਾਇ, 'ਨਿਰੰਜਨੀਆ' ਅਖਵਾਉਂਦੀ ਹੈ ।

**2.** ਇਹ ਤੁਕਾਂ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈਆਂ ਗਈਆਂ ਹਨ ।

**3.** ਗੁਰੂ ਜੀ ਨੇ ਪ੍ਰਸੰਨ ਹੋ ਕੇ ਉਸਨੂੰ ਪਰਨਾ ਬਖਸਿਆ । ਅਰਥਾਤ ਧਰਮ ਪ੍ਰਚਾਰ ਲਈ ਬਖਸਿਸ ਕੀਤੀ ।

**4.** ਬ੍ਰਹਮੰਡ ਦੀ ਸੈਰ ਕਰਨ ਵਾਲਾ ਹੋ ਗਿਆ ।

**5.** ਇੰਜ ਹੰਦਾਲ ਗੁਰੂ ਜੀ ਦਾ ਪ੍ਰਿਯ ਸਿਖ ਹੋ ਨਿਬੜਿਆ ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ।

## ਸਾਖੀ ੨੨

### ਬੇਨੀ ਪੰਡਤ ਸੋ ਸੰਬਾਦ ਸਤਿਗੁਰਕੇ ਉਪਦੇਸ ਸੋ ਪਰਮ ਭਗਤੁ ਭ ਇਆ ।

**ਦੋਹਰਾ**

ਬੇਨੀ ਪੰਡਤ ਜਗ ਫਿਰੇ ਲੀਏ ਪੁਸਤਕ ਨੌ-ਭਾਰ ।
ਚਾਰ ਬੇਦ, ਦਸ-ਅਸਟ, ਖਟ, ਮੁਖਾਗਰ ਕਰੇ ਉਚਾਰ । ੧ ।

**ਚੌਪਾਈ**

ਬੇਨੀ ਪੰਡਿਤ ਬਡੇ ਮਹਾਨ । ਬਿਦਿਆ ਸੋ ਪੂਰਨ ਪ੍ਰਮਾਨ ।
ਜਹਾਂ ਪੰਡਤ ਹੋਇ ਗੁਨੀ ਤਹਾ ਜਾਵੈ । ਜੀਤ ਸੰਬਾਦ ਪੁਸਤਕ ਛੀਨਾਵੈ । ੨ ।
ਸਭ ਪੰਡਿਤ ਗੁਨੀ ਜੀਤ ਤਿਨ ਲੀਏ । ਪੁਸਤਕ ਛੀਨ ਨੌ-ਭਾਰ ਤਿਨ ਕੀਏ ।
ਚਲਾ ਚਲਾ ਸਤਿਗੁਰ ਪਹਿ ਆਇਆ । ਮਨ ਬਿਜੈ ਬਿਦਿਆ ਹੰਕਾਰ ਬਢਾਇਆ।੩।
ਗੁਰ ਦੀਨ ਦਇਆਲ ਸਾਦਰ ਬੈਠਾਇ । ਪੁਨ ਕੁਸਲ ਛੇਮ ਬਿਧ ਸਭ ਪੁਛਾਇ ।
ਗੁਰ-ਸਭਾ ਮਾਹਿ ਤਿਨ ਚਰਚਾ ਕਰੀ । ਬਿਧ ਤੀਰਥ, ਬਰਤ, ਖਟਕਰਮ, ਉਚਰੀ।੪।[2]
ਹੇ ਗੁਰ ਜੀ ਸਿਖ ਜੁ ਆਹਿ । ਨਹ ਤੀਰਥ, ਬਰਤ, ਖਟਕਰਮ ਕਮਾਹਿ ।
ਕਵਨ ਭਾਂਤ ਇਨ ਕੀ ਗਤਿ ਹੋਇ । ਜਹ ਬਿਧ ਪਰਗਟ ਮੋਹਿ । ੫ ।

**ਦੋਹਰਾ**

ਗੁਰ ਦੀਨ ਦਇਆਲ ਸ੍ਰੀ ਮੁਖ ਕਹਾ ਹੇ ਪੰਡਤ ਚਤੁਰ ਸੁਜਾਨ ।
ਤੀਨ ਜੁਗ ਕਾ ਧਰਮ ਤੁਮ ਪੜ੍ਹ ਵਾਚੋ ਬੇਦ ਪੁਰਨ । ੬ ।

**ਚੌਪਾਈ**

ਚੌ-ਜੁਗ[3] ਕਲਜੁਗ ਕੇ ਕਰਮ । ਜਾ ਕਾ ਰਾਜ ਤਿਸੀ ਕਾ ਧਰਮ ।
ਬੇਦ ਅਥਰਬਨ ਕਹੇ ਪੁਕਾਰ । ਕਰ ਦੀਪਕ ਲੀਏ ਤੁਮ ਕੋ ਅੰਧਿਆਰ । ੭ ।
ਤੁਮ ਪਿਛਲੇ ਜੁਗ ਕਾ ਧਰਮ ਬਖਾਨਾ । ਕਲਜੁਗ ਕੀ ਮਹਿਮਾ ਨਹੀਂ ਜਾਨਾ ।
ਅਨਿੰਨਿ ਭਗਤ ਕਲਜੁਗ ਕਾ ਧਰਮ । ਗੁਰ ਸੇਵਾ ਕਰਮਨ ਸਿਰ ਕਰਮ । ੮ ।[4]
ਬਿਨ ਕਲੂ ਧਰਮ ਮੁਕਤ ਨਹੀਂ ਹੋਇ ।[5] ਕੌਟਕ ਕਰਮ ਕਰੇ ਜੋ ਕੋਇ ।
ਬਿਨਾ ਭਗਤ ਕਰਮ ਸਭ ਕੂੜੇ । ਮੁਕਤ ਨ ਹੋਇ ਅਥਰਬਨ ਪੂਛੋ । ੯ ।

 www.sikhbookclub.com

ਸੁਨ ਪੰਡਤ ਬਿੱਦਿਆ ਅਹੰਕਾਰੀ । ਕਰਮ ਧਰਮ ਜਿਤੁ ਚਉਪੜ ਸਾਰੀ ।
ਤੀਰਥ ਬਰਤ ਨਹੀ ਕਲ ਕਾ ਧਰਮੁ । ਤੁਮ ਪੜ੍ਹ ਬਿਦਿਆ ਦਿੜ ਕੀਨਾ ਭਰਮੁ। ੧੦ ।

**ਦੋਹਰਾ**

ਪੰਡਤ ਸਤਿਗੁਰ ਬਚਨ ਸੁਨ ਮਨ ਮੇਂ ਕੀਆ ਬਿਚਾਰ ।
ਗੁਰ ਬਚਨ-ਨਾਵ ਨਜਰੀ ਪਰੀ ਬੂਡੇ ਬੇ ਬਿੱਦਿਆਧਾਰ । ੧੧ ।

**ਚੌਪਾਈ**

ਗੁਰਦਰਸਨ-ਫਲ ਪੰਡਤ ਲਾਗਾ । ਮਸਤਕ ਜਾਗਾ ਭਾਗ ਸਭਾਗਾ ।
ਕਰ ਬਬੇਕ ਮਨ ਮੇਂ ਯਹ ਬੂਝਾ । ਗੁਰ-ਬਚਨ ਬਿਚਾਰ ਭਗਤ ਪਥ ਸੂਝਾ । ੧੨ ।
ਹਾਥ ਜੋੜ ਪੁਨ ਬਿਨਤੀ ਕਰੀ । ਮੋਹ ਬਿਦਿਆ ਬਾਦ ਮੇਂ ਸੁਧ ਨਹੀ ਪਰੀ ।
ਤੀਰਥ ਬਰਤ ਸਾਧਨ ਮੈ ਕਰਾ ਬਿਦਿਆ-ਹੰਕਾਰ ਮਨ ਮੇਂ ਮੈ ਧਰਾ । ੧੩ ।
ਤਾ ਤੇ ਹਰਿ ਕੀ ਭਗਤ ਨ ਜਾਨੀ । ਪੜ੍ਹ ਭਇਆ ਜਾਨ ਮਿਥਿਆ ਅਭਿਮਾਨੀ।
ਤੁਮਰੇ ਬਚਨ ਪ੍ਰਤਾਪ ਮੈ ਜਾਨਾ । ਅਬ ਮੋ ਕੋ ਦੀਜੈ ਗੁਰ ਗਿਆਨਾ । ੧੪ ।
ਮੈ ਅਤ ਅਜਾਨ ਹਰਿ-ਭਗਤ ਨ ਜਾਨੀ । ਅਬ ਪਾਇਓ ਮੈ ਸਤਿਗੁਰ ਗਿਆਨੀ।
ਮੋਹ ਉਪਦੇਸ ਕੀਜੈ ਪ੍ਰਭ ਦਇਆਲ । ਮੇਟ ਭਰਮ ਮੋਹਿ ਕਰੋ ਨਿਹਾਲ । ੧੫ ।

**ਦੋਹਰਾ**

ਬੇਨੀ ਕੀ ਸੁਨ ਬੇਨਤੀ ਸਤਿਗੁਰ ਭਏ ਦਇਆਲ ।
ਯਹ ਸਬਦ ਉਚਾਰ ਸਤਿਗੁਰ ਕਰਾ ਪੂਰਨ ਗਿਆਨ ਬਿਸਾਲ । ੧੬ ।

**ਮਲਾਰ ਮਹਲਾਂ ੩ ਘਰੁ ੨**

ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ ।*
ਸਬਦ ਸ੍ਰੀ ਮੁਖਵਾਕ ਪੰਡਤ ਕੇ ਪਰਥਾਇ ਉਪਦੇਸੁ ਉਚਾਰ ਹੂਆ।

**ਚੌਪਾਈ**

ਗੁਰ ਉਪਦੇਸ ਪੰਡਤ ਜਬ ਸੁਨਾ । ਗਦ ਗਦ ਭਇਆ ਉਸਤਤਿ ਮੁਖ ਭਨਾ ।
ਸਤਿਗੁਰ ਬਚਨ ਪ੍ਰਤੀਤ ਤਿਸ ਭਈ । ਅੰਤਰ-ਸਮਾਧ ਦ੍ਰਿੜ ਲਾਗਤ ਭਈ । ੧੭ ।
ਨਿਜ-ਸਰੂਪ ਆਤਮ ਰਸ ਪਾਗਾ । ਜਨਮ ਜਨਮ ਕਾ ਸੋਇਆ ਜਾਗਾ ।
ਸਹਜੇ ਸੇਜ ਸੈਨ ਤਿਨ ਕੀਆ । ਧੁਨ ਅਨਹਦ ਸਬਦ ਪਿਆਲਾ ਪੀਆ । ੧੮ ।
ਗੁਰ ਦੇਖ ਅਵਸਥਾ ਭਏ ਪ੍ਰਸੰਨ । ਜੀਤ ਜਨਮ ਪੰਡਤ ਭਏ ਧੰਨ ।
ਪੁਨ ਛੁਟੀ ਸਮਾਧ ਨੇਤ੍ਰ ਜਬ ਖੋਲਾ । ਗੁਰ ਦਰਸਨ ਕਰ ਉਸਤਤਿ ਬੋਲਾ । ੧੯ ।
ਧਨੁ ਧਨੁ ਸਤਿਗੁਰ ਪ੍ਰਭ ਦਇਆਲਾ । ਪਤਿਤ ਉਧਾਰਨ ਨਿਜ ਪ੍ਰਣਪਾਲਾ ।
ਭਗਤ ਹੇਤ ਸਤਿਗੁਰ ਤਨ ਧਰਾ । ਮੁਗਧ ਮਲੀਨ ਮਮ ਪਾਵਨ ਕਰਾ । ੨੦ ।

**ਦੋਹਰਾ**

ਗੁਰ ਉਸਤਤ ਬੇਨੀ ਕਰੀ ਸਭ ਜਾਨਾ ਮਿਥਿਆ ਭਾਇ ।
ਨੌ-ਭਾਰ ਉਸਟ ਪੁਸਤਕ ਭਰੇ ਦੀਨੇ ਨਦੀ ਬਹਾਇ । ੨੧ ।


www.sikhbookclub.com

ਸੰਤ-ਸੰਗ ਰਾਤਾ ਸਦਾ ਗਇਆ ਅਸੱਤ ਬਿਲਾਇ ।
ਬਿਦਾ ਭਇਆ ਹੀਏ ਚਰਨ ਧਰ ਸਿਚਰਤ ਸਹਜ ਸੁਭਾਇ ।੨੨।

ਬੇਨੀ ਪੰਡਤ ਕੀ ਕਥਾ ਸੁਨੇ ਸਿਖ ਮਨ ਲਾਇ ।
ਗੁਰ ਮਹਿਮਾ ਹਿਰਦੇ ਧਰੇ ਖਸੇ ਭਗਤ ਉਰ ਆਇ ।੨੩।

**ਸਾਖੀ ਪੂਰਨ ਹੋਇ** ।੧੦੩।

ਸ੍ਰੀ ਵਾਹਿਗੁਰੂ ਮੁਖ ਕਰੋਂ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਬੇਣੀ ਪੰਡਿਤ : ਪਿੰਡ ਚੂਹਣੀਆਂ ਜ਼ਿਲਾ ਲਾਹੌਰ ਦਾ ਵਸਨੀਕ ਬੇਣੀ ਪੰਡਿਤ ਦਿਗ ਵਿਜੇ ਤੇ ਸੀ। ਜਦੋਂ ਇਹ ਗੋਇੰਦਵਾਲ ਸਾਹਿਬ ਆਇਆ ਤਾਂ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਕੇ ਪੂਰਣ ਗੁਰਸਿਖ ਹੋਇਆ। ਕਈ ਲੇਖਕਾਂ ਨੇ ਇਸ ਦਾ ਨਾ ਬੇਨੀ ਮਾਧੋ ਵੀ ਲਿਖਿਆ ਹੈ ।

2. ਖਟ ਕਰਮ : ਛੇ ਕਰਮ : ਮਨੂ ਸਿਮ੍ਰਿਤੀ ਅਨੁਸਾਰ ਇਕ ਬ੍ਰਹਿਮਣ ਦੇ ਛੇ ਕਰਮ ਹਨ । (1) ਪੜ੍ਹਨਾ, (2) ਪੜ੍ਹਾਉਣਾ, (3) ਯਗ ਕਰਨਾ; (4) ਯਗ ਕਰਾਉਣਾ, (5) ਦਾਨ ਦੇਣਾ ਅਤੇ (6) ਦਾਨ ਲੈਣਾ ।

3. ਚਹੁ ਜੁਗ ; ਚਾਰ ਜੁਗ : (1) ਸਤਿਯੁਗ, (2) ਤ੍ਰੇਤਾ ਯੁਗ, (3) ਦੁਆਪਰ ਯੁਗ ਅਤੇ (4) ਕਲਿਯੁਗ ।

4. ਭਗਤੀ ਹੀ ਕਲਿਯੁਗ ਵਿਚ ਸ੍ਰੇਸ਼ਟ ਹੈ ਅਤੇ ਗੁਰੂ ਸੇਵਾ ਹੀ ਸਭ ਤੋਂ ਮਹਾਨ ਹੈ ।

5. ਇਕ ਈਸ਼ਵਰ ਤੋਂ ਸਿਵਾਇ ਕਿਸੇ ਦੀ ਭਗਤੀ ਦਰਕਾਰ ਨਹੀਂ ਹੈ ।

6. ਆਦਿ ਗ੍ਰੰਥ ਪੰਨਾ 1261.

7. ਉਸਨੇ ਤਸਲੀਮ ਕੀਤਾ ਕਿ ਉਹ ਮੂਰਖ ਮਤਿ ਅਤੇ ਮਲੀਨ ਬੁਧੀ ਸੀ, ਗੁਰੂ ਜੀ ਦੀ ਪਾਵਨ ਛੋਹ ਨੇ ਉਸਨੂੰ ਪਤਿਤ ਤੋਂ ਪਾਵਨ ਕਰ ਦਿਤਾ ਹੈ ।

8. ਗੁਰੂ ਭਗਤੀ ਕਰਕੇ ਬੇਨੀ ਨਾਂ ਦੇ ਗੁਰਸਿਖ ਨੇ ਨਿਤਾਰਾ ਕਰ ਲਿਆ ਕਿ ਇਹ ਹੀ ਸਰਬਸ਼੍ਰੇਸ਼ਟ ਮਾਰਗ ਹੈ । ਉਸਨੇ ਜੋ ਕੋਰੀ ਵਿਦਿਆ/ਨੇ ਉਠਾ ਦੇ ਭਾਰ ਜਿੰਨੀਆਂ ਪੁਸਤਕਾਂ ਪੜ੍ਹੀਆਂ ਸਨ । ਨਦੀ ਵਿਚ ਰੋੜ੍ਹ ਦਿਤੀਆਂ ।

---

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

ਸਾਂਖੀ ੨੩

## ਫਿਰਿਆ ਅਰ ਕਟਾਰਾ ਦੁਇ ਸਿਖ ਥੇ ਤਿਨ ਪੰਥ-ਪ੍ਰਬੋਧ ਕੇਨਮਿਤ ਬਖਸ ਭਇਆ

**ਦੋਹਰਾ**

ਫਿਰਿਆ ਕਟਾਰਾ ਸਿਖ ਦੁਇ ਚਾਲੇ ਸਤਿਗੁਰ ਭਾਇ ।
ਪ੍ਰਭ ਬਚਨ ਬਿਸਾਲ ਆਗਿਆ ਕਰੀ ਪੰਥ ਬ੍ਰਿਧ ਕਰੌ ਜਾਇ । ੧ ।

**ਅੜਲ**

ਫਿਰੇ ਕਟਾਰੇ ਦਇਆਲ ਗੁਰੂ ਪੂਛੀ ਕਥਾ ।
ਤੁਮ ਦੇਸ ਕਰੇ ਉਪਦੇਸ ਕੌਨ ਭਾਖੋ ਜਥਾ ।
ਕਰ ਜੜ ਦੋਊ ਅਰਦਾਸ ਦਇਆਲ ਗੁਰ ਸੌ ਕਰੇ।
ਹੋ ਤਹਾਂ ਜੋਗੀ ਕੋ ਉਪਦੇਸ ਕਾਨ ਮੁਦ੍ਰਾ ਧਰੇ । ੨

ਕਰ ਮੰਤ੍ਰ ਜੰਤ੍ਰ ਸਭ ਲੋਕ ਜਗਤ ਪਤਿਆਵਹੀ ।
ਨਹੀ ਜਪ ਤਪੁ ਹਰਿ ਕੀ ਭਗਤ ਨ ਕੀਰਤਨ ਗਾਵਹੀ।
ਅਰਥੀ ਮੂੜ ਅਗਿਆਨ ਲੋਕ ਤਾ ਕੋ ਜਜੈ ।
ਬਿਨ ਸਤਿਗੁਰ ਪੂਰਨ ਗਿਆਨ ਕੈਸੇ ਕੋ ਹਰਿ ਭਜੈਂ । ੩।

ਗੋਰਖ ਗੋਰਖ ਜਪੇ ਅਵਰ ਨਹੀ ਜਾਨਹੀ ।
ਬਿਨ ਮੜੀ ਮਸਾਨਨ[3] ਦੇਵ ਪਿਤ੍ਰ ਨਹੀ ਮਾਨਹੀ ।
ਭਏ ਭ੍ਰਿਸਟਿ ਤਹਾ ਸਭ ਲੋਕ ਕਵਨ ਬਿਧ ਕੋ ਕਰੇ ।
ਬਿਨ ਕਿਰਪਾ ਦੀਨ ਦਇਆਲ ਕਹਾ ਭਵਜਲ ਤਰੇ । ੪ ।

ਤਬ ਫਿਰੇ ਕਟਾਰੇ ਦਇਆਲ ਗੁਰੂ ਆਗਿਆ ਕਰੀ।
ਤੁਮ ਜਾਵੋ ਤਿਸ ਦੇਸ ਬਚਨ ਮਮ ਉਰ ਧਰੀ ।
ਸਤਿਨਾਮ ਉਪਦੇਸ ਸਕਲ ਲੋਕਨ ਕਰੋ ।
ਗੁਰਮੁਖ ਪੰਥ ਚਲਾਉ ਨ ਮਨ ਮੇ ਭੈ ਧਰੋ । ੫ ।


www.sikhbookclub.com

### ਦੋਹਰਾ

ਤਬ ਫਿਰੇ ਕਟਾਰੇ ਬਚਨ ਸੁਨ ਅਰਦਾਸ ਕਰੀ ਕਰ ਜੋਰ ।
ਪ੍ਰਭ ਮੰਤ੍ਰ ਜੰਤ੍ਰ ਜੋਗੀ ਕਰੇ ਬਦੇ ਨ ਕਾਹੂ ਹੋਰ । ੬ ।

### ਚੌਪਾਈ

ਹੇ ਸਤਿਗੁਰ ਮੰਤ੍ਰ ਜੰਤ੍ਰ ਵੇ ਜਾਨੇ । ਬਿਨ ਅਪਨੇ ਕਾਹੂ ਨਹੀ ਠਾਨੇ ।
ਬਿਮ ਗੁਰ ਸਕਤ ਉਹਾਂ ਕਿਮ ਜਾਵੈ । ਕਿਮ ਸਤਿਨਾਮ ਗੁਰ ਮੰਤ੍ਰ ਚਲਾਵੈ । ੭ ।
ਹੋਇ ਸੁ ਪ੍ਰਸੰਨ ਗੁਰ ਬਚਨ ਬਖਾਨਾ । ਮਮ ਆਗਿਆ ਦ੍ਰਿੜ ਕਰੋ ਪ੍ਰਮਾਨਾ ।
ਜੋ ਤੁਮ ਬਚਨ ਕਰੋ ਸੋ ਫੁਰੇ । ਤੁਮ ਦੇਖਤ ਮੰਤ੍ਰ ਜੰਤ੍ਰ ਸਭ ਦੂਰੇ । ੮ ।[4]
ਜਹਾ ਜਹਾ ਜੋਗੀ ਮਟ ਹੋਇ । ਤਿਸ ਦੇਹੁ ਨਿਕਾਲ ਨਾਹੀ ਭੈ ਕੋਇ ।
ਤੁਮ ਦੇਖਤ ਸਗਲੇ ਉਠ ਭਾਗੇ । ਤੁਮ ਦਰਸਨ ਲੋਕ ਸੋਏ ਭਰਮ ਜਾਗੇ । ੯ ।[5]
ਜੋਗੀ ਕੀ ਜੁਗਤ ਸਭ ਦੇਹੁ ਉਠਾਇ । ਧਰਮਸਾਲ ਥਾਪੋ ਤਾਹਿ ।
ਕੀਰਤਨ ਭਜਨ ਤਹਾ ਤੁਮ ਕਰਨਾ । ਦੇਖ ਸ੍ਰਿਸਟ ਪੂਜੇ ਤੁਮ ਚਰਨਾ । ੧੦ ।

### ਦੋਹਰਾ

ਨਾਮ ਦਾਨੁ ਇਸਨਾਨੁ ਕੀ ਸਤਮਤ ਕਰ ਉਪਦੇਸ ।
ਸਤਨਾਮ ਮੁਖ ਮੰਤ੍ਰ ਦੇ ਕਰੋ ਪਵਿਤ੍ਰ ਦੇਸ । ੧੦ ।[6]

### ਚੌਪਾਈ

ਸਤਿਗੁਰ ਦਇਆਲ ਬਖਸ ਤਿਹ ਕੀਨਾ । ਰਿਧਿ ਸਿਧਿ ਸਮਾਜ ਸੰਗ ਦੀਨਾ ।
ਕਰ ਬਖਸ ਦਾਨੁ ਬਿਦਾ ਤਿਨ ਕੀਨਾ । ਤਿਨ ਚਰਨ ਹਿਰਦੇ ਧਰ ਮਾਰਗ ਲੀਨਾ । ੧੨ ।
ਗੁਰ ਆਗਿਆ ਲੇ ਪਹੁਚੇ ਨਿਜ ਦੇਸ । ਜੋਗੀ ਕੇ ਮਠ ਕੀਆ ਪ੍ਰਵੇਸ ।
ਤਿਹ ਦਰਸ ਦੇਖ ਜੋਗੀ ਉਠ ਭਾਗੇ । ਜਿਉ ਮ੍ਰਿਗ ਭਾਗੇ ਦਾੜਾ ਲਾਗੇ । ੧੩ ।[7]
ਪੁਨਿ ਤਿਸ ਮਠ ਕੋ ਦੀਆ ਗਿਰਾਇ । ਦੇਖਤ ਲੋਕ ਜੁੜੇ ਸਭ ਆਇ ।
ਕਰ ਬਿਚਾਰ ਸਭ ਕਹਨੇ ਲਾਗਾ । ਇਨ ਦੇਖਤ ਪੀਰ ਜੋਗੀ ਮਮ ਭਾਗਾ । ੧੪ ।
ਇਹ ਮਹਾਬਲੀ ਕਹਾ ਤੇ ਆਏ । ਚਹੀਐ ਪੂਛਾ ਕਿਨੇ ਪਠਾਏ ।
ਗੁਰ ਗੋਰਖ ਕਾ ਮਠ ਜਿਨ ਤੋੜਾ । ਬਡੇ ਬਲੀ ਤਪ ਤੇਜ ਨ ਥੋੜਾ । ੧੫ ।[8]

### ਦੋਹਰਾ

ਕੀਰਤਨ ਭਜਨ ਕਰਨੇ ਲਗੇ ਫਿਰਾ ਕਟਾਰਾ ਆਪ ।
ਸੁਨਤ ਮਗਨ ਸਗਲੇ ਭਏ ਮਿਟ ਗਏ ਸੋਕ ਸੰਤਾਪ । ੧੬ ।

### ਤੋਮਰ ਛੰਦ

ਧੁਨ ਭਜਨ ਸੁਨ ਮਗਨਾਨ ।
ਉਪਜਿਆ ਸੁਨ ਮਨ ਮੋ ਗਿਆਨ ।

 www.sikhbookclub.com

ਮਿਲ ਸਰਨ ਸਭ ਹੀ ਲੀਨ ।
ਸਤਿਨਾਮ ਮੰਤ੍ਰ ਦੀਨ ।੧੭।
ਗੁਰਮੁਖ ਭਏ ਸਭ ਲੋਕ ।
ਸਭ ਮਿਟੇ ਮਨ ਕੋ ਸੋਕ ।[10]
ਹਰਿ-ਭਜਤ ਕਰਨੇ ਲਾਗ ।
ਮਸਤਕ ਜਗੇ ਤਿਨ ਭਾਗ ।੧੮।
ਮਾਂਗੇ ਪਦਾਰਥ ਲੋਗ ।
ਪਾਵੇ ਸਫਲ ਫਲ ਭੋਗ ।
ਗੁਰਮੁਖ ਭਇਆ ਸਭ ਦੇਸ ।
ਗਈ ਭਰਮ ਕੀ ਲਵਲੇਸ ।੧੯।[11]
ਮਠ ਸਕਲ ਦੀਏ ਗਿਰਾਇ ।
ਤਹਾ ਧਰਮਸਾਲ ਬਨਾਇ ।
ਪ੍ਰਤਾਪ ਸਤਿਗੁਰ ਦਇਆਲ ।
ਕੀਆ ਸਕਲ ਦੇਸ ਨਿਹਾਲ ।੨੦।

SIKHBOOKCLUB.COM

**ਦੋਹਰਾ**

ਮੰਤ੍ਰ ਜੰਤ੍ਰ ਸਗਲੇ ਮਿਟੇ ਭਇਆ ਸਤਿਨਾਮ ਪ੍ਰਕਾਸ ।
ਹਰਿਭਗਤ ਦੇਸ ਪ੍ਰਗਟ ਭਈ ਦੁਰਮਤ ਸਕਲ ਬਿਨਾਸ ।੨੧।[12]
ਫਿਰੇ ਕਟਾਰੇ ਕੀ ਕਥਾ ਸੁਨ ਉਪਜੇ ਗੁਰ ਪ੍ਰਤੀਤ ।
ਗੁਰ ਪਰਤਾਪ ਸਦ ਮਨ ਨਸੇ ਪਾਵੈ ਭਗਤ ਬਿਨੀਤ ।੨੨।[13]

**ਸਾਖੀ ਪੂਰਨ ਹੋਇ** ।੧੦੪।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਫਿਰਾ ਕਟਾਰਾ : ਕਟਾਰਾ ਖਤਰੀ ਉਸ ਜਾਤੀ ਦਾ ਇਕ ਗੁਰਸਿਖ ਜੋ ਪਹਿਲਾਂ ਜੰਤਰ ਮੰਤਰ ਵਿਚ ਵਿਸ਼ਵਾਸ਼ ਰਖਦਾ ਸੀ। ਗੁਰੂ ਅਮਰਦਾਸ ਜੀ ਦੀ ਕ੍ਰਿਪਾ ਦ੍ਰਿਸ਼ਟੀ ਦਾ ਪਾਤਰ ਬਣਕੇ ਨਾਮੀ ਗੁਰਸਿਖ ਹੋਇਆ।
2. ਉਦੋਂ ਗੁਰ ਗੋਰਖ ਨਾਥ ਦੇ ਸ਼ਿਸ਼ 'ਗੋਰਖ ਗੋਰਖ' ਹੀ ਜਪਦੇ ਸਨ।
3. ਉਸ ਸਮੇਂ ਲੋਕ ਮੜ੍ਹੀਆਂ ਮਸਾਣਾ ਦੀ ਪੂਜਾ ਕਰਦੇ ਸਨ।
4. ਗੁਰੂ ਜੀ ਨੇ ਉਸਨੂੰ ਅਸੀਸ ਦਿਤੀ ਕਿ ਜਾਓ ਹਰਿਨਾਮ ਦਾ ਪ੍ਰਚਾਰ ਕਰੋ। ਇਹ ਵੀ ਕਿਹਾ ਕਿ ਤੁਹਾਡੇ ਰਾਹ ਵਿਚ ਕੋਈ ਰੁਕਾਵਟ ਨਹੀਂ ਆਵੇਗੀ।
5. ਗੁਰਸਿਖ ਦਰਸ਼ਨਾਂ ਲਈ ਵਹਿਮਾ ਭਰਮਾ ਵਿਚ ਪਏ (ਸੁੱਤੇ ਹੋਏ ਲੋਕ) ਲੋਕਾਂ ਵਿਚ ਚੇਤਨਤਾ ਆ ਜਾਵੇਗੀ।
6. ਸਤਿਨਾਮ ਦਾ ਮੰਤਰ ਜਪਾ ਕੇ ਸਾਰਾ ਸੰਸਾਰ ਪਵਿਤਰ ਕਰ ਦਿਓ।
7. ਸਤਿਨਾਮ ਦੇ ਉਪਦੇਸ਼ ਅਗੇ ਜੋਗੀ ਟਿਕ ਨਾ ਸਕੇ। ਉਹ ਇੰਜ ਭਜੇ ਜਿਵੇਂ ਜੰਗਲ ਵਿਚ ਲਗੀ ਅੱਗ

 www.sikhbookclub.com

ਨੂੰ ਵੇਖਕੇ ਹਿਰਨ ਭਜਦੇ ਹਨ ।

8. ਗੁਰੂ ਗੋਰਖ ਨਾਥ : ਕਰਨੀ ਵਾਲਾ ਜੋਗੀ ਗੁਰੂ । ਇਸ ਦਾ ਜਨਮ ਗੋਰਖਪੁਰ ਨਗਰ ਵਿਚ ਹੋਇਆ ਦਸਿਆ ਜਾਂਦਾ ਹੈ । ਇਸਨੂੰ ਮਛੰਦਰ ਨਾਥ ਦਾ ਚੇਲਾ ਦਸਿਆ ਗਿਆ ਹੈ ।

9. ਲੋਕ ਉਸ ਨੂੰ ਗੋਰਖ ਨਾਲੋਂ ਵੀ ਬਲਵਾਨ ਮੰਨਣ ਲਗ ਪਏ ।

10. ਸਤਿਨਾਮ ਦਾ ਉਪਦੇਸ਼ ਸੁਣ ਕੇ ਸਾਰੇ ਲੋਕ ਗੁਰਮੁਖ ਹੋ ਗਏ ।

11. ਹੁਣ ਉਹਨਾਂ ਵਿਚੋਂ ਦੁਨਿਆਵੀ ਪਦਾਰਥਾਂ ਪ੍ਰਤੀ ਲਗਾਓ ਦੀ ਭਾਵਨਾ ਜਾਂਦੀ ਰਹੀ ਅਰਥਾਤ ਉਹ ਗੁਰੂ ਵਾਲੇ ਹੋ ਗਏ । ਉਨ੍ਹਾਂ ਦਾ ਵਿਸ਼ਵਾਸ਼ ਗੁਰੂ ਤੇ ਇੰਨਾ ਦ੍ਰਿੜ੍ਹ ਹੋਇਆ ਕਿ ਉਹ ਬਾਕੀ ਸਭ ਕੁਝ ਭੁਲ ਗਏ ।

12. ਕਵੀ ਇਥੇ ਇਹ ਗਲ ਕਹਿੰਦਾ ਜਾਪਦਾ ਹੈ ਕਿ ਹਰਿ ਭਗਤੀ ਅੱਗੇ ਰਿਧੀਆਂ ਸਿਧੀਆਂ (ਦੁਰਮਤਿ) ਦੀ ਕੋਈ ਪੇਸ਼ ਨਹੀਂ ਜਾਂਦੀ ।

13. ਗੁਰੂ ਜੀ ਦਾ ਦਸਿਆ ਰਾਹ ਭਗਤੀ ਅਤੇ ਹਲੀਮੀ (ਵਿਨੀਤ : ਵਿਨੀਤ) ਵਾਲਾ ਸੀ । ਲੋਕਾਂ ਨੇ ਇਸੇ ਲਈ ਇਸ ਰਾਹ ਨੂੰ ਕਬੂਲ ਕੀਤਾ ਕਿਉਂਕਿ ਉਹ ਭਾਈ ਗੁਰਦਾਸ ਦੇ ਕਹਿਣ ਮੂਜਬ : ਖ਼ੁਦੀ, ਬਖ਼ੀਲੀ ਅਤੇ ਤਕਬਰੀ' ਦੇ ਰਾਹ ਤੋਂ ਤੰਗ ਆ ਚੁਕੇ ਸਨ ।

---

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ॥

**ਸਾਖੀ ੨੪**

**ਗੋਬਿੰਦਵਾਲ ਮੋ ਜੋ ਕਈ ਮਰਤਾ ਸੋ ਸਤਿਗੁਰ ਆਗਿਆ ਕੀਆ ਜੋ ਹਮਾਰੇ ਹੋਤੇ ਕਿਸੀ ਕਾ ਕੋਈ ਨਗਰ ਮੋ ਮਰੇਗਾ ਨਾਹੀ।**

**ਦੋਹਰਾ**

ਤੀਨ ਲੋਕ ਕੇ ਦੁਖ ਹਰਨ ਦੀਨਾ ਨਾਥ ਦਇਆਲ ।
ਗੋਬਿੰਦਵਾਲ ਪਰ ਦਇਆ ਕਰ ਠਾਕਿਓ ਕਾਲ ਕਰਾਲ । ੧ ।

**ਚੌਪਾਈ**

ਗੋਬਿੰਦਵਾਲ ਮੋ ਜੋ ਕੋਈ ਮਰੇ । ਮਿਰਤਕ ਲਿਆਇ ਗੁਰ ਸਨਮੁਖ ਧਰੇ ।
ਕਰ ਦਇਆ ਦਇਆਲ ਤਿਸੁ ਚਰਨ ਛੁਹਾਵੈ । ਉਠ ਖੜਾ ਹੋਇ ਨਿਜ ਗ੍ਰਿਹ ਕੋ ਜਾਵੈ।੨।
ਯਹ ਅਚਰਜ ਲੀਲਾ ਸਤਿਗੁਰ ਦਇਆਲ । ਗੁਰ ਆਗਿਆ ਮੋ ਕਾਲ ਕਰਾਲ ।
ਇਕ ਖਤਰਾਨੀ ਨਗਰੀ ਮਾਹ । ਤਾ ਕੇ ਘਰ ਏਕੋ ਸੁਤ ਆਹ । ੩ ।
ਮੂਆ ਭਹੁਤਾ ਦੁਖ ਸੋ ਸੁਤ ਪਾਲਾ । ਤਾ ਕੋ ਗ੍ਰਸਿਆ ਕਾਲ ਕਰਾਲਾ ।
ਰੁਦਨ ਕਰਤ ਸਿਰ ਪੀਟਤ ਭਈ । ਪਹਰ ਰਾਤ ਪਿਛਲੀ ਜਬ ਰਹੀ । ੪ ।
ਤਿਨ ਤਬ ਮਨ ਮੋ ਕੀਆ ਬਿਚਾਰ । ਲੈ ਮਿਰਤਕ ਗਈ ਸਤਿਗੁਰ ਦੁਆਰ ।
ਅੰਮ੍ਰਿਤ ਸਮੇ ਦਇਆਲ ਗੁਰ ਜਾਗੇ । ਸੁਨ ਤਿਸ ਰੁਦਨ ਦਇਆ ਰਸ ਪਾਗੇ । ੫ ।

**ਦੋਹਰਾ**

ਬਲੂ ਕੋ ਗੁਰ-ਬਚਨ ਯਹਿ, ਜੋ ਕੋ ਦੁਖੀਆ ਹੋਇ ।
ਮੋਹ ਖਬਰ ਕਰਨਾ ਤਿਸੇ ਦੁਖ ਮਿਟਾਵੈ ਸੋਇ । ੬ ।

**ਚੌਪਾਈ**

ਬਲੂ ਕੋ ਪੂਛੀ ਗੁਰ ਬਾਤ । ਕੋ ਦੁਖੀਆ ਇਸ ਸਮੇ ਰੁਆਤ ।
ਯਹ ਅੰਮ੍ਰਿਤ ਸਮਾ ਖਿਮਾ ਅਬ ਕਰੇ । ਪ੍ਰਾਤ ਕਾਲ ਕਾਜ ਤਿਸ ਸਰੇ । ੭ ।
ਬਲੂ ਜਾਇ ਤਾ ਸੋ ਸਮਝਾਇਆ । ਦੀਨ ਦਇਆਲ ਸਤਿਗੁਰ ਫੁਰਮਾਇਆ।
ਅਬ ਕਰੋ ਖਿਮਾ ਹੋਇ ਪ੍ਰਾਤਹਕਾਲ । ਮੂਆ ਸੁਤ ਪ੍ਰਭ ਦੇਇ ਜਿਵਾਲ । ੮ ।

ਇਹ ਬਚਨ ਸੁਨੰਤ ਮੋਹ ਤਿਸ ਬਾਢਾ । ਰੁਦਨ ਕਰੰਨ ਲਾਗੀ ਅਤ ਗਾਢਾ।
ਤਬ ਦੀਨ ਦਇਆਲ ਸੁਨ ਦਇਆ ਜਨਾਈ ।ਉਸੀ ਸਮੇ ਸੁਤ ਦੀਆ ਜਿਵਾਈ।੯
ਲੈ ਸੁਤ ਸੰਗ ਗ੍ਰਿਹ ਅਪਨੇ ਗਈ ਮਹਾ ਅਨੰਦ ਸੁਖ ਪਾਵਤ ਭਈ ।
ਬਲੂ ਸੌ ਸਤਿਗੁਰ ਤਬ ਕਹੀ । ਯਹ ਬਿਧ ਪ੍ਰਗਟ ਜਗਤ ਮੈ ਭਈ ।੧੦।

### ਦੋਹਰਾ

ਬਲੂ ਸੌ ਸਤਿਗੁਰ ਕਹੀ ਯਹ ਬਿਧ ਪ੍ਰਗਟ ਭਲ ਨਾਹਿ ।
ਤਾ ਤੇ ਗੁਹਜ ਬਿਧ ਅਤ ਭਲੀ ਕੌਊ ਮਰੈ ਨ ਨਗਰੀ ਮਾਹ । ੧੧ ।

### ਚੌਪਾਈ

ਹਮ ਜਬ ਲਗ ਰਹੇ ਈਹਾਂ ਤਨ ਧਰੇ । ਨਗਰ ਮਾਹਿ ਕੌਊ ਨਹੀ ਮਰੇ ।
ਸਹਜਿਭਾਇ ਗੁਰ ਬਚਨ ਉਚਾਰਾ । ਨਹੀ ਕੌਊ ਮੂਆ ਨਗਰ ਮਝਾਰਾ । ੧੨ ।[3]
ਬਰਖ ਬਾਈਸ ਮੌ ਕੌਇ ਨ ਮੂਆ । ਯਹ ਪਰਗਟ ਕਾਲ ਕੋ ਲੰਘਨ ਕੀਆ ।
ਬਾਈਸ ਬਰਖ ਤਹਾ ਗੁਰ ਤਨ ਰਾਖਾ । ਨਹੀ ਕੌਊ ਮੂਆ ਨ ਕਾਹੂ ਭਾਖਾ । ੧੩ ।[4]
ਅਚਰਜ ਕ੍ਰਿਆ ਚਰਜ ਗੁਰ ਖੇਲ । ਜਰੇ ਦੀਪਕ ਬਿਨੁ ਬਾਤੀ ਤੇਲੁ
ਜੋ ਚਾਹੇ ਸਾਈ ਬਿਧ ਕਰੇ । ਮਨ ਬੁਧ ਚਿਤ ਬੂਝ ਨਹੀ ਪਰੇ । ੧੪ ।[5]
ਸਤਿਗੁਰ ਅਮਰ ਦਇਆ ਕੇ ਸਿੰਧ । ਅਨਾਥ ਦੀਨ ਕੇ ਬੰਧ ।
ਜਹਾ ਬਿਰਾਜੈ ਸਤਿਗੁਰ ਸਾਧ । ਲਗੇ ਨ ਆਧ ਵਿਆਧ ਉਪਾਧ । ੧੫ ।

### ਦੋਹਰਾ

ਯਹ ਲੀਲਾ ਸਤਿਗੁਰ ਦਇਆਲ ਕੀ ਜਾਨ ਸਕੇ ਨਹੀ ਕੌਇ ।
ਸੋ ਮਹਿਮਾ ਸਤਿਗੁਰ ਲਖੇ ਜਿਹ ਪਰ ਕਿਰਪਾ ਹੋਇ । ੧੬ ।[7]

**ਸਾਖੀ ਪੂਰਨ ਹੋਈ** । ੧੦੫ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਗੋਇੰਦਵਾਲ ਨੂੰ ਹਰਿ ਨਾਮ ਨੇ ਮੌਤ (ਕਾਲ) ਅਤੇ ਡਰ ਤੋਂ ਮੁਕਤ ਰਖਿਆ ।

2. ਕਵੀ ਇਹੋ ਜਿਹੀਆਂ ਕਹਾਣੀਆਂ ਹੋਰ ਥਾਵਾਂ ਤੇ ਵੀ ਸੁਣਾਉਂਦਾ ਹੈ। ਇਥੇ ਵੀ ਉਹ ਇਹੀ ਕਹਾਣੀ ਸੁਣਾ ਰਿਹਾ ਸੀ ਕਿ ਗੋਇੰਦਵਾਲ ਵਿਖੇ ਜੋ ਵੀ ਮਰਦਾ ਸੀ ਗੁਰੂ ਜੀ ਉਸ ਨੂੰ ਜਿਵਾਲ ਦਿੰਦੇ ਸਨ ।

ਨੋਟ :—ਗੁਰੂ ਸਾਹਿਬਾਨ ਨੇ ਈਸ਼ਵਰ ਦੇ ਭਾਣੇ ਨੂੰ ਮਿਠਾ ਕਰਕੇ ਮੰਨਣ ਦੀ ਸੇਂਥਾ ਦਿਤੀ । ਇਸ ਲਈ ਅਜਿਹੀਆਂ ਗਲਾਂ ਕਿੰਨੀਆਂ ਕੁ ਮੰਨਣਯੋਗ ਹਨ, ਗੁਰਸਿਖ ਖ਼ੁਦ ਹੀ ਅਨੁਮਾਨ ਲਗਾ ਸਕਦੇ ਹਨ ।

3. ਜਦੋਂ ਤਕ ਗੁਰੂ ਜੀ ਉਥੇ ਰਹੇ ਉਥੇ ਕੋਈ ਨਹੀਂ ਮਰਿਆ । ਕਵੀ ਤਾਂ ਇਹ ਵੀ ਕਹਿੰਦਾ ਹੈ ਕਿ ਗੁਰੂ ਜੀ ਨੇ ਇਹ ਗਲ ਖ਼ੁਦ ਕਹੀ ਸੀ ਕਿ ਜਦੋਂ ਤਕ ਅਸੀਂ ਇਸ ਨਗਰ ਵਿਚ ਰਹਾਂਗੇ, ਇਥੇ ਕੋਈ ਨਹੀਂ


www.sikhbookclub.com

ਮਰੇਗਾ।

4. ਉਹ ਬਾਈ ਵਰ੍ਹੇ ਤ੍ਰਿਥੇ ਰਹੇ ਅਤੇ ਉਥੇ ਕਿਸੇ ਦੀ ਵੀ ਮੌਤ ਨਾ ਹੋਈ।

5. ਇਥੇ ਕਬੀਰ ਦੀਆਂ 'ਉਲਟ ਬਾਸੀਆਂ ਦਾ ਪ੍ਰਭਾਵ ਸਪੱਸ਼ਟ ਹੈ।

"ਜਰੇ ਦੀਪਕ ਬਿਨ ਤੇਲ।"

6. ਸਤਿਗੁਰੂ ਜੀ ਦੀ ਕ੍ਰਿਪਾ ਨਾਲ ਆਸ (ਚਿੰਤਾ) ਵਿਆਧੀਆਂ (ਰੋਗ ਬੀਮਾਰੀ) ਅਤੇ ਉਪਦ੍ਰਵ ਸਾਰੇ ਦੌੜ ਗਏ।

7. ਸਤਿਗੁਰ ਦੀ ਮਹਿਮਾ ਦਾ ਕੋਈ ਅਨੁਮਾਨ ਨਹੀਂ ਲਗਾ ਸਕਦਾ।

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੨੫

## ਅਕਬਰ ਬਾਦਸਾਹ ਸਤਿਗੁਰੂ ਜੀ ਕੇ ਦਰਸਨ ਕੋ ਆਏ !

### ਦੋਹਰਾ

ਸਤਿਗੁਰ ਸਚਾ ਪਾਤਿਸਾਹੁ ਜਾ ਕੇ ਸਮ ਸਭ ਕੋਇ ।
ਰਾਉ ਰੰਕ ਤਾ ਕਉ ਜਜੈ ਬਡ ਭਾਗੀ ਦਰਸਨ ਹੋਇ । ੧ ।

### ਚੌਪਾਈ

ਅਕਬਰ ਪਾਤਸਾਹ ਸੁਲਤਾਨ । ਦਿਲੀ-ਪਤ ਆਦਲ ਪਰਮਾਨ ।
ਤਿਨ ਸਤਿਗੁਰ ਸੌ ਪਰਤਗਿਆ ਪਾਇਆ । ਮਨ ਪ੍ਰਤੀਤ ਦਰਸਨ ਕੌ ਆਇਆ ।੨।
ਨਿਕਟ ਸਹਰ ਕੇ ਪਹੁਚੇ ਆਇ । ਦੇ ਖਬਰ ਪਾਇਕ ਨਿਜ ਦੀਆ ਪਠਾਇ ।
ਗੁਰ ਦੀਨ ਦਇਆਲ ਬਾਵਲੀ ਆਏ । ਸਿਖਨ ਮਿਲ ਅਰਦਾਸ ਕਰਾਏ । ੩ ।
ਬਾਦਸਾਹ ਪਿਆਦਾ ਚਲ ਆਇਆ । ਚਹੀਐ ਪਾਵੜੇ ਬਸਤ੍ਰ ਬਿਛਾਇਆ ।
ਪ੍ਰਭ ਆਗਿਆ ਲੇ ਦਰਿਆਈ ਥਾਨ । ਮਾਰਗ ਨਾਹ ਬਿਛਾਏ ਆਨ । ੪ ।
ਅਕਬਰ ਸੁਜਾਨ ਤਹਾ ਪਗ ਨਹੀ ਧਰਾ । ਨਿਜ ਹਾਥ ਉਠਾਇ ਕਨਾਰੇ ਕਰਾ ।
ਪਗ ਪਿਆਦਾ ਚਲ ਆਇਆ ਗੁਰ ਪਾਸ । ਦੇਖਾ ਦਰਸਨ ਜੋਤ ਪਰਕਾਸ । ੫ ।

### ਸੋਰਠਾ

ਅਤ ਸੁੰਦਰ ਰੂਪ ਜਮਾਲ[3] ਜਗਮਗ ਜੋਤ ਪ੍ਰਕਾਸ ਤਹਿ
ਦੇਖਤ ਤੇਜ ਜਲਾਲ[4] ਕਛ_ ਬਾਤ ਨ ਕਰਨੇ ਆਵਈ ।੬।

### ਚੌਪਾਈ

ਦਸਤਬੋਸੀ ਨਿਕਟ ਹੋਇ ਕਰੀ । ਪ੍ਰੀਤ ਰੀਤ ਮਨ ਮੋ ਦ੍ਰਿੜ ਧਰੀ ।
ਬਿਨ ਪ੍ਰਸਾਦ ਖਾਏ ਗੁਰ ਦੇਖਾ । ਨਹੀ ਕਹ ਸਕੇ ਕਉ ਬਾਤ ਬਸੇਖਾ । ੭ ।
ਸਤਿਗੁਰ ਪ੍ਰਣ ਕੈਸੇ ਕੈ ਦੂਰੀ । ਅਕਬਰ ਕੇ ਮਨ ਮੈ ਯਹ ਫੂਰੀ ।
ਸਤਿਗੁਰ ਸੌ ਪੂਛੀ ਯਹ ਬਾਤ । ਕਿਆ ਭੋਜਨ ਸਾਹਿਬ ਹੈ ਖਾਤ । ੮ ।


www.sikhbookclub.com

ਓਗਰਾ ਅਲੂਣ ਸਤਿਗੁਰ ਕਹਾ । ਸੁਣ ਸੁਲਤਾਨ ਬਿਸਮ ਹੋਇ ਰਹਾ ।
ਪੁਨ ਕਹਾ ਸੁਲਤਾਨ ਮਿਹਰ ਅਬ ਕੀਜੈ । ਵਹੀ ਤਬਰਕ[5] ਹਮ ਕੋ ਅਬ ਦੀਜੈ। ੯ ।
ਤਬ ਬਲੂ ਕੋ ਪ੍ਰਭ ਆਗਿਆ ਕਰਾ । ਭਰ ਥਾਲੀ ਅਕਬਰ ਆਗੇ ਧਰਾ ।
ਕਰ ਰੁਚਿ ਬਾਦਸਾਹਿ ਤਿਸ ਖਾਇਆ । ਸਭ ਸੁਆਦ ਤਾਹੂ ਮੋ ਪਾਇਆ । ੧੦ ।

## ਦੋਹਰਾ

ਓਗਰਾ ਅਲੂਣਾ ਖਾਇ ਕੈ ਪਾਏ ਸਰਬ ਸੁਆਦ ।
ਸਭ ਸਵਾਦ ਤਾ ਮੋ ਮਿਲੈ ਜੋ ਖਾਏ ਜਨਮਾਦ[6] । ੧੧ ।

## ਚੌਪਾਈ

ਓਗਰਾ ਖਾਇ ਅਕਬਰ ਮਗਨਾਨਾ । ਸਤਿਗੁਰ ਕੀ ਤਿਨ ਸਿਫਤ ਬਖਾਨਾ ।
ਸਾਹਬ ਫਕਰ ਹੈ ਵਲੀ ਵਲਾਇਤ ।[7] ਆਰਫ ਕਾਮਲ ਸਭ ਬਿਧ ਲਾਇਕ । ੧੨ ।

ਅਬ ਮੇਰਾ ਕਬੂਲ ਕਛੁ ਕੀਜੈ । ਜਾ ਤੇ ਮੋ ਕੋ ਸਾਂਤ ਪਤੀਜੈ ।
ਤਬ ਮੁਸਕਾਇ ਦਇਆਲ ਗੁਰ ਕਹੀ । ਕਿਸੂ ਬਸਤ ਕੀ ਖਾਹਸ ਨਹੀ । ੧੩ ।

ਬਾਦਸਾਹ ਬਿਨਤੀ ਪੁਨ ਕੀਨੀ । ਤਬ ਸਤਿਗੁਰ ਤਿਸੇ ਤਸੱਲੀ ਦੀਨੀ ।
ਕਛ ਕੁ ਭੂਮ ਬਲੂ ਮੰਗ ਲਈ । ਲਿਖ ਬਾਦਸਾਹਿ ਆਦਿਸ ਕਰ ਦਈ । ੧੪ ।

ਸਤਿਗੁਰ ਕੇ ਸਿਖ ਤਾ ਮੋ ਬਸੇ । ਕਰੇਂ ਅਨੰਦ ਸਤਿਗੁਰ ਰੰਗ ਰਸੇ ।
ਅਕਬਰ ਸਾਹ ਬਿਦਾ ਤਬ ਭਇਆ । ਸਤ ਪ੍ਰੇਮ ਮਨ ਮੋ ਥਿਰ ਥੈਆ[8] । ੧੫ ।

## ਦੋਹਰਾ

ਅਕਬਰ ਲਏ ਲਾਹੌਰ ਕੋ ਬਿਨੇ ਕਰੀ ਕਰ ਜੋਰ ।
ਸਦਾ ਮਿਹਰ ਹਮ ਪਰ ਕਰੋ ਦੇਖੋ ਬਾਬਰ ਓਰ । ੧੬ ।[9]

## ਸਾਖੀ ਪੂਰਨ ਹੋਈ । ੯੧ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

### ਟਿਪਣੀਆਂ ਅਤੇ ਹਵਾਲੇ

1. ਪਾਇਕ ; ਪਿਆਦਾ ; ਸੰਦੇਸ਼ ਵਾਹਕ ਡਾਕੀਆ,

2. ਦਰਿਆਈ ਥਾਨ ; ਇਕ ਪ੍ਰਕਾਰ ਦਾ ਰੇਸ਼ਮੀ ਕਪੜਾ, ਜਿਸ ਵਿਚੋਂ ਲਾਲ ਤੇ ਹਰਾ ਦੋਵੇਂ ਰੰਗ ਅਡ ਅਡ ਚਮਕ ਮਾਰਦੇ ਹਨ ।

3. ਜਮਾਲ, ਖੂਬਸੂਰਤੀ, ਚਮਕ ਦਮਕ , ਸੁੰਦਰਤਾ,

4. ਜਲਾਲ ; ਪ੍ਰਕਾਸ਼, ਚਮਕ ਦਮਕ, ਜਲੌ,

5. ਤਬੱਰਕ : ਅ. ਤਬਰੁਕ, ਬਰਕਤ (ਵਰਦਾਨ) ਲੈਣ ਦੀ ਕ੍ਰਿਆ, ਉਹ ਵਸਤੂ ਜਿਸ ਨਾਲ ਵਰਦਾਨ ਪ੍ਰਾਪਤ ਹੋਵੇ, ਦੇਵਤਾ ਨੂੰ ਅਰਪਿਆ ਪ੍ਰਸਾਦਿ, ਮਹਾਤਮਾ ਵਲੋਂ ਮਿਲਿਆ ਪ੍ਰਸਾਦ/ਅਵਿਸ਼ੇਸ਼

6. ਜਨਮਾਦਿ ; ਜਨਮ+ਆਦਿ, ਦੇ ਸਮੇਂ ਤੋਂ; ਪੈਦਾਇਸ਼ ਤੋਂ।

7. ਗੁਰੂ ਸਾਹਿਬ ਅਜਿਹੇ ਪਹੁੰਚੇ ਹੋਏ ਫਕੀਰ ਹਨ ਜੋ ਦੇਸਾਂ 'ਦੇਸਾਂਤਰਾਂ ਦੇ ਮਾਲਿਕ ਹਨ'।

8. ਉਸਦੇ ਮਨ ਵਿਚ ਸਚਾ ਪ੍ਰੇਮ ਸਥਾਪਿਤ ਹੋ ਚੁਕਿਆ ਸੀ।

9. ਲਾਹੌਰ ਨੂੰ ਜਾਂਦਾ ਅਕਬਰ ਬਾਦਸ਼ਾਹ (1542 ਤੋਂ 1605 ਈਸਵੀ) ਇਹ ਬਿਨੈ ਕਰਦਾ ਗਿਆ ਕਿ ਜਿਸ ਤਰ੍ਹਾਂ ਬਾਬਰ (1483 ਤੋਂ—1530 ਈਸਵੀ) ਤੇ ਗੁਰੂ ਨਾਨਕ (1469 ਤੋਂ 1539 ਈਸਵੀਂ) ਨੇ ਮਿਹਰ ਕੀਤੀ ਸੀ ਉਸੇ ਤਰ੍ਹਾਂ ਮੇਰੇ ਤੇ ਵੀ ਕਰੋ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੨੬

ਏਕ ਖਤ੍ਰੀ ਸਿਖ ਗੋਬਿਦਵਾਲ ਸੇ ਤੀਨ ਕੋਸ ਪਰ ਤਲਵੰਡੀ ਗਾਉ ਮੇ ਰਹਤਾ ਥਾ । ਨਿਤਪ੍ਰਤ ਸਤਿਗੁਰ ਜੀ ਕੇ ਪ੍ਰਸਾਦ ਕੇ ਸਮੇ ਦਹੀ ਲੇ ਲੰਗਰ ਮੇ ਪਹੁਚਾਵਤਾ ਥਾ ਗੁਰੂ ਜੀ ਪਾਵਤੇ ।

### ਦੋਹਰਾ

ਇਕ ਸਿਖ ਤਿਲਵੰਡੀ ਮੇ ਰਹੇ ਅਤ ਪ੍ਰੇਮੀ ਗੁਰ ਮੀਤ ।
ਨਿਤ ਸਰਧਾ ਸੋ ਲਿਆਵੈ ਦਹੀ ਸਤਿਗੁਰ ਨਮਿਤ ਕਰ ਪ੍ਰੀਤ । ੧ ।

### ਚੌਪਾਈ

ਇਕ ਸਿਖ ਲੰਗਰ ਮੇ ਦਹੀ ਲਿਆਵੈ । ਨਿਤਪ੍ਰਤ ਸਤਿਗੁਰ ਕੋ ਭੋਗਾਵੈ ।
ਤਿਨ ਬਹੁਤ ਕਾਲ ਪਾਲਣ ਪ੍ਰਣ ਕੀਨਾ । ਜਾਨਿਓ ਪ੍ਰੇਮ ਸਤਿਗੁਰ ਪ੍ਰਬੀਨਾ । ੨ ।

ਜਨਮ ਸੇ ਟਾਂਗ ਲੰਗੜੀ ਤਿਸ ਆਹੀ । ਕਰ ਜਤਨ ਕਾਠ ਕੀ ਟਾਂਗ ਬਨਾਈ ।
ਧਰ ਸੀਸ ਦਹੀ ਸਤਿਗੁਰ ਪਹ ਚਲਾ । ਤਿਸ ਗਾਉ ਚਉਧਰੀ ਆਗੇ ਮਿਲਾ । ੩ ।

ਕਾਠ ਕੀ ਟੰਗੜੀ ਛੀਨ ਤਿਣ ਲੀਨੀ । ਸਰਦਾਰ ਗਾਂਵ ਕੇ ਹਾਸੀ ਕੀਨੀ ।
ਕਹੇ ਚੌਧਰੀ ਸੁਨ ਮਮ ਬਾਤ । ਤੂੰ ਲੀਏ ਦਹੀ ਨਿਤ ਗੁਰ ਪਹਿ ਜਾਤ । ੪ ।

ਤੁਮਰੀ ਟਾਂਗ ਸਾਬਤ ਨਹੀ ਕਰੇ । ਤੂੰ ਆਵਤ ਜਾਵਤ ਕਾਹੇ ਮਰੇ ।
ਤਾ ਸੇ ਕਹੀ ਸਿਖ ਸਮਝਾਇ । ਸਤਿਗੁਰ ਮੇਰਾ ਬੇ-ਪਰਵਾਹ । ੫ ।

### ਦੋਹਰਾ

ਜੋ ਚਾਹੇ ਸੋਈ ਕਰੇ ਸਤਿਗੁਰ ਸਮਰਥ ਦਿਆਲ ।
ਮਤ ਅਟਕਾਵੇ ਮੋਹਿ ਅਬ ਮੈ ਪਹੁਚੋ ਯਹ ਕਾਲ । ੬ ।

### ਚੌਪਾਈ

ਤਬ ਤਿਨ ਲਕੜੀ ਤਾ ਕੋ ਦੀਆ । ਦੇ ਓਟ ਟੰਗੜੀ ਮਾਰਗ ਗੁਰ ਲੀਆ ।
ਉਹਾ ਸਤਿਗੁਰ ਦੀਨ ਦਇਆਲ । ਲੰਗਰ ਮੇ ਆਏ ਤਤਕਾਲ । ੭ ।


www.sikhbookclub.com

ਢਾਲ ਪਰੋਸ ਗੁਰ ਆਗੇ ਧਰਾ। ਸੰਗਤ ਸਗਲ ਪਰੋਸਾ ਕਰਾ।
ਗੁਰ ਸਾਹਬ ਪਰਸਾਦ ਨ ਪਾਵੈ। ਜਬ ਲਗ ਮਮ ਪ੍ਰੇਮੀ ਨਹੀਂ ਆਵੈ।੮।
ਤਬ ਲਗ ਸਿਖੁ ਦਹੀ ਲੈ ਆਗਿਆ। ਧਰ ਆਗੇ ਗੁਰ ਸ਼ੀਸ ਨਿਵਾਇਆ।
ਪੁਨ ਲਗਾ ਦਹੀ ਸਤਿਗੁਰ ਕੋ ਭੋਗ। ਗੁਰ ਸਰਧਾ ਪੂਰਨ ਕਰਨੇ ਜੋਗ।੯।
ਪ੍ਰਭ ਪਾਇ ਪ੍ਰਸਾਦ ਯਹ ਪੂਛ ਪੁਛਾਈ। ਇਤਨੀ ਬੇਰ ਕਹਾ ਤਹਿ ਲਾਈ।
ਹਾਥ ਜੋੜ ਸਿਖ ਬਿਨਤੀ ਕੀਨੀ। ਚੌਧਰੀ ਮੋਂ ਸੋਂ ਹਾਸੀ ਕੀਨੀ।੧੦।

## ਦੋਹਰਾ

ਸਤਿਗੁਰ ਤੁਮ ਸਮਰਥ ਹੈ ਕਿਉ ਟੰਗ ਨ ਦੇਹ ਬਨਾਇ।[1]
ਓਟ ਟਾਂਗ ਲਕੜੀ ਹਰੀ ਬੇਰ ਲਗੀ ਇਹ ਭਾਇ।੧੧।[2]

## ਚੌਪਾਈ

ਸੁਨ ਗੁਰ ਦਇਆਲ ਆਗਿਆ ਯਹ ਕਰੀ। ਮੋ ਕਬਹੂੰ ਯਹ ਬਿਧ ਚਿਤ ਨ ਪਰੀ।
ਅਬ ਤੁਮ ਸਾਹ ਹੁਸੈਨ ਪਹਿ ਜਾਹਿ। ਤੁਮਰੀ ਟਾਂਗ ਵਹ ਦੇਇ ਬਨਾਇ।੧੨।[3]
ਗੁਰ-ਬਚਨ ਸਿਖ ਸੀਸ ਧਰ ਲੀਨਾ। ਸਾਹ ਹੁਸੈਨ[4] ਪਹਿ ਜਾਨਾ ਕੀਨਾ।[5]
ਸਾਹ ਹੁਸੈਨ ਕਾ ਸੁਨੋ ਸੁਭਾਇ। ਜੋ ਨਿਕਟ ਜਾਇ ਤਿਸੁ ਮਾਰ ਭਗਾਇ।੧੩।
ਗੁਰ ਆਗਿਆ ਸੋਂ ਸਿਖ ਤਿਨ ਪਹ ਗਇਆ। ਤਾ ਕੋ ਸਾਹੁ ਕਛੂ ਨਹੀ ਕਹਿਆ।
ਪੂਛੀ ਬਾਤ ਕਹਾ ਤੇ ਆਇਆ। ਤਿਨ ਸੀਸ ਨਿਆਇ ਗੁਰ-ਬਚਨ ਸੁਨਾਇਆ।੧੪।
ਹਾਥ ਜੋੜ ਸਨਮੁਖ ਹੋਇ ਬੈਠਾ। ਸਾਹੁ ਹੁਸੈਨ ਦੇਖਾ ਤਿਸ ਐਠਾ।[6]
ਮਾਰ ਸੋਟਾ ਤਿਸ ਦੀਆ ਉਠਾਈ। ਵੈ ਉਠ ਭਾਗ ਟੰਗੜੀ ਬਨਿ ਆਈ।੧੫।

## ਸੋਰਠਾ

ਟੰਗੜੀ ਭਈ ਸ਼ਬੂਤ ਦੇਖ ਜਾਇ ਕਦਮਨ ਪੜਾ।
ਕਹਿਆ ਸਾਹ ਸੁਨ ਪੂਤ ਕਰਾਵਨ ਅਉਰ ਹੈ।੧੬।

## ਚੌਪਾਈ

ਸਾਹ ਹੁਸੈਨ ਤਿਨ ਕਹਾ ਸਮਝਾਇਆ। ਗੁਰੂ ਅਮਰ ਦਸਿਆਲ ਤੁਮ ਕਰੀ ਸਹਾਇ।
ਕਰਨ ਕਰਾਵਨਹਾਰ ਸੁਆਮੀ। ਕਰੇ ਆਪ ਹਮ ਕੋ ਬਦਨਾਮੀ।੧੭।
ਅਬ ਜਾਉ ਤਹਾ ਗੁਰ ਚਰਨੀ ਪਰੋ। ਹਮਰੀ ਚਰਨ-ਬੰਦਨਾ ਕਰੋ।
ਹਮ ਸਮਾਨ ਕੋਟ ਤਿਨ ਦਾਸ। ਮਨ ਧਰੋ ਸਦਾ ਸਤਿਗੁਰ ਬਿਸਵਾਸ।੧੮।
ਯਹ ਦੇਖ ਚਰਿਤ੍ਰ ਬਿਸਮ ਸਭ ਭਏ। ਗੁਰ ਲੀਲਾ ਕਛੁ ਜਾਤ ਨ ਕਹੇ।
ਗਇਆ ਸਿਖ ਸਤਿਗੁਰ ਕੇ ਪਾਸ। ਦੇਖ ਹਸੇ ਸਤਿਗੁਰੂ ਬਿਲਾਸ।੧੯।
ਸੇਵਾ ਫਲੁ ਦਾਤਾ ਦੀਨ ਦਇਆਲ। ਸਿਖ ਪਰ ਕਿਰਪਾ ਕਰੀ ਬਿਸਾਲ।
ਹਰਿਭਗਤ ਦਾਨ ਸਿਖਨ ਕੋ ਦੀਨਾ। ਤਿਸ ਭਇਆ ਪ੍ਰਕਾਸ ਕ੍ਰਿਤਾਰਥ ਕੀਨਾ।੨੦।

## ਦੋਹਰਾ

ਲੀਲਾ ਸਤਿਗੁਰ ਦਇਆਲ ਕੀ ਕੈਸੇ ਕਹੌ ਬਨਾਇ ।
ਸੇਸ ਗਨੇਸ ਮਹੇਸ ਸਭ ਨੇਤ ਨੇਤ ਗੁਨ ਗਾਇ । ੧੧ ।

**ਸਾਖੀ ਪੂਰਨ ਹੋਈ** । ੧੦੭ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਰਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

**1.** ਜੇ ਸਤਿਗੁਰੂ ਸਮਰਥ ਹੈ ਤਾਂ ਲਤ ਠੀਕ ਕਿਉਂ ਨਹੀਂ ਕਰ ਦਿੰਦਾ । ਇਹ ਇਕ ਤਰ੍ਹਾਂ ਦਾ ਮਿਹਣਾ ਸੀ ।

**2.** ਕਿਉਂਕਿ ਉਸਦੀ ਲਕੜੀ ਦੀ ਟੰਗ ਰਾਹ ਵਿਚ ਹੀ ਕਿਸੇ ਚੌਧਰੀ ਨੇ ਖੋਹ ਲਈ ਸੀ । ਇਸ ਲਈ ਦੇਰ ਤਾਂ ਲਗਣੀ ਹੀ ਸੀ ।

**3.** ਕਵੀ ਨੇ ਕਿਹਾ ਕਿ ਤੁਸੀਂ ਫੌਰਨ ਸ਼ਾਹ ਹੁਸੈਨ ਫਕੀਰ ਜੀ ਕੋਲ ਜਾਹ । ਉਹ ਤੁਹਾਡੀ ਲਤ ਫੌਰਨ ਬਣਾ ਦੇਵੇਗਾ ।

**4.** ਸ਼ਾਹ ਹੁਸੈਨ : ਪ੍ਰਸਿੱਧ ਸੂਫ਼ੀ ਫ਼ਕੀਰ, ਅਤੇ ਪੰਜਾਬੀ ਕਵੀ । ਇਸ ਦਾ ਸਮਾਂ 945-1000 ਹਿਜਰੀ ਹੈ । ਸ਼ਾਹ ਹੁਸੈਨ ਹਕੀਮ ਵੀ ਸੀ । ਇਸ ਸੰਬੰਧੀ ਇਤਿਹਾਸ ਵਿਚ ਕੋਈ ਸੰਕੇਤ ਨਹੀਂ ਮਿਲਦਾ । ਹੋ ਸਕਦਾ ਹੈ ਕਿ ਉਸਦੇ ਕਰਾਮਾਤੀ ਫ਼ਕਰ ਹੋਣ ਕਰਕੇ ਕਵੀ ਉਸ ਵਿਚ ਆਤਮਿਕ, ਮਾਨਸਿਕ ਅਤੇ ਸਰੀਰਕ ਰੋਗ ਠੀਕ ਕਰਨ ਦੀ ਸਮਰਥਾ ਸਮਝਦਾ ਹੋਵੇ ।

**5.** ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈ ਗਈ ਹੈ ।

**6.** ਉਹ ਆਕੜਿਆ ਹੋਇਆ ਬੈਠਾ ਸੀ ।

**7.** ਸ਼ਾਹ ਹੁਸੈਨ ਨੇ ਬੇਨਤੀ ਕੀਤੀ ਕਿ ਤੁਸੀਂ ਗੁਰੂ ਜੀ ਕੋਲ ਹੀ ਜਾਓ । ਉਹ ਤੁਹਾਡੀ ਲਤ ਠੀਕ ਕਰ ਦੇਣਗੇ । ਮੇਰੇ ਵਰਗੇ ਅਨੇਕ ਲੋਕ ਉਨ੍ਹਾਂ ਦੀ ਸ਼ਰਨ ਵਿਚ ਰਹਿੰਦੇ ਹਨ ।

**8.** ਕਵੀ ਕਹਿੰਦਾ ਹੈ ਕਿ ਗੁਰੂ ਜੀ ਦੇ ਦਰਬਾਰ ਵਿਚ ਸ਼ੇਸ਼ਨਾਗ, ਗਨੇਸ਼ ਜੀ ਅਤੇ ਵਿਸ਼ਨੂੰ ਕਈ ਚੌਕੀ ਭਰਦੇ ਹਨ ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ।

## ਸਾਖੀ ੨੭

### ਸਭ ਸੰਗਤ ਇਕਤ੍ਰ ਹੋਇ ਕਰ ਸਤਿਗੁਰ ਜੀ ਸੋ ਰਿਖੀ ਰਹਨੀ ਕੀ ਬਿਨਤੀ ਕਰਕੇ ਪ੍ਰਸ਼ਨ ਕੀਆ

**ਦੋਹਰਾ**

ਦਇਆ-ਸਿੰਧ ਸ਼ਤਿਗੁਰ ਹੈ ਰਤਨ ਗਿਆਨ ਭਰਪੂਰ ।
ਗੁਰ ਬਚਨ ਮਾਨ ਟੁਬਕੀ ਲਵੈ ਪਾਵੈ ਮਾਨਕ ਭੂਰ । ੧ ।[1]

**ਚੌਪਾਈ**

ਦਿਵਸ ਏਕ ਪ੍ਰਭ ਦੀਨ ਦਇਆਲ । ਚਿਤ ਬਿਗਾਸ ਨਿਜ ਬਿਰਦ ਸਮ ਲ ।
ਕਰਨਾ ਕਰ ਕੀਆ ਬਚਨ ਬਿਲਾਸ । ਜਿਮ ਭਗਤਾਂ ਚਲ[2] ਹਵਿ ਗਿਆਨ ਪ੍ਰਕਾਸ । ੨ ।
ਸਭ ਦੇਖ ਕਮਲ ਵਤ ਬਿਗਸੇ ਸਿਖ । ਜਾ ਕੇ ਮਸਤਕ ਭਗਤ ਭਭਿਖ
ਮਨ ਧਰ ਪ੍ਰਸਨ ਸਤਿਗੁਰ ਪਹ ਕਹੇ । ਕਵਨ ਜੁਗਤ ਗੁਰ ਸਿਖ ਜਗੁ ਰਹੇ । ੩ ।
ਸੁਨ ਬਿਨੇ ਸੰਗਤ ਪ੍ਰਭ ਕਰਨਾਧਾਰ । ਗੁਰ-ਬਚਨ ਦ੍ਰਿੜੇ ਸੋ ਮਮ ਸਿਖ ਪਿਆਰ ।[3]
ਪਹਰ ਰਾਤ੍ਰ ਪਿਛਲੀ ਜਬ ਰਹੈ । ਕਰ ਇਸਨਾਨ ਇਕੰਤ ਹੋਇ ਬਹੈ । ੪ ।
ਗੁਰ ਸਰੂਪ ਹਿਰਦੇ ਮੋ ਧਾਰੇ । ਗੁਰਬਾਨੀ ਮਨ ਮਾਹਿ ਬਿਚਾਰੇ ।
ਮਨ ਦ੍ਰਿੜ ਸੁਰਤ ਇਕਾਗਰ ਰਾਖੇ । ਪਰ-ਨਿੰਦਾ ਝੂਠ ਕਬਹੂੰ ਨਹੀ ਭਾਖੇ । ੫ ।[4]
ਕਰ ਧਰਮ ਕਿਰਤ ਸੰਤਨ ਕੋ ਸੇਵੈ । ਪਰਤ੍ਰੀਆ ਤਿਆਗ ਪਰਧਨ ਨਹੀ ਲੇਵੈ ।[5]
ਛੁਧਾ ਬਿਨਾ ਕਛੁ ਖਾਵੈ ਨਾਹੀ । ਜਬ ਨੀਦ ਹੋਇ ਤਬ ਸੈਨ ਕਰਾਈ । ੬ ।
ਦਿਨ ਤੇ ਗਵਲਤ ਆਲਸ ਹੋਇ । ਤਾ ਕੋ ਅਉਧ ਘਟੈ, ਦੁਖ ਹੋਇ ।
ਇਸਤ੍ਰੀ ਰੂਪ ਹਰਿ-ਭਗਤ ਜੋ ਹੋਇ । ਮਮ ਸਿਖ ਸੰਗਤ ਕਰੇ ਨਾ ਕੋਇ । ੭ ।[6]
ਜੋ ਕਰੇ ਸੰਗਤ ਲਾਹਾ ਨਹੀ ਪਾਵੈ । ਘਟੇ ਮੂਲ ਲਾਹਾ ਸਭ ਜਾਵੈ ।
ਤਾ ਤੇ ਸਤਪੁਰਖਨ ਸੰਗ ਕਰੈ । ਮਿਟੇ ਅਗਿਆਨ, ਭਗਤ ਸੰਚਰੈ । ੮ ।[7]

**ਦੋਹਰਾ**

ਜੋ ਸਤਿਗੁਰ ਰਹਨੀ ਕਹੀ ਲਈ ਗੁਰਸਿਖਨ ਧਾਰ ।
ਧੰਨ ਧੰਨ ਗੁਰ ਪਾਰਬ੍ਰਹਮ ਭਵ-ਸਾਗਰ ਤਾਰਨਹਾਰ । ੯ ।[8]


www.sikhbookclub.com

## ਸਾਖੀ ਪੂਰਨ ਹੋਈ । ੧੦੮ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣਆਂ ਅਤੇ ਹਵਾਲੇ

1. ਮਾਨਕ ਭੂਰ : ਭੂਰਿ, ਬਹੁਤ ਅਰਥਾਤ ਬਹੁਤ ਸਾਰੇ ਰਤਨ ਪਦਾਰਥ ਸੇਵਾ, ਸਿਮਰਨ, ਸਤਿਕਾਰ ਆਦਿ ।
2. ਭਗਤਾਂ ਚਲ : ਭਗਤ + ਆਂਚਲ : ਭਗਤ ਦੇ ਅੰਚਲ ਵਿਚ, ਭਗਤ ਦੇ ਪੱਲੇ ਵਿਚ ।
3. ਗੁਰਮੁਖ ਰਹਿਣੀ ਵਿਚ ਗੁਰ ਬਚਨ ਨੂੰ ਬਿਨਾ ਨਾਂਹ ਨੁਕਰ ਦੇ ਮੰਨਣਾ ।
4. ਗੁਰੂ ਦਾ ਸਿਖ ਪਰਾਈ ਨਿੰਦਿਆ ਕਦੀ ਨਹੀਂ ਕਰਦਾ ਅਤੇ ਝੂਠ ਵੀ ਕਦੀ ਨਹੀਂ ਬੋਲਦਾ ।
5. ਗੁਰਸਿਖ ਪਰਾਈ ਔਰਤ ਵਲ ਨਹੀਂ ਵੇਖਦਾ ਅਤੇ ਧਨ ਵੀ ਹੜਪ ਨਹੀਂ ਕਰਦਾ ।
6. ਗੁਰੂ ਸਾਹਿਬ ਨੇ ਆਪਣੇ ਸ਼ਿਖਾਂ ਲਈ ਆਦਰਸ਼ ਜੀਵਨ ਜਾਚ ਤਜਵੀਜ਼ ਕੀਤੀ ਹੈ ।
7. ਗੁਰੂ ਦਾ ਭਗਤ ਸਦੀਵਕਾਲ ਸਤਿਪੁਰਖਾਂ ਦੀ ਸੰਗਤ ਕਰੇ, ਉਹ ਅਗਿਆਨ ਨੂੰ ਤਿਆਗ ਦਾ ਹੈ ਅਤੇ ਭਗਤੀ ਰਾਹੀਂ ਧਨ ਦਾ ਸਿੰਚਨ ਕਰਦਾ ਹੈ ।
8. ਗੁਰ ਸਿਖਾਂ ਲਈ ਗੁਰੂ ਹੀ ਸਰਵਸਵ ਹੈ । ਉਹ ਹੀ ਸਾਰੀਆਂ ਦਾਤਾਂ ਦਾ ਸਵਾਮੀ ਹੈ । ਉਹ ਗੁਰੂ ਦੀ ਦਰਸਾਈ ਰਹਿਣੀ ਅੰਦਰ ਹੀ ਚਲਦੇ ਹਨ ।

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ।

## ਸਾਖੀ ੨੮

## ਸ੍ਰੀ ਸਤਿਗੁਰ ਜੀ ਕੀ ਸਰਬ ਬਿਆਪਕ ਮਹਮਾ ਕੀ ਵਾਰਤਾ

### ਦੋਹਰਾ

ਅਬਗਤ ਭਗਤ ਅਬਗਤ ਕਥਾ ਗਤ ਨਹੀ ਜਾਨਤ ਕੋਇ ।
ਘਟ ਘਟਿ ਬਿਆਪਕ ਰਮ ਰਹੇ ਤਬ ਲਖੈ ਲਖਾਵੈ ਸੋਇ । ੧ ।

### ਚੌਪਾਈ

ਦਿਵਸ ਏਕ ਗੁਰ ਅਨੰਤ ਦਇਆਲ । ਗਏ ਲੰਗਰ ਮੇਂ ਸੰਗਤ ਸਭ ਨਾਲ ।
ਨਿਤ ਬਿਵਹਾਰ ਓਗਰਾ ਪ੍ਰਭ ਖਾਵਾ । ਸਭ ਰਸ ਸੰਗਤ ਭੋਗ ਭੁਗਾਵਾ । ੨ ।
ਜਬ ਪਾਇ ਪ੍ਰਸਾਦ ਚੂਲੀ ਪ੍ਰਭ ਕੀਨੀ । ਇਹ ਜੁਗਤ ਭੇਦ ਬੁਢੇ ਤਬ ਚੀਨੀ ।
ਕਰੀ ਜੋੜ ਕਰੀ ਬੁਢੇ ਅਰਦਾਸ । ਸਭ ਸੰਗਤ ਕੀ ਪੂਰਵੋ ਆਸ । ੩ ।
ਸਤਿਗੁਰ ਬਿਨ ਲੌਨ ਓਗਰਾ ਖਾਵੈ । ਸੰਗਤ ਕੋ ਸਭ ਰਸ ਭੋਗਾਵੈ ।
ਉਚਤਿ ਨਾਹਿ ਸਿਖਨ ਇਹੁ ਰੀਤ । ਜੋ ਖਾਵੈ ਗੁਰ ਸਿਖ ਖਾਇ ਬਿਨੀਤ । ੪ ।

ਸਤਿਗੁਰੂ ਵਾਚ

### ਚੌਪਾਈ

ਹੇ ਭਾਈ ਬੁਢਾ ਤੂੰ ਮਮ ਪਿਆਰਾ ।ਸਦਾ ਪ੍ਰੀਤ ਤੁਮਰੇ ਅਧਿਕਾਰਾ ।
ਮੋਹਿ ਸੰਗਤਿ ਗੁਰਮੁਖ ਸੋਂ ਨਹੀ ਭੇਦ । ਮੈ ਅੰਤਰਗਤ ਸਭ ਸੋਂ ਅਭੇਦ । ੫ ।

### ਦੋਹਰਾ

ਚੂਲੀ ਕਰਤ ਚਰਚਾ ਭਈ ਸਤਿਗੁਰ ਦੀਆਂ ਦਿਖਾਇ ।
ਅਤ ਪ੍ਰਸੰਨ ਬੁਢਾ ਭਇਆ ਜਾਨਾ ਗੁਰ ਸਮਝਾਇ । ੬ ।[*]

### ਮਕਰਾ ਛੰਦ

ਸਤਿਗੁਰ ਚੂਲੀ ਜੋ ਕੀਨੀ ।
ਬੁਢੇ ਦਿਖਾਇਓ ਦੀਨੀ ।
ਸਭ ਅੰਨ ਅੰਸ ਜੇਤਾ ਸਭ ਦਾਂਤਸੋਂ ਨਿਕਾਰਾ । ੭ ।

 www.sikhbookclub.com

ਸ੍ਰੀ ਮੁਖ ਬਚਨ ਬਿਖਾਨਾ ।
ਤੂੰ ਪਰਮ ਹਿਤ ਪੁਰਾਨਾ ।
ਸੰਗਤ ਜੋ ਭੋਗ ਭੋਗੇ ਰਸ ਭੋਗ ਮਹਿ ਅਧਾਰਾ । ੮ ।
ਮੋ ਬਿਨ ਅਵਰ ਨ ਜਾਨੇ ।
ਸਭ ਘਟ ਮੁਝੇ ਪਛਾਨੇ ।
ਸਭ ਸੁਖ ਸਮੂਹ ਤਾ ਕੋ ਜਿਨ ਗਿਆਨ ਯਹ ਬਿਚਾਰਾ । ੯ ।
ਸੁਨਿ ਪਰਮ ਬਚਨ ਗੁਰ ਕੇ ।
ਸੰਗਤ ਸੰਜੋਗੁ ਧੁਰ ਕੇ ।
ਬੁਢੇ ਬਿਗਸਿ ਮਨ ਮੋ ਗੁਰ-ਚਰਨ ਸੀਸ ਧਾਰਾ । ੧੦ ।

**ਸੋਰਠਾ**

ਹੇ ਸਤਿਗੁਰ ਦੀਨ ਦਇਆਲ ਧੰਨ ਧੰਨਯ ਤੇਰੀ ਕਲਾ ।
ਅਨਭੈ ਅਗਮ ਬਿਸਾਲ ਜਿਸ ਭਾਵੈ ਤਿਸਹਿ ਲਖਾਵਈ । ੧੧ ।

**ਸਾਖੀ ਪੂਰਨ ਹੋਈ । ੧੦੯ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲੇਇ ਉਧਾਰ ।

SIKHBOOKCLUB.COM

## ਟਿਪਣੀਆਂ ਅਤੇ ਹਵਾਲੇ

1. ਸੰਗਤ ਅਰਥਾਤ ਗੁਰਸਿਖ ਤਾਂ ਹਰ ਪ੍ਰਕਾਰ ਦੀਆਂ ਆਨੰਦ ਦਾ ਇਕ ਵਸਤੂਆਂ ਦਾ ਸੇਵਨ ਕਰਦੇ ਸਨ ਪਰ ਗੁਰੂ ਜੀ ਉਗਰਾ ਸੇਵਨ ਕਰਦੇ ਸਨ । ਇਸ ਲਈ ਸਿਖਾਂ ਨੇ ਇਸ ਸੰਬੰਧੀ ਸੋਚਿਆ ਕਿ ਇਹ ਗਲ ਵਧੀਆ ਨਹੀਂ ਅਰਥਾਤ ਸਿਖਾਂ ਨੂੰ ਸ਼ੋਭਾ ਨਹੀਂ ਦਿੰਦੀ ।

2. ਸਮਭਾਇ : ਸਭ ਨਾਲ ਇਕੋ ਜਿਹਾ ਸਲੂਕ ਕਰਨ ਵਾਲਾ ।

3. ਗੁਰੂ ਜੀ ਨੇ ਭਾਈ ਬੂਢਾ ਜੀ ਨੂੰ ਅਹਿਸਾਸ ਕਰਵਾ ਦਿਤਾ ਕਿ ਉਹ ਉਨ੍ਹਾਂ ਸਾਰੇ ਰਸਾਂ ਦਾ ਆਨੰਦ ਮਾਣਦੇ ਹਨ ਜੋ ਸਿਖ ਸੇਵਨ ਕਰਦੇ ਹਨ ।

---

ੴ ਸਤਿਗੁਰ ਪ੍ਰਸਾਦਿ ॥

## ਸਾਖੀ ੨੯

**ਆਗੇ ਅਭੇਦ ਭਗਤ ਬੀਬੀ ਭਾਨੀ ਜੀ ਸੁਤਾ ਗੁਰੂ ਅਮਰ ਸਾਹਿਬ ਜੀ ਕੀ ਵਾਰਤਾ ਨਿਰੂਪਣ ਹੋਇਗੀ :—**

### ਦੋਹਰਾ

ਅਭੇਦ ਭਗਤ ਸਤਿਗੁਰ ਕੀ ਕਰੈ ਜੋ ਮਨ ਤਨ ਭਾਇ ।
ਮੁਕਤਿ, ਜੁਗਤਿ, ਸੁਖ, ਸ਼ੁਭ, ਸਭ ਤਾ ਕੇ ਪਲੇ ਪਾਇ । ੧ ।[1]

### ਚੌਪਈ

ਜਬ ਪਹਿਰ ਰਾਤ ਰਹੀ ਅਮ੍ਰਿਤ ਵੇਲਾ । ਗੁਰ ਕਰੈ ਇਸਨਾਨ ਭਗਤ ਸੁਖ ਕੇਲਾ ।
ਤਿਸੀ ਸਮੇ ਬੀਬੀ ਜੀ ਦਰਸਨ ਕਰੈ । ਗੁਰ ਕੀ ਭਗਤ ਸਤ ਹਿਰਦੇ ਧਰੈ । ੨ ।
ਏਕ ਰਾਤ ਐਸੀ ਬਿਧ ਭਈ । ਇਸਨਾਨ ਸਮੇਂ ਦਰਸਨ ਗੁਰ ਕਈ ।
ਕਰ ਇਸਨਾਨ ਪ੍ਰਭ ਭਏ ਅਸੀਨ ।[2] ਜਿਸ ਚੌਕੀ ਕਾ ਇਕ ਪਾਵਾ ਹੀਨ । ੩ ।
ਪ੍ਰਭ ਤਿਸ ਪਰ ਬੈਠ ਭਏ ਨਿਜ ਪਦੁ ਲੀਨ ।[3] ਇਹ ਜੁਗਤ ਕਰੀ ਬੀਬੀ ਪ੍ਰਬੀਨ ।
ਵਹ ਪਾਵਾ ਤਨ ਛੋਟਾ ਮਤ ਝੁਕੈ । ਗੁਰ ਆਸਨ ਹਲੇ, ਸਮਾਧ ਮਤਿ ਛੁਟੇ । ੪ ।
ਨਿਜ ਕਰ ਪਾਵੇ ਤਲੇ ਤਬ ਦੀਨਾ । ਹਲੈ ਨ ਚੌਕੀ ਸਤ ਗੁਰੂ ਅਸੀਨਾ ।
ਏਕ ਜਾਮ ਐਸੇ ਬੀਤਾਇਆ । ਜਾਗੇ ਪ੍ਰਭ ਯਹ ਜੁਗਤ ਦਿਖਾਇਆ । ੫ ।

### ਸੋਰਠਾ

ਇਹ ਜੁਗਤ ਦੇਖ ਗੁਰ ਦਇਆਲ ਹੋਇ ਪ੍ਰਸੰਨ ਪ੍ਰਸ਼ਨਿ ਕਰਾ ।
ਹੇ ਸੁਤਾ ਜੋ ਕ੍ਰਮ ਏਹੁ ਕਾਲ ਕਉਨ ਅਰਥ ਕਸਟ ਸਹਿਓ । ੬ ।

### ਤੋਮਰ ਛੰਦ

ਬੀਬੀ ਉਤਰ ਦੇਹੂ ਦੀਨ ।
ਸਤਿਗੁਰ ਸਦਾ ਪ੍ਰਬੀਨ ।
ਮਮ ਦੇਖ ਪਾਵਾ ਛੋਟ ।
ਕਰ ਦੀਓ ਤਲੇ, ਨ ਲੋਟ । ੭ ।
ਸਤਿਗੁਰ ਜਾਣੀ ਜਾਣੂ ।
ਮੈਂ ਅਲਪ ਬੁਧਿ ਅਜਾਨ ।


www.sikhbookclub.com

ਸੁਨ ਭਗਤ ਬਚਨ ਬਿਨੀਤ ।
ਪੁਲਕਤਿ ਬਚਨ ਗੁਰ ਕੀਤ । ੮ ।

ਹੇ ਸੁਤਾ ਪਰਮ ਸੁਜਾਨ ।
ਪਿਤ-ਮਾਨ ਤਜਿ ਸੁਹਿ ਜੌਨ ।
ਤੁਮਰੀ ਜੋ ਸੰਤਤ ਆਹਿ ।
ਪੂਜੈ ਸਕਲ ਜਗ ਤਾਹ । ੯ ।

ਤੁਮ ਕੁਖ ਜੋ ਅਵਤਾਰ ।
ਸਭ ਜਗਤ ਤਾਰਣਹਾਰ ।
ਅਭੇਦ ਜਾਨਿਓ ਮੋਹਿ ।
ਦੀਓ ਸਫਲ ਬਰ ਮੈ ਤੋਹਿ । ੧੦ ।

## ਦੋਹਰਾ

ਸਤਿਗੁਰ ਭਏ ਦਇਆਲ ਅਭੇਦ ਭਗਤ ਬੀਬੀ ਕਰੀ ।
ਸੁਣ ਗੁਰ ਬਚਨਿ ਨਿਹਾਲ ਮਨ ਤਨ ਪ੍ਰਸੰਨਿ ਹੋਇ ਗ੍ਰਿਹ ਗਈ । ੧੧

**ਸਾਂਖੀ ਪੂਰਨ ਹੋਈ** । ੧੧੦ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਗੁਰੂ ਭਗਤ ਸਿਖਾਂ ਲਈ ਮੁਕਤੀ, ਭਗਤੀ, ਸੁਖ ਅਤੇ ਭੋਗ ਸਭ ਪ੍ਰਕਾਰ ਦੀਆਂ ਵਸਤੂਆਂ ਹਾਜ਼ਰ ਹਨ।
2. ਆਸਣ ਤੇ ਬੈਠੇ। ਚੌਕੀ ਤੇ ਬੈਠੇ।
3. ਬੀਬੀ : ਬੀਬੀ ਭਾਨੀ ; ਸ੍ਰੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਜਿਨ੍ਹਾਂ ਦਾ ਸ਼ੁਭ ਵਿਆਹ ਗੁਰੂ ਰਾਮਦਾਸ ਜੀ ਨਾਲ ਹੋਇਆ ਸੀ। ਗੁਰੂ ਅਰਜਨ ਦੇਵ ਜੀ ਇਨ੍ਹਾਂ ਦੇ ਹੀ ਸਪੁੱਤਰ ਸਨ। ਆਪ ਜੀ ਬਾਰੇ ਇਸ ਤਰ੍ਹਾਂ ਦੀ ਇਕ ਕਹਾਣੀ ਹੈ ਕਿ ਪਿਤਾ ਜੀ ਦੀ ਸੇਵਾ ਵਿਚ ਸੰਗਲਨ ਰਹਿਣ ਵਾਲੀ ਇਹ ਬੀਬੀ ਇਕ ਦਿਨ ਉਨ੍ਹਾਂ ਨੂੰ ਇਸ਼ਨਾਨ ਕਰਾਉਂਦਿਆਂ, ਜਦੋਂ ਪੀੜੀ, ਦਾ ਪਾਵਾ, ਟੁਟ ਗਿਆ ਤਾਂ ਉਨ੍ਹਾਂ ਆਪਣਾ ਹੱਥ ਉਸ ਕਿਲ ਹੇਠਾਂ ਰਖ ਰਖ ਕੇ ਅਡੋਲ ਬੈਠੇ ਰਹੇ, ਉਨ੍ਹਾਂ ਦੇ ਹਥ ਵਿਚ ਕਿਲ ਲਗਣ ਨਾਲ, ਹਥ ਲਹੂ ਲੁਹਾਣ ਹੋ ਗਿਆ। ਇਸੇ ਦੇ ਬਦਲੇ ਉਨ੍ਹਾਂ ਨੇ 'ਘਰ ਵਿਚ ਹੀ ਗੁਰਿਆਈ ਰਹਿਣ ਦੇਣ ਦਾ ਵਰਦਾਨ ਮੰਗਿਆ'। ਇਹ ਵਰਦਾਨ ਗੁਰੂ ਜੀ ਨੇ ਦੇ ਤਾਂ ਦਿਤਾ ਪਰ ਕਿਹਾ ਇਸ ਦੇ ਬਦਲੇ ਸੋਢੀਆਂ ਨੂੰ ਬਹੁਤ ਕਸ਼ਟ ਸਹਿਣੇ ਪੈਣਗੇ।
4. ਉਨ੍ਹਾਂ ਨੇ 'ਬੋਹਿਥਾ ਬਾਣੀ ਕਾ ਬੋਹਿਥਾ' ਦੀ ਅਸੀਸ ਵੀ ਦਿਤੀ।

 www.sikhbookclub.com

ੴ ਸਤਿਗੁਰ ਪ੍ਰਸਾਦਿ ।

## ਸਾਖੀ ੩੦

ਆਗੇ ਪਾਰੋ ਪਰਮਹੰਸ ਕੋ ਸਤਿਗੁਰ ਜੀ ਨਿਜ ਮਤ ਪ੍ਰਗਟ ਕਰਾ ਸੋ ਕਥਾ ਨਿਰੂਪਣ ਹੋਵਗੀ :—

### ਦੋਹਰਾ

ਭਾਈ ਪਾਰੋ ਪਰਮਹੰਸ ਸਤਿਗੁਰ ਲੀਆ ਬੁਲਾਇ ।
ਨਿਜ ਮਤੰਤ ਅਪਨੋ ਸਗਲ ਕਹਾ ਤਾਹ ਸਮਝਾਇ ।੧।

### ਚੌਪਾਈ

ਪਾਰੋ ਕੋ ਸਤਿਗੁਰ ਜੀ ਕਹਾ । ਮੇਰੇ ਮਨ ਮੇਂ ਯਹ ਮਤ ਚਹਾ ।
ਤੂੰ ਪਰਮਹੰਸ ਮੇਰੇ ਨਿਜ ਰੂਪ । ਤੂੰ ਪਰਮ ਪੁਨੀਤ ਹਰ ਭਗਤ ਅਨੂਪ ।੨।
ਮੈ ਜਗ-ਗੁਰਿਆਈ ਬਖਸ ਤੁਮ ਕਰੋ । ਤੁਮ ਪਰਮਹੰਸ ਜਗ ਭਗਤ ਬਿਸਥਰੋ ।
ਕਰ ਜੋੜ ਪਾਰੋ ਜੀ ਬਿਨਤੀ ਕਰਾ । ਕਰ ਤ੍ਰਾਹ ਤ੍ਰਾਹ ਚਰਨਨ ਪਰ ਪਰਾ ।੩।
ਮੋ ਕੋ ਗੁਰਸਿਖੀ ਮਨ ਭਾਵੈ । ਗੁਰਿਆਈ ਸਤਗੁਰਹਿ ਸੁਹਾਵੈ ।
ਇਹ ਚਰਨਨ ਪਰ ਗਿਰ ਪਇਆ । ਮੋਹਿ ਸਿਖ ਰਖੋ, ਸਤਿਗੁਰ ! ਕਰ ਦਇਆ। ੪।
ਤਬ ਦਇਆਲ ਤਿਸ ਬਚਨ ਬਖਾਨਾ । ਜੋ ਤੋ ਕੋ ਸਿਖੀ ਪ੍ਰਵਾਨਾ ।
ਜਾਵੋ ਗ੍ਰਹ ਤਨ ਕਰੋ ਤਿਆਗ । ਤੁਮ ਕੋ ਮਮ ਚਰਨਨ ਅਨੁਰਾਗ ।੫।

### ਦੋਹਰਾ

ਪਾਰੋ ਜੀ ਗ੍ਰਿਹ ਕੋ ਗਏ ਸਭ ਧਨ ਦੀਆਂ ਬਟਾਇ ।
ਜਾ ਕਾ ਜੋ ਅਧਿਕਾਰ ਥਾ ਤਾ ਕੋ ਦੀਆ ਬੁਲਾਇ ।੬।

### ਚੌਪਾਈ

ਘੋੜੀ, ਧਨ, ਬਸਤ੍ਰ, ਸਤਿਗਰ ਹਿਤ ਰਾਖਾ । ਕਰ ਤਕੀਦ ਲੋਕਨ ਸੋ ਭਾਖਾ ।
ਯਹ ਗੁਰ ਨਿਮਿਤ ਕਾ ਜੋ ਹੈ ਭਾਈ । ਭੇਜੋ ਹਜ਼ੂਰ ਸਤਿਗੁਰ ਪਠਵਾਈ ।੭।
ਤਬ ਪਾਰੋ ਜੀ ਤਨ ਕੋ ਤਜਾ । ਅੰਜਨ ਤਿਆਗ ਨਿਰੰਜਨ ਭਜਾ ।[1]
ਇਹ ਖਬਰ ਸੁਨੀ ਜਬ ਸਤਿਗੁਰ ਦਇਆਲ । ਮੋਹਰੀ ਜੀ ਭੇਜੇ ਤਤਕਾਲ ।੮।[2]


www.sikhbookclub.com

ਮਾਤਮ ਪੁਰਸੀ ਪਾਰੋ ਕੀ ਕਰੇ । ਸੋਕ ਮੋਹ ਕਛ ਮਨ ਨਹੀਂ ਧਰੇ ।
ਵਾਹ ਵਾਹ ਮੁਖ ਸਬਦ ਉਚਾਰੇ । ਧੰਨ ਪਰਮਹੰਸ ਭਾਈ ਸਿਖ ਪਾਰੋ । ੯ ।[3]
ਮੋਹਰੀ ਸਾਹਿਬ ਡਲੇ ਗਏ । ਗੁਨ ਗਾਵਤ ਪਾਰੋ ਨਿਸ ਬੀਤਾਏ ।
ਪੁਨ ਬਿਦਾ ਹੋਇ ਸਤਿਗੁਰ ਪਹ ਆਏ । ਘੋੜੀ ਧਨ ਬਸਤ੍ਰ ਹਜ਼ੂਰ ਲੈ ਆਏ । ੧੦ ।

### ਦੋਹਰਾ

ਭੇਟ ਪਾਰੋ ਕੀ ਦੇਖ ਕਰ ਸਤਿਗੁਰ ਕੀਆ ਬੀਚਾਰ ।
ਜੇਠਾ ਜੀ ਕੋ ਦੀਜੀਏ ਹੋਇ ਤਾ ਕੋ ਅਧਿਕਾਰ । ੧੧ ।

### ਚੌਪਾਈ

ਸ੍ਰੀ ਸਤਿਗੁਰ ਜੀ ਜੇਠਾ ਕੋ ਦੀਨਾ । ਹੇ ਜੇਠਾ ਬਖਸ ਮੈ ਤੁਮ ਕੋ ਕੀਨਾ ।
ਇਸ ਘੋੜੀ ਪੁਰ ਤੁਮ ਹੀ ਚੜਨਾ । ਪਰਮਹੰਸ ਕਾ ਸਫਲ ਧਨ ਕਰਨਾ । ੧੨
ਧੰਨ ਧੰਨ ਪਾਰੋ ਗੁਰ ਸਿਖ । ਜਾ ਕਾ ਪੂਰਨ ਭਾਗ ਭਵਿਖ ।
ਇਨ ਕੀ ਸਾਖੀ ਸੁਨ ਮਨ ਧਰੇ । ਹੋਇ ਸਤਿਗੁਰ ਦਇਆਲ ਭਵਸਾਗਰ ਤਰੇ । ੧੩ ।[4]

**ਸਾਖੀ ਪੂਰਨ ਹੋਈ** । ੧੧੧ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

SIKHBOOKCLUB.COM

## ਟਿਪਣੀਆਂ ਅਤੇ ਹਵਾਲੇ

1. ਅੰਜਨ/ਸੁਰਮਾ/ਕਾਲਖ : ਜਗਤੀ ਨੂੰ ਛਡਕੇ ਨਿਰੰਜਨ ਦੀ ਅਰਾਧਨਾ ਕੀਤੀ ।

2. ਗੁਰੂ ਜੀ ਦੇ ਪਿਆਰੇ ਸਿਖ/ਭਾਈ ਪਾਰੋ ਜੀ ਦੇ ਅਮਾਰ ਨੂੰ ਸੰਸਾਰ ਨੂੰ ਤਿਆਗਣ ਦੀ ਵਿਅਥਾ ਬੀਤੀ ਕੀਤੀ ਜਾ ਰਹੀ ਹੈ ।

3. ਪਾਰੋ ਜੀ ਨੂੰ ਪਰਮਹੰਸ (ਬ੍ਰਹਮ ਗਿਆਨੀ) ਦੀ ਸੰਗਿਆ ਪ੍ਰਦਾਨ ਕੀਤੀ ਗਈ ਹੈ :

4. ਗੁਰੂ ਜੀ ਨੇ ਫੁਰਮਾਇਆ ਇਹੋ ਜਿਹੇ ਸਿਖਾਂ ਦੀਆਂ ਅਥਾਵਾਂ ਲੋਕਾਂ ਦੇ ਜੀਵਨ ਵਿਚ ਵਰਨਣਯੋਗ ਤਬਦੀਲੀਆਂ ਲੈ ਆਉਂਦੀਆਂ ਹਨ ।

ੴ ਸਤਿਗੁਰ ਪ੍ਰਸਾਦਿ ।

## ਸਾਖੀ ੩੧

ਬਾਬਾ ਮੋਹਰੀ ਲੋਗਨ ਕੇ ਸੰਗ ਸਭਨੋ ਮਿਲ ਧਨ ਕੀ ਗਿਨਤੀ ਕੀ ਚਰਚਾ ਚਲੀ ।

### ਦੋਹਰਾ

ਇਕ ਦਿਨ ਬੈਠੇ ਮੋਹਰੀ ਸੰਗ ਸਖਾ ਕੁਲ ਭਾਇ ।[1]
ਧਨ ਗਿਨਤੀ ਕੀ ਚਰਚਾ ਚਲੀ ਤਬ ਭਾਖਿਆ ਸਹਜਿ ਸੁਭਾਇ। ੧ ।[2]

### ਚੌਪਾਈ

ਹਮ ਤੇ ਧਨ ਕੋ ਕਬੀ ਨ ਦੇਖਾ । ਕਬੀ ਲਾਖ ਚਕਾ ਨੈਨ ਨਹੀ ਪੇਖਾ ।
ਸਤਿਗੁਰ ਕੋ ਮਾਇਆ ਨਹੀ ਭਾਵੈ । ਹਮ ਕਿਉ ਕਰ ਦੇਖੋ ਦਿਖਲਾਵੈ ।੨।
ਗੁਰ ਅੰਤਰਜਾਮੀ ਯਹ ਬਿਧ ਪਹਚਾਨੀ । ਸੰਗ ਸੁਭਾਇ ਸੁਤ ਬਾਤ ਬਖਾਨੀ ।
ਮੈ ਤਾ ਕੀ ਸੰਕਾ ਪਰਹਰਨੀ । ਅਰੁ ਦਿਖਲਾਵੈਂ ਧਨ ਕੀ ਕਰਨੀ । ੩ ।
ਸਤਿਗੁਰ ਸੰਗਤ ਕਉ ਆਗਿਆ ਕਰੀ । ਪੰਜ ਪੈਸੇ ਭੇਟ ਲੇ ਆਵੈਂ ਘਰੀ ।
ਸਭ ਸਿਖਨ ਭੇਟ ਇਕਤ੍ਰ ਕਰਾਇਆ । ਬਡਾ ਢੇਰ ਪੈਸਿਓ ਕਾ ਲਇਆ । ੪ ।
ਤਬ ਸਤਿਗੁਰ ਮੋਹਰੀ ਲੀਆ ਬੁਲਾਇ । ਹੇ ਸੁਤ ਇਸ ਧਨ ਕੋ ਗਿਨ ਲੇ ਜਾਉ ।
ਗੁਰ ਬਚਨ ਮਾਨ ਪੈਸਾ ਗਿਨ ਡਾਰਾ ।[3] ਦੂਹੂੰ ਹਾਥ ਰੰਗ ਲਾਗਾ ਕਾਰਾ । ੫ ।[4]

**ਸਤਿਗੁਰ ਵਾਚ**

### ਦੋਹਰਾ

ਹੇ ਸੁਤ । ਹਾਥ ਕਾਲੇ ਭਏ ਦੇਖੋਂ ਧਨ ਕੀ ਰੀਤ ।[5]
ਜਿਹ ਛੁਹਤ ਹਾਥ ਕਾਲੇ ਭਏ ਗ੍ਰਿਹ ਸੰਚਤ ਮਹਾ ਅਨੀਤ । ੬ ।

### ਤੋਮਰ ਛੰਦ

ਕਰ ਛੁਹਵਤ ਭਏ ਸਿਆਮ ।
ਬਿਪ੍ਰੀਤ ਧਨ ਕੋ ਕਾਮ ।[6]
ਜੋ ਰਿਦੈ ਚਿਤਵੈ ਯਾਹਿ ।
ਹੋਇ ਹੀਆ ਕਾਲਾ ਤਾਹਿ । ੭ ।


www.sikhbookclub.com

ਚਲਤੇ ਨ ਚਾਲਹਿ ਸੰਗ ।
ਹਰਿ ਕੀ ਭਗਤ ਕਰੈ ਭੰਗ ।
ਹੈ ਤਿਆਗ ਕਰਨਾ ਮੂਲ ।
ਲਾਗੇ ਨ ਦੁਖ ਕੀ ਸੂਲ ।੮।[7]

ਤੁ ਕੌ ਕਹੋ ਸਮਝਾਇ ।
ਹਰਿ ਭਗਤ ਕੀਜੈ ਭਾਇ ।
ਧਨ ਕੌ ਨ ਚਿਤਵੈ ਚਿਤ ।
ਹਰਿ ਭਗਤ ਹਰ ਕੀ ਬਿਤ ।੯।[8]

ਮੋਹਰੀ ਸੁਨਤ ਗੁਰ ਬਚਨ ।
ਉਸਤਤ ਕਰੀ ਪ੍ਰਭ ਸਜਨ ।
ਭਇਆ ਸੁਧ ਸਰੂਪ ।
ਗੁਰ ਬਚਨ ਸਮਝ ਅਨੂਪ ।੧੦।[9]

## ਦੋਹਰਾ

ਐਧ ਪਰਜੰਤ ਸ੍ਰੀ ਮੋਹਰੀ ਨਹੀ ਧਨ ਕੋ ਕੀਨਾ ਚਿਤ ।
ਸਤਿਗੁਰ ਕੀ ਰਹਨੀ ਰਹੇ ਕੀਆ ਭਗਤ ਸੰਚੌਨੀ ਨਿਤ ।੧੧।

**ਸਾਂਖੀ ਪੂਰਨ ਹੋਈ** ।੧੧੨।

ਸ੍ਰੀ ਵਾਹਿਗੁਰੂ ਮੁਖ ਕਰੌ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

**1.** ਇਕ ਦਿਨ ਮੋਹਰੀ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਸਪੁਤਰ, ਆਪਣੇ ਸਾਥੀਆਂ, ਸਨੇਹੀਆਂ ਅਤੇ ਕੁਲ ਦੇ ਵਿਅਕਤੀ ਨਾਲ ਬੈਠੇ ਸਨ ।

**2.** ਪੈਸਿਆਂ ਦੀ ਬੂਝ ਦੀ ਚਰਚਾ ਚਲ ਪਈ ।

**3.** ਗੁਰੂ ਜੀ ਨੇ ਮੋਹਰੀ ਜੀ ਨੂੰ ਪੈਸਿਆਂ ਦੇ ਢੇਰ ਦੇ ਸਾਹਮਣੇ ਬਿਠਾ ਕੇ ਕਿਹਾ ਜਿੰਨੇ ਚਾਹੀਦੇ ਹਨ, ਚਕ ਲਓ ।

**4.** ਪੈਸੇ ਕਾਫ਼ੀ ਸਨ ; ਇਸ ਲਈ ਇਸ ਪ੍ਰਥਾਇ ਕਾਫੀ ਰੰਗ ਲਗਿਆ ।

ਪੈਸਿਆਂ ਨਾਲ ਹਥ ਕਾਲੇ ਹੋ ਗਏ । ਗੁਰੂ ਜੀ ਨੇ ਕਿਹਾ ਧਨ ਦੀ ਇਹੋ ਪ੍ਰਵ੍ਰਿਤੀ ਹੈ । ਇਸ ਲਈ ਧਨ ਇਕਠਾ ਕਰਨਾ ਕੋਈ ਚੰਗੀ ਪ੍ਰਵ੍ਰਿਤੀ ਨਹੀਂ ।

 www.sikhbookclub.com

6 ਜਿਸਨੂੰ ਛੋਹਣ ਨਾਲ ਹੱਥ ਕਾਲੇ ਹੋ ਜਾਣ, ਉਸ ਧਨ ਦੀ ਪ੍ਰਵ੍ਰਿਤੀ ਸੰਬੰਧੀ ਅਨੁਮਨਾ ਲਗਾਓ। ਮਾਇਆ ਦਾ ਸੁਭਾ ਹੀ ਇਹੀ ਹੈ ਕਿ ਜਿਸ ਕੋਲ ਇਹ ਹੁੰਦੀ ਹੈ ਉਸ ਨੂੰ ਕਾਲਖ ਜਾਂ ਜ਼ਲਾਲਤ ਹੀ ਪ੍ਰਾਪਤ ਹੁੰਦੀ ਹੈ।

7. ਧੰਨ ਸੰਚਨ ਭਗਤੀ ਦੇ ਰਾਹ ਵਿਚ ਵੀ ਰੁਕਾਵਟ ਪਾਉਂਦਾ ਹੈ। ਇਸੇ ਲਈ ਮਹਾਪੁਰਖਾਂ ਨੇ ਧਨ ਸੰਚਨ ਨੂੰ ਉੱਤਮ ਮਲ ਸਵੀਕਾਰ ਸਰਲ ਕੀਤਾ।

ਧਨ ਸੰਚਨ ਕੋਈ ਵਧੀਆ ਗਲ ਨਹੀਂ, ਸਗੋਂ ਧਨ ਤੋਂ ਵਿਰਕਤ ਰਹਿਣਾ ਹਰਿ ਨਾਲ ਜੁੜਨਾ ਹੈ।

9. ਗੁਰੂ ਸੁਪੁਤਰ ਮੋਹਰੀ ਜੀ ਗੁਰੂ ਸਾਹਿਬ ਦੀ ਸੰਭਾਲ ਬੀਬੀ ਦਾਨੀ ਅਤੇ ਭਾਨੀ, ਬਾਬਾ ਮੋਹਨ ਅਤੇ ਮੋਹਰੀ ਜੀ ! ਨੂੰ ਇਹ ਗਲ ਸਮਝ ਲਗ ਗਈ। ਉਸਦੀ ਮਤਿ ਸੁਧਰ ਗਈ।

---

 www.sikhbookclub.com

ੴ ਸਤਿਗੁਰ ਪ੍ਰਸਾਦਿ ।

## ਸਾਖੀ ੩੨

**ਸ੍ਰੀ ਸਤਿਗੁਰ ਜੀ ਪਰਮ ਚਰਿਤ੍ਰ ਜੋਤੀ ਜੋਤ ਸਮਾਵਣੇ ਕੀ ਵਾਰਤਾ ਬਿਆਨ ਹੋਇਗੀ :—**

### ਸੋਰਠਾ

ਸਤਿਗੁਰ ਅਮਰ ਦਇਆਲ ਹਰਨਿ ਭਰਨ ਕਾਰਨਕਰਨ ।[1]
ਹੋਵਤ ਸੋ ਤਤਕਾਲ ਜੋ ਇਛਾ ਸਤਿਗੁਰੂ ਕਰੈ । ੧ ।[2]

### ਚੌਪਾਈ

ਦਿਵਸ ਏਕ ਪ੍ਰਭ ਦੀਨ ਦਇਆਲ । ਸੁਭ ਚਿਤਵਨ ਕੀਆ ਪ੍ਰਾਤਹ ਕਾਲ ।
ਬੀਬੀ ਜੀ ਤਬ ਦਰਸਨ ਕੀਨਾ । ਇਹੁ ਬਚਨ ਕਹਾ ਸਤਿਗੁਰ ਪ੍ਰਬੀਨਾ । ੨ ।
ਜੋ ਜੇਠਾ ਤਨ ਕੋ ਪਰਹਰੈ । ਕਹੁ ਪੁਤ੍ਰੀ ਤਬ ਤੂੰ ਕਿਆ ਕਰੈ ।
ਇਹ ਬਚਨ ਸੁਨਤ ਨਿਸਚੈ ਹੋਇ ਕਾਰਨ । ਤੁਮ ਦਾਨ ਦਇਆਲ ਹੋ ਪਤਤਉਧਾਰਨ.੩।
ਸਤਿ ਦਿਨ ਆਗੇ ਮੈ ਤਨ ਤਿਆਗੋਂ । ਤਬ ਧਰਮ ਤ੍ਰਿਆ ਪੂਰਨ ਪ੍ਰਨ ਪਾਗੋਂ । ੪ ।[4]
ਪੁਨ ਬੋਲੈ ਸਤਿਗੁਰ ਬਚਨ ਬਿਨੀਤ । ਹੇ ਪੁਤ੍ਰੀ ਤੂੰ ਪਰਮ ਪੁਨੀਤ ।
ਸਾਤ ਦਿਵਸ ਕੇ ਤੁਮ ਤਨ ਤਜੋ । ਤੁਮ ਪ੍ਰਨ ਪੂਰਨਿ ਹਰਿ ਹਰਿ ਭਜੋ । ੫ ।

### ਦੋਹਰਾ

ਜੇਠੇ ਔਧ ਪੂਰਨ ਭਈ ਨਹੀ ਕਛੂ ਔਰ ਉਪਾਇ ।
ਮੈ ਅਪਨੀ ਅਉਧ ਤਿਸ ਦੇਤ ਹਉ ਐਸਾ ਬਨੋ ਬਨਾਉ । ੬ ।

### ਚੌਪਾਈ

ਪ੍ਰਭ ਜੇਠੇ ਜੀ ਕੋ ਲੀਆ ਬੁਲਾਇ । ਹੋਇ ਦਇਆਲ ਗੁਰ ਬਚਨ ਸੁਨਾਇ ।
ਹੇ ਸੁਤ ਆਜ ਤੁਮ ਔਧ ਬਿਹਾਨੀ । ਮੈ ਸਭ ਜਾਨੀ ਕਥਾ ਪੁਰਾਨੀ । ੭ ।
ਇਕ ਸੌ ਸਾਤ ਬਰਖ ਮਮ ਅਉਧ । ਬੀਤਤ ਭਈ ਬਾਕੀ ਕੀ ਆਉਧ ।
ਛੇ ਬਰਸ ਛੇ ਮਾਸ ਬਾਕੀ ਹੈ ਰਹੀ । ਸੋ ਅਪਨੀ ਮੈ ਤੁਮ ਕੋ ਦਈ । ੮ ।
ਅਰੁ ਤੂੰ ਮੇਰਾ ਪ੍ਰੇਮੀ ਭਗਤ । ਤੁਮਰੇ ਪ੍ਰੇਮ ਮੋ ਮੈ ਆਸਕਤ ।
ਤੋ ਮੈ ਮ ਮੈ ਨਾਹੀ ਭੇਦ । ਨਿਜ ਬਿਚਾਰ ਤੂੰ ਸਦਾ ਅਭੇਦ । ੯ ।


www.sikhbookclub.com

ਤਬ ਬਲੂ ਕੋ ਪ੍ਰਭ ਆਗਿਆ ਕਰੀ । ਤਿਲਕ ਨਲਏਰ ਲਿਆਉ ਇਹ ਘਰੀ ।
ਜੇਠੇ ਕੋ ਇਸਨਾਨ ਕਰਾਵੇ । ਸਗਲ ਨਵੀਨ ਬਸਤ੍ਰ ਪਹਰਾਵੇ । ੧੦ ।[5]

### ਦੋਹਰਾ

ਜੇਠਾ ਜੀ ਇਸਨਾਨ ਕਰ ਪਹਰੇ ਬਸਤ੍ਰ ਨਵੀਨ ।
ਸਤਿਗੁਰ ਕੀ ਚਰਨੀ ਲਗੇ ਭਈ ਜੋਤ ਜੋਤ ਮੋ ਲੀਨ । ੧੧ ।[6]

### ਚੌਪਾਈ

ਨਿਜ ਹਾਥ ਤਿਲਕ ਮਸਤਕ ਗੁਰ ਲਾਇਆ । ਨਲੀਏਰ ਹਾਥ ਕਰ ਪਲੇ ਪਾਇਆ ।
ਜਗ ਤਾਰਨ ਕਾਰਨ ਕਰਨ ਅਵਤਾਰ । ਮਹਾ ਪੁਰਖ ਤੁਮ ਮਹਾ ਉਦਾਰ । ੧੨ ।
ਰਾਮਦਾਸ ਨਾਮ ਪ੍ਰਭ ਧਰਾ । ਤੀਨ ਲੋਕ ਕਾ ਸੁਆਮੀ ਕਰਾ ।
ਤਬ ਸਤਿਗੁਰ ਮੋਹਰੀ ਪੁਤ੍ਰ ਬੁਲਾਇਆ । ਆਇ ਚਰਨ ਪਰ ਮਸਤਕ ਨਿਆਇਆ ।
ਹੇ ਸੁਤ ਤੋਂ ਸੋ ਸਤ ਬਾਤ ਬਖਾਨੋ । ਗੁਰ ਰਾਮ ਦਾਸ ਕੋ ਤੁਮ ਕਿਆ ਜਾਨੋ । ੧੩ ।
ਬਚਨ ਬਿਨੀਤ ਮੋਹਰੀ ਭਾਖਾ । ਗੁਰ ਰਾਮ ਦਾਸ ਨਾਮ ਪ੍ਰਭੁ ਰਾਖਾ ।
ਗੁਰ ਨਾਨਕ ਅੰਗਤ ਅਮਰ ਸਰੂਪ । ਗੁਰ ਰਾਮਦਾਸ ਭਾਸਤ ਇਕ ਰੂਪ । ੧੪ ।
ਸੁਨ ਯਹ ਬਚਨ ਪ੍ਰਭ ਭਏ ਪ੍ਰਸੰਨ । ਧਨ ਸੁਤ ਸਨਮੁਖਿ ਮੋਹਰੀ ਧਨ ।
ਤੁਮ ਮੋ ਕੋ ਅਭੇਦ ਕਰ ਮਾਨਾ । ਮੈ ਤੋ ਕੋ ਸਨਮੁਖ ਪੁਤ੍ਰ ਪਛਾਨਾ । ੧੫ ।
ਇਕੀਸ ਕੁਲ ਸੰਤਨ ਹੋਤ ਉਧਾਰ । ਉਧਰੇ ਕੁਲ ਬਿਆਲੀਸ ਤੁਮਾਰ । ੧੫ ।[8]

## ਬਾਬੇ ਮੋਹਰੀ ਵਾਚ

### ਦੋਹਰਾ

ਸਤਿਗੁਰ ਲੇਖਾ ਲੇਤ ਹੈ ਧਰਮ ਰਾਇ ਕਰ ਨੀਤ ।
ਜਬ ਜਮ ਲੇਖੇ ਸਿਉ ਛੂਟੀਐ ਤਬ ਹੋਇ ਉਧਾਰ ਬਿਨੀਤ । ੧੩ ।

### ਚੌਪਾਈ

ਦੇਹੁ ਆਛਿਤ ਲੇਖਾ ਮੈ ਲੇਹੁ ਚੁਕਾਇ । ਧਰਮ ਰਾਇ ਤਕ ਜਾਣ ਨ ਪਾਇ ।
ਹੋਇ ਪ੍ਰਸੰਨ ਮੈ ਬਰ ਤੁਮ ਦੀਆ । ਬਿਆਲੀਸ ਕੁਲੀ ਉਧਾਰ ਤੁਮ ਕੀਆ । ੧੭ ।
ਤੂੰ ਪਰਮ ਪੁਨੀਤ ਸਿਖ ਮਮ ਭਇਆ । ਸਿਖੀ ਪਦ ਤੋ ਕੋ ਮੈ ਦੀਆ ।
ਸੰਤਾਨ ਪ੍ਰਜਤ[10] ਤੁਮ ਮੇਰੇ ਸਿਖ । ਲਿਖਾ ਤੁਮਾਰੇ ਭਾਗ ਭਵਿਖ । ੧੮ ।
ਤੁਮ ਕੁਲ ਪੂਜਾ ਮੇਰੀ ਕਰਨਾ । ਬਿਨਾ ਮੇਰੀ ਭਗਤ ਨ ਅਵਰੁ ਅਚਰਨਾ ।
ਮੈ ਹੀ ਦੇਵ ਅਰੁ ਪਿਤ੍ਰ ਜਨੇਰੇ । ਮੈ ਹੀ ਇਸਟ ਦੇਵ ਕੁਲ ਤੇਰੇ । ੧੯ ।
ਗੁਰ ਰਾਮਗਾਸ ਜੀ ਸੁਨੀ ਯਹ ਬਾਤ । ਅਰਦਾਸ ਕਰੀ ਪੁਲਕਤ ਤਨਗਾਤ ।
ਹੇ ਪ੍ਰਭ ਮੋਹਿ ਸਿਖੀ ਪਦ ਦੀਜੈ । ਮੋਹਰੀ ਜੀ ਕੋ ਗੁਰ ਜਗ ਕੀਜੈ । ੨੦ ।


www.sikhbookclub.com

**ਸਤਿਗੁਰ ਵਾਚ**

**ਦੋਹਰਾ**

ਬਰਦਾਨ ਪੁਰਾਤਨ ਤੁਹ ਦੀਆ ਜੋ ਮੁਹਿ ਦੇਣਾ ਆਹਿ।
ਜੋ ਉਨ ਕੋ ਦੇਣਾ ਹੁਤੋ ਸੋ ਮੈ ਦੀਨਾ ਤਾਹਿ ।੨੧।

**ਚੌਪਾਈ**

ਇਹ ਅਤ ਗਰੀਬ ਹੈ ਸੰਤਤ ਮੇਰੀ। ਤੁਮ ਸਦਾ ਸੇਵ ਕਰਨੀ ਇਨ ਕੇਰੀ।
ਪੁਨ ਬੀਬੀ ਜੀ ਬਿਨਤੀ ਕੀਨਾ। ਨਿਮਰਭੂਤ ਹੋਇ ਮਨ ਅਧੀਨਾ ।੨੨।
ਹੇ ਸਤਿਗੁਰ ਕੀਆ ਬਖਸ ਗੁਰਆਈ। ਕੌਡੀ ਸੇਵਕ ਸੇਵਾ ਕਰ ਲੇ ਜਾਈ।
ਜੋ ਕੀਆ ਬਖਸ ਸਤਿਗੁਰ ਗੁਦਿਆਈ। ਰਹੇ ਕੁਲ ਕਬਹੂੰ ਨ ਜਾਈ ।੨੩।[11]
ਪੁਨਿ ਇਹੁ ਬਚਨੁ ਦਇਆਲ ਗੁਰ ਕਹੇ। ਸਦਾ ਗੁਰਾਈ ਤੁਮ ਕੁਲ ਰਹੇ।
ਪਰ ਚਲਤਾ ਸਰ ਨਿਰਮਲ ਤੁਮ ਬੰਧਾ। ਤਾ ਤੇ ਕਛੁ ਹੋਇ ਕਲੇਸ ਕੋ ਧੰਧਾ।੨੪।[12]
ਗੁਰੂ ਬਾਬੇ ਪਹਿ ਲਛਮੀ ਆਈ। ਦੁਆਦਸ ਕੋਸ ਪਰ ਦਇਆਲ ਰਖਾਈ।
ਗੁਰ ਅੰਗਤਿ ਤੀਨ ਕੋਸ ਪਰ ਰਾਖੀ। ਹਮਤੇ ਤੁਮਰ ਬਾਹਰ ਹੈ ਸਾਖੀ।੨੫।

SIKHBOOKCLUB.COM

**ਦੋਹਰਾ**

ਅਬ ਤੁਮਰੋ ਐੜੂ ਵੜੀ, ਇਹ ਕਰੈ ਜਹਾ ਪ੍ਰਵੇਸ।
ਬਿਘਨ ਰੂਪ ਮਾਇਆ ਜਗਤ ਕਛ ਲਗੇ ਨ ਤੁਮ ਕੋ ਲੇਸ।੨੬।

**ਚੌਪਾਈ**

ਸਭ ਸੰਗਤ ਸਿਖ ਗੁਰ ਦਇਆਲ ਬੁਲਾਏ। ਹੋਇ ਇਕਤ੍ਰ ਗੁਰ-ਚਰਨਨ ਪਾਏ।
ਸੁਨੋ ਸਿਖ ਗੁਰਮੁਖ ਮਮ ਪਿਆਰੇ । ਮੈ ਰਾਮਦਾਸ ਜਗਤ ਗੁਰ ਧਾਰੇ ।੨੭।
ਮੇਰਾ ਰੂਪ ਸਤ ਕਰ ਜਾਨੈ । ਯਾ ਮੋ ਰੰਚਕ ਭੇਦ ਮਤ ਮਾਨੋ।
ਅਪਨੀ ਅਉਧ ਇਨ ਕੋ ਮੈ ਦੀਨਾ। ਅਟਲ ਗੁਰੂ ਇਨ ਕੋ ਜਗ ਕੀਨਾ।੨੮।[14]
ਸਭ ਸੰਗਤ ਚਰਨਨ ਪਰ ਡਾਰਾ। ਮੋਹਰੀ ਜੀ ਕੀਨੀ ਨਮਸਕਾਰਾ।
ਜੈ ਜੈ ਕਾਰ ਸੰਗਤ ਸਭ ਕਰਾ । ਸਤਿਗੁਰ ਬਚਨ ਸਤ ਉਰ ਧਰਾ।੨੯।

**ਦੋਹਰਾ**

ਸਿੰਘਾਸਨ ਸਤਿਗੁਰ ਦੀਆ ਗੁਰਿਆਈ ਜਗ ਪ੍ਰਮਾਨ।
ਸਭ ਸੰਗਤ ਕੋ ਆਗਿਆ ਕਰੀ ਮੈ ਹੋਵੋਂ ਅੰਤਰ ਧਿਆਨ।੩੦।

**ਚੌਪਾਈ**

ਭਾਦੂੰ ਸੁਦੀ ਥਿਤ ਪੂਰਨਮਾਸੀ। ਨਿਰਬਾਨ ਹੋਇ ਸਤਿਗੁਰ ਅਬਿਨਾਸੀ।
ਸੁਤ ਸੰਗਤ ਕੋ ਆਗਿਆ ਕਰੀ । ਕਰੋ ਬਿਬਾਨ ਤਿਯਾਰ ਇਹ ਘਰੀ।੩੧।
ਤਬ ਮੋਹਰੀ ਸੁਤ ਕੀਨੀ ਅਰਦਾਸ। ਬਿਧ ਕਰਮ ਕਰਤੂਤਿ ਕੀ ਸਤਿਗੁਰ ਪਾਸ।
ਸ੍ਰੀ ਸਤਿਗੁਰ ਜੀ ਕਹਾ ਬਿਚਾਰ। ਨਹੀ ਮੇਰੇ ਕਰਮ ਕਰਤੂਤ ਅਧਿਕਾਰ।੩੨।

 www.sikhbookclub.com

ਜਗ ਮਿਰਜਾਦ ਤੁਮ ਰਾਖਾ ਚਹੌ। ਪ੍ਰਿਭ-ਬਚਨ ਮੁਖ ਤੇ ਮਤ ਕਹੌ।
ਅਸਤਿ ਪਿੰਡ ਗੰਗਾ ਮੋ ਦੀਜੈ। ਜਗ ਪੰਥ ਹੇਤ ਮਿਰਜਾਦ ਰਖੀਜੈ। ੩੩।
ਗੁਰ ਧਰਮ ਗ੍ਰਿਹੀ ਮੋ ਕੋ ਫੁਰਮਾਇਆ। ਇਹੁ ਨਹੀ ਹੋਤ ਸਿਧ ਬਿਨ ਮਾਇਆ।
ਕਿਆ ਕਿਰਤ ਕਰੈ ਚਾਲੈ ਬਿਵਹਾਰ। ਜੋ ਬਚਨ ਹੋਇ ਸੁ ਕਰੈ ਆਚਾਰ। ੩੪।

## ਦੋਹਰਾ

ਕਿਰਤ ਧਰਮ ਜਗ ਮੋ ਕਰੋ ਸਧੇ ਸਕਲ ਬਿਵਹਾਰ।
ਤੁਮਰੌ ਕੁਲ ਸੰਕਟ ਪਰੇ ਮੋਹਿ ਸਿਮਰੇ ਕਰੌ ਉਧਾਰ। ੩੪।[16]

## ਚੌਪਾਈ

ਹੇ ਸੁਤ ਧਰਮ-ਕਿਰਤ ਹਰਿ ਭਗਤ ਕਹਾਵੇ। ਜੋ ਕਰੈ ਭਗਤ ਸੋਈ ਸੁਖ ਪਾਵੈ।
ਹਰਿ ਕੀ ਭਗਤਿ ਕਹਾਵੈ ਧਰਮ। ਬਿਨਾ ਭਗਤ ਕਿਰਤ ਕਰਮ ਅਧਰਮ। ੩੬।
ਸਤਿਸੰਗ ਕੋ ਗੁਰ ਕਿਰਪਾ ਕਰੀ। ਹਰਿ ਭਗਤ ਉਪਦੇਸ ਕੀਆ ਇਹ ਘਰੀ।
ਪ੍ਰਭ ਦਇਆ ਦ੍ਰਿਸਟਿ ਸਭ ਓਰ ਨਿਹਾਰਾ। ਭੈ-ਸਾਗਰ ਸੇ ਪਾਰ ਉਤਾਰਾ। ੩੭।
ਤਬ ਭੂਮ ਆਸਨ ਸਤਿਗੁਰ ਜੀ ਕੀਨਾ। ਰੂਪ ਸਨਾਤਨ ਹੋਵੈ ਲੀਨਾ।
ਇਹੁ ਬਚਨ ਦਿਆ ਸ੍ਰੀ ਮੁਖ ਉਚਰੇ। ਮੈ ਪੀਛੈ ਕੋਊ ਸੋਕ ਨ ਕਰੇ। ੩੮।
ਮਮ ਸੁਤ ਪ੍ਰਾਤ ਜੁ ਸਿਖ ਕਹਾਵੇ। ਹਿਰਦੇ ਬਿਗਸੇ ਹਰਿ ਗੁਨ ਗਾਵੈ।
ਕਥਾ ਕੀਰਤਨ ਹੋਇ ਅਖੰਡ। ਹਰਿ ਕਾ ਭਜਨ ਮੇਟੇ ਦੁਖ ਡੰਡ। ੩੯।
ਜਿਉ ਆਕਾਸ ਪਵਨ ਹੋਇ ਲੀਨ। ਐਸਾ ਚਲਤ ਦਇਆਲ ਗੁਰ ਕੀਨ।
ਜਿਉ ਗੰਗਾ ਸਾਗਰ ਮਿਲ ਜਾਇ। ਭੇਦਭਾਵ ਕਛੁ ਲਖਨ ਨ ਪਾਇ। ੪੦।
ਹਿਤ ਭਗਤ ਪ੍ਰਕਾਸਨ ਬਪੁ ਧਰਿ ਅੰਜਨ। ਤਜਿ ਨਾਮ, ਰੂਪ, ਗੁਨ, ਭਏ ਨਿਰੰਜਨ.
ਜੋਤਿ ਮਾਹਿ ਮਿਲ ਜੋਤ ਸਮਾਨੀ। ਅਦਭੁਤ ਚਰਿਤ੍ਰ ਗੁਰ ਅਲਖ ਵਿਡਾਨੀ। ੪੧।
ਜੈ ਜੈ ਕਾਰ ਸੁਰ-ਲੋਕਹਿ ਭਇਆ। ਧਨਿ ਧਨਿ ਜਗਤ ਭਗਤ ਥਿਰ ਖਇਆ।
ਪੁਨਿ ਪਾਵਨ ਦੇਹਿ ਇਸਨਾਨ ਕਰਾਇਆ। ਬਸਨ ਪਹਿਰਾਇ ਬਿਬਾਨ ਰਖਾਇਆ। ੪੨।
ਅਖੰਡ ਭਜਨ ਕਰਤੇ ਸਿਖ ਪਿਆਰੇ। ਬਿਆਸ-ਗੰਗਾ ਪਰ ਕਰ ਸਿਸਕਾਰੇ।
ਸਤਿਗੁਰ ਗੁਨ ਗਾਵੈ ਸਭ ਸਿਖੁ। ਜਾ ਕੇ ਮਸਤਕ ਭਾਗ ਭਵਿਖ। ੪੩।

## ਦੋਹਰਾ

ਗੁਰ ਜੋਤ-ਸਮਾਵਨ ਕੋ ਚਲਿਤ ਪੜੇ ਸਿਖ ਮਨ ਭਾਇ।
ਗੁਣ ਨਿਧ ਸਾਗਰ ਖੋਜਤੇ ਮੁਕਤ ਰਤਨਿ ਕਰ ਪਾਇ। ੪੪।

## ਅਸਤੋਤਰ

ਜੈ ਜੈ ਦਇਆਲ ਸੁਆਮੀ।
ਤ੍ਰਈਲੋਗ ਜਗ ਨਿਮਾਮੀ।


www.sikhbookclub.com

ਜੋ ਚਰਨ ਸਰਨ ਆਏ ।
ਤਿਨ ਅਭੈਦਾਨ ਪਾਏ ।
ਕੁਲ ਜਾਤ ਪਾਤ ਹੀਨੰ ।
ਤਿਨ ਜਗ-ਅਧੀਸ ਕੀਨੰ ।
ਜਿਨ ਜਿਨ ਦੁਆਰ ਸੇਵਾ ।
ਪਾਏ ਅਲਖ ਅਭੇਵਾ ।
ਗੁਰਮੰਤ੍ਰ ਹੀਐ ਧਾਰਾ ।
ਭਵਸਿੰਧ ਉਤਰੇ ਪਾਰਾ ।
ਨਿਜ ਰੂਪ ਸਰਨ ਤੇਰੀ ।
ਰਖ ਲਾਜ ਬਿਰਦ ਕੇਰੀ ।੪੫।

**ਦੋਹਰਾ**

ਭੱਲੇ ਕੁਲ ਪ੍ਰਜੋ ਪਿਤਾ ਮਾਤਾ ਲੱਖੋ ਮਾਤ ।
ਗੁਰੂ ਅਮਰ ਮਾਲੀ ਪਤੇ ਮੋਹਰੀ ਮੋਹਨ ਤਾਤ ।
ਸੰਮਤੁ ੧੬੩੧ ॥ ਵਾਦੋ ਸੁਦੀ ਪੂਰਨਮਾਸੀ ਮੰਗਲਵਾਰ ॥ ਸ੍ਰੀ ਗੁਰ ਅਮਰਦਾਸ ਜੀ ਸਮਾਣੇ ਗੋਬਿੰਦਵਾਲ ॥ ੨੨ ਬਰਸ ੫ ਮਹੀਨੇ ੧੧ ਦਿਨ ਗੁਰੂਆਈ ਵਿਚ ਸਰੀਰ ਰਖਿਆ ।

**ਸਾਖੀ ਪੂਰਨ ਹੋਈ ।** ੧੧੩ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਗੁਰੂ ਜੀ ਦੀਆਂ ਵਿਸ਼ੇਸ਼ਤਾਵਾਂ ਦਾ ਜ਼ਿਕਰ ਕਰਦਿਆਂ ਕਵੀ ਕਹਿੰਦਾ ਹੈ ਕਿ ਸਤਿਗੁਰੂ ਦਇਆਲੂ, ਦਾਤਾ ਹਨ ਅਤੇ ਜਗਤ ਦੇ ਕਰਤਾ ਧਰਤਾ ਹਨ ।

2. ਸਤਿਗੁਰੂ ਜੋ ਚਾਹੁੰਦੇ ਹਨ ਉਸ ਵੇਲੇ ਹੋ ਜਾਂਦਾ ਹੈ ਅਰਥਾਤ ਸਰਬਤਰਕਾਰ ਵਿਹਾਰ ਗੁਰੂ ਜੀ ਦੇ ਆਦੇਸ਼ ਅਨੁਸਾਰ ਹੀ ਹੋ ਰਿਹਾ ਹੈ ।

3. ਪਤਿਤ ਉਧਾਰਨ : ਪਾਪੀਆਂ ਨੂੰ ਤਾਰਨ ਵਾਲੇ : ਪਾਪੀਆਂ ਦਾ ਉਧਾਰ ਕਰਨ ਵਾਲੇ ;

4. ਸਤਿਗੁਰੂ ਜੀ ਨੇ ਅਗਾਊਂ ਹੀ ਦਸ ਦਿਤਾ ਕਿ ਉਹ ਸਤ ਦਿਨਾਂ ਮਗਰੋਂ ਪ੍ਰਾਣ ਤਿਆਗ ਰਹੇ ਹਨ ।

5. ਗੁਰੂ ਜੀ ਨੇ ਪੂਰਨ ਗੁਰਮਰਯਾਦਾ ਅਨੁਸਾਰ ਭਾਈ ਜੇਠਾ ਜੀ ਨੂੰ ਗੁਰੂ ਰਾਮਦਾਸ ਬਣਾ ਦਿਤਾ ਅਤੇ ਗੁਰਿਆਈ ਪ੍ਰਦਾਨ ਕਰ ਦਿਤੀ ।

6. ਜੋਤੀ ਜੋਤ ਰਲੀ : ਭਾਈ ਜੇਠਾ ਜੀ ਵਿਚ ਉਹੀ ਜੋਤ ਅਤੇ ਉਹੀ ਜੁਗਤ ਪ੍ਰਵਿਸ਼ਟ ਹੋ ਗਈ । ਹੁਣ ਉਹ ਭਾਈ ਜੇਠਾ ਜੀ ਤੋਂ ਗੁਰੂ ਰਾਮਦਾਸ ਬਣ ਗਏ ।

7. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਨਹੀਂ ਹੈ ।

8. ਸੰਤਾਂ ਦੀ ਸੰਗਤ ਕਰਨ ਨਾਲ ਇਕੀ ਕੁਲਾਂ ਦਾ ਉਧਾਰ ਹੁੰਦਾ ਹੈ, ਤੁਹਾਡੇ ਤਾਂ ਬਤਾਲੀ ਕੁਲ ਤਰ ਗਏ ਹਨ ।

9. ਸਰੀਰ ਦੇ ਹੁੰਦਿਆਂ ਸੁੰਦਿਆਂ, ਜਿਊਂਦੇ ਜੀ ।

 www.sikhbookclub.com

10. ਸੰਤਾਨ/ਕੁਲ ਦੀ ਸੀਮਾਂ ਤਕ ਭਾਵਾਰਥ ਕੁਹਾੜੀਆਂ ਤਾਂ ਸਾਰੀਆਂ ਕੁਲਾਂ ਤਰ ਗਈਆਂ ਹਨ।

11. ਸਿਖ ਪਰੰਪਰਾ ਅਨੁਸਾਰ ਬੀਬੀ ਭਾਨੀ ਜੀ ਨੇ ਇਹ ਵਰਦਾਨ ਮੰਗ ਲਿਆ ਕਿ ਗੁਰਿਆਈ ਸਾਡੇ ਹੀ ਖਾਨਦਾਨ (ਸੋਢੀਆਂ) ਵਿਚ ਰਹੇ।

12. ਇਸੇ ਪਰੰਪਰਾ ਦਾ ਅਗਲਾ ਭਾਗ ਹੈ ਕਿ ਤੁਸਾਂ ਚਲਦੇ ਸਰੋਵਰ ਨੂੰ ਬੰਨ੍ਹ ਮਾਰ ਦਿਤਾ ਹੈ ਅਰਥਾਤ ਗੁਰੂ ਨਾਨਕ ਦੀ ਗਦੀ ਦਾ ਘੇਰਾ ਬਹੁਤ ਮੋਕਲਾ ਸੀ ਪਰ ਤੁਸਾਂ ਇਸ ਨੂੰ ਸੋਢੀਆਂ ਤਕ ਹੀ ਸੀਮਤ ਕਰ ਦਿਤਾ ਹੈ। ਇਸ ਲਈ ਤੁਹਾਨੂੰ/ਤੁਹਾਡੀ ਸੰਤਾਨ ਨੂੰ ਇਸ ਦੀ ਕੀਮਤ ਅਦਾ ਕਰਨੀ ਪਵੇਗੀ।

13. ਮੈਂ ਰਾਮਦਾਸ ਨੂੰ ਜਗਤ ਦਾ ਗੁਰੂ ਥਾਪਿਆ ਹੈ।

14. ਮੈਂ ਇਨ੍ਹਾਂ ਨੂੰ ਆਪਣੀ ਉਮਰ ਵੀ ਦਿੰਦਾ ਹਾਂ।

15. ਗੁਰੂ ਜੀ ਨੇ ਕਿਹਾ ਕਿ ਮੇਰੇ ਉਪਰੰਤ ਸੰਸਾਰਿਕ ਲੋਕਾਂ ਵਾਲੇ ਕਰਮ ਕਾਂਡ ਨਹੀਂ ਕਰਨੇ।

16. ਗੁਰੂ ਜੀ ਨੇ ਆਪਣੇ ਸਿਖਾਂ ਨੂੰ ਕਿਰਤ ਕਰਨ ਦੀ ਨਸੀਹਤ ਕੀਤੀ। ਇਸੇ ਨਾਲ ਹੀ ਸੰਸਾਰ ਦੇ ਸਾਰੇ ਕਰਮ ਸਰਅੰਜਾਮ ਦਿਤੇ ਜਾਣਗੇ। ਗੁਰੂ ਸਾਹਿਬ ਨੇ ਗ੍ਰਿਹਸਥ ਧਰਮ ਨੂੰ ਸ੍ਰੇਸ਼ਠ ਧਰਮ ਆਖਿਆ ਹੈ;

17. ਮਾਤ ਲੋਕ ਦੇ ਨਿਵਾਸੀਆਂ ਨੇ ਗੁਰੂ ਜੀ ਦਾ ਜਾਣਾ ਵਿਯੋਗ ਅਵਸਥਾ ਦਾ ਸੁਰੂਪ ਜਾਣਿਆਂ ਪਰ ਦੇਵ ਪੁਰੀ ਦੇ ਨਿਵਾਸੀਆਂ ਨੇ ਉਨ੍ਹਾਂ ਦਾ ਆਉਣਾ ਸ਼ੁਭ ਸ਼ਗਨ ਸਮਝਿਆ।

18. ਇਹ ਅਸਟੋਤਰ ਗੁਰੂ ਜੀ ਨੂੰ ਭੇਟਾ ਕੀਤੀ ਗਈ ਸ਼ਰਧਾਂਜਲੀ ਹੈ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

**ਸਾਖੀ ੧**

**ਆਗੇ ਮਹਿਮਾ ਮਹਲੇ ਚੌਥੇ ਕੀ ਨਿਰੂਪਣ ਹੋਇਗੀ :—**

**ਸੋਰਠਾ**

ਸਤਿਗੁਰ ਕ੍ਰਿਪਾਨਿਧਾਨ ਕਿਛੁ ਹਰਖ ਸੋਗ ਜਾ ਕੇ ਨਹੀ।
ਪੂਰਨ ਸਿੰਧ ਸਮਾਨ ਪ੍ਰੇਮ ਜਾਹੁਰੰ[1] ਉਪਜਤ ਸਦਾ ।੧।
ਕੇਤਕ ਦਿਨ ਪ੍ਰਭ ਦਇਆਲ ਏਕ ਰੰਗ ਇਕ ਟਿਕ ਰਹੇ।
ਜਬ ਉਪਜੇ ਪ੍ਰੇਮ ਬਿਸਾਲ ਬਾਨੀ ਰੂਪ ਧਰ ਪ੍ਰਗਟ ਹੋਇ।੨।
ਤਬ ਮੋਹਰੀ ਜੀ ਬਹੁ ਬਾਰ ਬਿਨਤੀ ਕਰੀ ਦਿਆਲ ਸੈਂ।
ਲੀਜੈ ਗੁਰ ਬਚਨ ਸੰਭਾਰ[2] ਦੇ ਦਰਸਨ ਪਾਵਨ ਕਰੋ ।੩।[3]
ਲੇ ਆਏ ਸਤਿਗੁਰ ਸਿਖ ਜਹਾਂ ਸਿੰਘਾਸਨ ਦਿਆਲ ਕਾ।
ਬੈਠੇ ਪੂਰਖ ਅਲਖ ਸਭ[4] ਸੰਤਨ ਕੋ ਦਰਸਨ ਦੀਆ ।੪।

**ਅੜਲ**

ਭਗਤ ਸਿੰਘਾਸਨ ਰਾਜਤ ਸਤਿਗੁਰ ਦਇਆਲ ਕੇ।
ਗਿਆਨ ਮੁਕਟ ਸੁਭ ਸਾਜਤ ਬ੍ਰਿਦ ਪ੍ਰਣਪਾਲ ਕੇ।[5]
ਬਿਗਿਆਨ ਛਤ੍ਰ ਸੁਭ ਲਸਤ ਪ੍ਰਕਾਸਤ ਜੋਤ ਕੋਂ।
ਅਦਵੈਸ ਚਵਰ ਸਿਰ ਢੂਰੇ ਸਦਾ ਗੁਰ ਭਗਤ ਕੋਂ।੫।

**ਦੋਹਰਾ**

ਪ੍ਰੇਮ ਰਾਤੇ ਸਦਾ ਉਪਜਤ ਬਾਨੀ ਸਾਰ ।
ਗੁਰ-ਬਚਨ ਨਾਵ ਗੁਰਮੁਖ ਚੜੇ ਭਵਿਨਿਧ ਉਤਰੇ ਪਾਰ ।੩।

**ਸ੍ਵੈਯਾ**

ਸਭ ਤਿਲਕ ਉਨਮਨੀ ਭਾਲ ਦਇਆਲ ਦੀਆ ਦਰਸਨਿ ਸੰਗਤ ਤਾਰਨ ਕਉ
ਦ੍ਰਿਗ ਪ੍ਰੇਮ ਭਰੇ ਸਦ ਲਾਲ ਦਇਆਲ ਨਿਰਖਤ ਅਘ ਅਉਘ ਨਿਵਾਰਨ ਕਉ।
ਰਵਿ ਗਿਆਨ ਪ੍ਰਕਾਸ ਮੁਖਾਰਬਿੰਦ ਸਤ-ਬਾਨੀ ਕਿਰਨ ਉਚਾਰਨ ਕਉ ।
ਸ੍ਰੀ ਰਾਮਦਾਸ ਗੁਰ ਅਮਰ ਥਾਪਿਓ ਬੋਹਥ ਭਵ ਪਾਰ ਉਤਾਰਨ ਕਉ ।੭।





www.sikhbookclub.com

### ਦੋਹਰਾ

ਗੁਨ-ਸਾਗਰ ਰਤਨਾਗਰੋ[11] ਗਿਆਨ-ਰਤਨ ਸੁਖਸਾਰ ।
ਕੋਊ ਕਿਆ ਮਹਮਾ ਉਸਤਤ ਕਰੇ ਅਗਮ ਅਗਾਧ ਅਪਾਰ । ੮ ।

### ਚੌਪਾਈ

ਬੈਠੇ ਸਭਾ ਸੰਗਤ ਗੁਰ ਸੋਹੈ । ਜਿਮ ਰਿਖ ਮੁਨ ਸਭਾ ਰਘਪਤ ਮਨ ਮੋਹੈ ।
ਪ੍ਰਭੁ ਕਰੈ ਉਪਦੇਸ ਗਿਆਨ ਰਸ ਭਰੈ । ਜਿਮ ਲਛਮਨ ਪ੍ਰੀਤ ਰਘਬੰਸ ਮਨ ਕਰੇ । ੯ ।
ਗੁਰ-ਬਚਨ ਹੀਐ ਗੁਰਮੁਖ ਸਿਖ ਧਾਰੇ । ਜਿਮ ਰਾਮ ਰਜਾਇ ਹਨੂ ਅਨਸਾਰੇ ।[13]
ਸਤਿਗੁਰ ਮੁਖ ਦੇਖ ਸੰਗਤ ਬਿਗਸਾਇ । ਜਿਮ ਚੰਦ ਚਕੋਰ ਨਿਰਖਤ ਟਕ ਲਾਇ। ੧੦ ।
ਗੁਰ-ਸਿਖਨ ਕੇ ਮਨ ਅਨਭੈ[14] ਲੇਖਾ । ਜਿਮ ਅਕੂਰ ਜਲ ਮੋ ਹਰਿ ਦੇਖਾ ।[15]
ਗੁਰ-ਦਰਸਨ ਫਲ ਸੰਗਤ ਕੋ ਭਇਆ । ਜਿਮ ਦਰਸਨ ਕ੍ਰਿਸਨ ਸੁਦਾਮਾ ਗਿਆ । ੧੧
ਕ੍ਰਿਪਾਦ੍ਰਿਸਟ ਜਿਹ ਪਰ ਹੋਇ ਪਾਇ । ਜਿਮ ਰਵ ਦ੍ਰਿਸਟ ਰਤਨ ਪ੍ਰਟਾਇ ।
ਗੁਰ ਪ੍ਰਕਾਸ ਚਤਨ ਮਨ ਤਨ ਅਘ ਜਾਤ । ਜਿਮ ਪਾਰਸ ਛੁਹਤ ਹੇਮ[16] ਹੋਇ ਧਾਤ। ੧੨ ।

### ਦੋਹਰਾ

ਬਾਵਨ ਚੰਦਨ[17] ਸਤਿਗੁਰ ਬਨੁ ਸੰਗਤ ਬਿਰਛ ਅਪਾਰ ।
ਗੁਰ-ਬਚਨ ਸੁਬਾਸ ਚਾਲਤ ਸਦਾ ਛੁਹਤ ਚੰਦਨ ਹੋਇ ਸਾਰ । ੧੩ ।

**ਸਾਖੀ ਪੂਰਨ ਹੋਈ** । ੧੧੪ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਜਾਹੁਰ : ਜੌਹਰ, ਮੋਤੀ ।
2. ਲੀਜੈ ਗੁਰ ਬਚਨ ਸੰਭਾਰ : ਗੁਰਬਚਨਾਂ ਅਨੁਸਾਰ ਪਾਲਨਾ ਕਰੋ :
3. ਸੰਗਤ ਨੂੰ ਦਰਸ਼ਨ ਦੇ ਕੇ ਕ੍ਰਿਤਾਰਥ ਕਰੋ ।
4. ਬੈਠੇ ਪੁਰਖੁ ਅਲਖੁ : ਗੁਰੂ ਵਿਅਕਤੀ ਜਿਨ੍ਹਾਂ ਦੀ ਉਪਮਾ ਕਰਨੀ ਸਾਡੇ ਵਸ ਵਿਚ ਨਹੀਂ ।
5. ਆਪਣੇ ਵਿਰਦ ਦੀ ਲਾਜ ਰਖਣ ਵਾਲੇ ; ਆਪਣੇ ਭਗਤਾਂ/ਗੁਰਸਿਖਾਂ ਦੀ ਲਜ ਪਾਲਨ ਵਾਲੇ ।
6. ਉਸ ਅਕਾਲੀ ਜੋਤੀ (ਗੁਰੂ ਜੀ) ਦੇ ਸਿਰ ਤੇ ਆਤਮ ਗਿਆਨ ਦਾ ਛਤਰ ਸੋਂਹਦਾ ਹੈ ਅਤੇ ਆਤਮ ਗਿਆਨ ਦੀ ਜੋਤੀ ਦਾ ਸੂਰਜ ਚਮਕਦਾ ਹੈ ।
7. ਅਦਵੈਤ ਚਵਰ ; ਅਦਵੈਤ ਜਿਸ ਵਿਚ ਦੂਈ/ਦਵੈਤ ਵਾਲੀ ਕੋਈ ਗਲ ਨਹੀਂ ਉਹ ਚਵਰ ਸਦੀਵ ਕਾਲ ਉਨ੍ਹਾਂ ਦੇ ਸਿਰ ਤੇ ਝੁਲਦਾ ਹੈ ।
8. ਬਾਨੀ ਸਾਰ : ਸ੍ਰੇਸ਼ਠ, ਅਹਿਮ, ਮਹਤਵਪੂਰਣ ।
9. ਅਘ ਅਉਘ : ਪਾਪਾਂ ਦਾ ਸਮੂਹ, ਸਾਰੇ ਪਾਪ ।
10. ਥਵਿਓ ; ਥਾਪਿਆ, ਸਥਾਪਤ ਕੀਤਾ ;


www.sikhbookclub.com

11. ਰਤਨਾਗਰੋ : ਰਤਨਾਂ ਦੀ ਖਾਣ ।
12. ਅਨਸਰੇ : ਅਨੁਸਾਰ ਹੋ ਕੇ ਚਲਣਾ ।
13. ਸੰਗੀਤ ਨੀਜ ਲਾਕੇ ਵੇਖਦੀ ਸੀ । ਧਿਆਨ ਪੂਰਵਕ ਨਿਹਰਦੀ ਸੀ ।
14. ਅਨਭੈ : ਅਨੁਭਵ, ਮਹਿਸੂਸ ਕਰਨਾ ।
15. ਜਿਵੇਂ ਸ੍ਰੀ ਕ੍ਰਿਸ਼ਣ ਦੇ ਮਿਤਰ ਅਕੂਰ ਨੇ ਪਾਣੀ ਵਿਚ ਹਰਿ/ਸ੍ਰੀ ਕ੍ਰਿਸ਼ਣ ਦਾ ਅਕਸ ਵੇਖਿਆ ।
16. ਜਿਸ ਤਰ੍ਹਾਂ ਪਾਰਸ ਨੂੰ ਛੋਹਣ ਲਈ ਸਾਰੀਆਂ ਧਾਤਾਂ ਸੋਨਾ ਹੋ ਜਾਂਦੀਆਂ ਹਨ ।
17. ਬਾਵਨ ਚੰਦਨ : ਮਨੋਹਰ ਚੰਦਨ ; ਚਿੱਟਾ/ਸਫ਼ੇਦ ਚੰਦਨ ।
18. ਗੁਰ ਬਚਨ ਵਿਚ ਚੰਦਨ ਖਾਸ ਵਾਲੀ ਸ਼ਕਤੀ ਹੈ ਜੋ ਉਸਦੀ ਸੰਗਤ ਵਿਚ ਆਉਂਦਾ ਹੈ ਚੰਦਨ ਹੋ ਜਾਂਦਾ ਹੈ ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੬

**ਆਗੇ ਵਾਰਤਾ ਸਿਧ ਚੌਰਾਸੀ ਸਤਿਗੁਰ ਜੀ ਕੀ ਪ੍ਰਤਗਿਆ ਕੋ ਆਏ ਉਤ੍ਰ-ਪ੍ਰਸ਼ਨ ਨਿਰਪਣ ਹੋਇਗੀ :—**

### ਦੋਹਰਾ

ਜਹ ਜਹ ਤੀਰਥ ਪ੍ਰਗਟ ਹੋਇ ਜਾਤ੍ਰੀ ਆਵੈਂ ਕਰ ਭਾਇ ।[1]
ਜਹਾ ਸੰਤ ਪ੍ਰਗਾਸ ਹੋਇ ਤਹਾਂ ਆਵਤ ਸਾਧ ਸੁਭਾਇ । ੧ ।

### ਚੌਪਾਈ

ਸਭ ਸਿਧ ਸਤਿਗੁਰ ਦੇਖਨ ਆਏ । ਪ੍ਰਤਗਿਆ ਹੇਤ ਮਨ ਮੋ ਠਹਰਾਏ ।
ਤਿਨ ਸੰਗਤ ਜੀਉ ਪਾਵਤ ਪਦ ਆਤਮ ।[2] ਸੰਤ ਸਮਾਗਮ ਬਡੋ ਮਹਾਤਮ । ੨ ।
ਸਤਿਗੁਰ ਜੀ ਕੀ ਸਭਾ ਮੋ ਆਏ । ਪ੍ਰਭ ਕਰ ਆਦਰ ਛੇਮ ਕੁਸਲ ਪੁਛਾਏ ।
ਪਰਮ ਪਵਿਤ੍ਰ ਸੰਤਨ ਕੋ ਬੇਖ । ਭਏ ਮਗਨ ਗੁਰ ਦਰਸਨ ਦੇਖ । ੩ ।
ਪ੍ਰਤਗਿਆ ਲੇਨ ਕੋ ਚਰਚਾ ਕਰਾ । ਅਸਟਾਂਗ ਜੋਗ[4] ਕੋ ਪ੍ਰਸ਼ਨ ਉਚਰਾ ।
ਹੇ ਗੁਰ ਤੁਮਰੀ ਸੰਗਤ ਦੇਖੀ । ਕੁਝ ਜੋਗ ਸਾਧਨਾ ਜੁਗਤ ਨ ਪੇਖੀ । ੪ ।
ਬਿਨਾ ਜੋਗ ਮਨ ਹੋਇ ਨਾ ਸਾਂਤ ।[5] ਬਿਨਾ ਜੋਗ ਨਹੀ ਮਿਟੇ ਭਰਾਂਤ ।[6]
ਜੋਗ ਤੇ ਹੋਇ ਗਿਆਨ ਪ੍ਰਗਾਸ । ਪਾਇ ਗਿਆਨ ਮੁਕਤ ਸੁਖ ਰਾਸ । ੫ ।[7]

### ਦੋਹਰਾ

ਸਤਿਗੁਰ ਜੀ ਉਤ੍ਰ ਦੀਆ ਸੁਨੀਏ ਸਿਧ ਸੁਜਾਨ ।
ਬਿਨ ਪ੍ਰੇਮ ਭਗਤ ਨਹੀ ਹਰਿ ਮਿਲੇ ਬਿਨ ਹਰਿ ਮੁਕਤ ਨ ਜਾਨ । ੬ ।[8]

### ਚੌਪਾਈ

ਜੋਗ ਤੇ ਗਿਆਨ ਤਬ ਹੋਇ ਪ੍ਰਕਾਸ । ਜਬ ਸਿਧ ਬਿਲਾਸ ਸੋਂ ਹੋਇ ਉਦਾਸ ।
ਜੋਗ ਤੇ ਸਿਧ ਪਦ ਪਾਏ ਜੋਗੀ । ਤਾ ਤੇ ਹੋਇ ਮਾਇਆ ਸੁਖ ਭੋਗੀ । ੭ ।
ਸਿਧ ਪਦਾਰਥ ਹੈ ਸਭ ਮਾਇਆ । ਜਿਨ ਤਜੀ ਸਿਧ ਤਿਨ ਗਿਆਨ ਕੋ ਪਾਇਆ।
ਬਿਨਾ ਪ੍ਰੇਮ ਜੋ ਗਿਆਨ ਕਹਾਵੈ । ਵੈ ਬ੍ਰਹਮ-ਸੁਖ ਕੀ ਲਿਵ ਲੇਸ ਨ ਪਾਵੈ । ੮ ।[9]
ਜੋਗੀ ਸੋ ਜੋ ਹਰਿਪਦ ਲੀਨਾ । ਬਿਨ ਹਰਿ ਪ੍ਰੀਤ ਕਸਟ ਅਧੀਨਾ ।
ਕਸਟ ਕੀਏ ਕਾਇਆ ਮੁਰਝਾਇ । ਤਬ ਸਭ ਇੰਦ੍ਰੀ ਸਿਥਲ ਹੋਇ ਜਾਇ । ੯ ।


www.sikhbookclub.com

ਜਬ ਲਗ ਇਹੁ ਮਨੁ ਬਸ ਨਹੀ ਹੋਇ । ਤਬ ਲਗ ਜੋਗ ਗਿਆਨ ਕਹਾ ਕੋਇ ।
ਸਭ ਜੁਗਤ ਪ੍ਰਾਇਨ ਮਨ ਬਸ ਕਰਨਾ । ਮਨ ਬਸ ਹੋਇ ਪ੍ਰੇਮ ਆਚਰਨਾ । ੧੦ ।[16]

## ਦੋਹਰਾ

ਜੁਗਤ ਜੋਗ ਅਰੁ ਗਿਆਨ ਧਿਆਨ ਵੈਰਾਗ਼ ਭਗਤ ਅਧਿਕਾਰ ।
ਬਿਨਾ ਪ੍ਰੇਮ ਮਿਥਿਆ ਜਤਨ ਪ੍ਰੇਮ ਸਹਤ ਸੁਖ ਸਾਰ ॥ ੧੧ ।

## ਚੌਪਾਈ

ਅਬ ਮੈ ਤਾਤਪਰਜ ਪੁਨ ਕਹੌਂ । ਸਗਲ ਬਿਭੇਦ ਕੀ ਸੰਕਾ ਦਹੌਂ ।
ਸੁਨੋ ਨਾਥ ਜਗ ਬੀਚਾਰ । ਕਰਮ-ਜੋਗ ਮੈਂ ਕਸਟ ਅਪਾਰ । ੧੨ ।
ਮਿਲੇ ਸਿਧ ਜੋਗੀ ਸੁਖ ਪਾਵੈ । ਗਿਆਨੀ ਸਿਧ ਸੋ ਮਨ ਨਹੀ ਲਾਵੈ ।
ਸਰਸ ਸਿਧ ਗਿਆਨੀ ਕੇ ਠਾਢੀ । ਇਹ ਤਨ ਸੋਹੰ ਪਦ ਅਬਿਨਾਸੀ । ੧੩ ।
ਭੇਖ ਜੋਗ ਕਛੁ ਕਾਮ ਨ ਆਵੈ । ਬਿਨਾ ਪ੍ਰੇਮ ਭਗਤ ਨਹੀ ਹਰਿ ਪਤਿਆਵੈ ।
ਪਰਮਜੋਗ ਅਬ ਤੁਮੈ ਸੁਨਾਵੋ । ਤੁਮਰੀ ਸੰਕਾ ਸਕਲ ਮਿਟਾਵੋਂ । ੧੪ ।[12]

ਸਬਦ ਸ੍ਰੀ ਮੁਖਵਾਕ ਉਚਾਰ ਕੀਆ

SIKHBOOKCLUB.COM

ੴ ਸਤਿਗੁਰ ਪ੍ਰਸਾਦਿ ।

### ਮਹਲਾ ਰਾਗ ਆਸਾ ਘਰ ੬ ਕੇ ੩ ।[13]

ਹਥਿ ਕਰਿ ਤੰਤੁ[14] ਵਜਾਵੈ ਜੋਗੀ ਥੋਥਰ[15] ਵਾਜੈ ਬੇਨ[16] ॥
ਗੁਰਮਤਿ[17] ਹਰਿ ਗੁਣ ਬੋਲਹੁ ਜੋਗੀ ਇਹ ਮਨੂਆ ਹਰਿ ਰੰਗਿ ਭੇਨ ॥੧॥
ਜੋਗੀ ਹਰਿ ਦੇਹੁ ਮਤੀ ਉਪਦੇਸੁ ॥
ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਅ ਦੇਸੁ ॥੧॥ਰਹਉ॥[19]

ਗਾਵਹਿ ਰਾਗ ਭਾਤਿ ਬਹੁ ਬੋਲਹਿ ਮਨੂਆ ਖੇਲੈ ਖੇਲ ॥
ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥੨॥[21]

ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ[22] ਹਰਿਆ ਖੇਤੁ ॥
ਮਨੂਆ ਅਸਥਿਰੁ[23] ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ[24] ॥੩॥
ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲੁ[26] ॥
ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲੁ[27] ॥੪॥੯॥੬੧॥

## ਚੌਪਾਈ

ਜਬ ਸਿਧਨ ਸਬਦ ਸ੍ਰੀ ਗੁਰ ਮੁਖ ਸੁਨਾ । ਨਾਨਕ ਜਾਨ ਉਸਤਤ ਮੁਖ ਭਨਾ ।[28]
ਪਾਇ ਪ੍ਰਤਗਿਆ[29] ਗਨਤੀ ਗਈ ।[30] ਹੋਇ ਪ੍ਰਸੰਨ ਬਿਦਾ ਤਿਨ ਲਈ । ੧੫ ।

## ਦੋਹਰਾ

ਦੇਖਤ ਸਿਧ ਸਭ ਸਭਾ ਸੋ ਹੋਇ ਗਏ ਲੋਪ ।
ਸਭ ਸੰਗਤ ਦੇਖਿ ਬਿਸਮੇ ਭਈ ਅਚਰਜ ਲੀਲਾ ਗੋਪ । ੧੬

## ਚੌਪਈ

ਦੇਖ ਗੁਰਚਲਤ ਸਿਖ ਮਗਨਾਨੇ । ਸਤਿਗੁਰ ਪਾਰਬ੍ਰਹਮ ਕਰ ਜਾਨੇ ।
ਪੁਨ ਕਰੀ ਅਰਦਾਸ ਸਾਚੇ ਪਾਤਸਾਹ । ਇਹ ਸੰਤ ਜ ਆਏ ਕੋ ਥੇ ਕਾਹ[31] । ੧੭ ।
ਅਰਦਾਸ ਸੁਣੀ ਬੋਲੇ ਗੁਰ ਦਇਆਲ । ਇਹ ਸਿਧ ਚੌਰਾਸੀ ਸੰਤ ਕਿਸਾਲ ।
ਬ੍ਰਹਮੰਡ ਮਾਹ ਇਹ ਬਡੇ ਮਹਾਨ ।[32] ਲੇਨ ਪ੍ਰਤਗਿਆ ਆਏ ਸੁਜਾਨ । ੧੮ ।[33]
ਸਭ ਸੰਗਤ ਚਰਨਨ ਗੁਰ ਪਾਇ । ਗੁਰ ਵਾਹਿਗੁਰ ਗਤ ਲਖੀ ਨ ਜਾਇ ।[34]
ਕਰੋ ਕਿਰਪਾ ਪ੍ਰਭ ਦੀਨ ਦਇਆਲ । ਗੁਰ ਚਰਨ ਬਸੈ ਸਦ ਹਿਰਦੇ ਨਾਲ । ੧੯ ।
ਪ੍ਰਭ ਕ੍ਰਿਪਾਦ੍ਰਿਸਟਿ ਸੰਗਤ ਪਰ ਕਰੀ । ਮਰਨ ਜੀਵਨ ਕੀ ਅਪਦਾ ਟਰੀ ।[35]
ਸਿਧ ਸਮਾਗਮ ਕੀ ਇਹ ਕਥਾ । ਸੁਨ ਦਿੜੇ ਸਿਖ ਮਰਨ ਭੈ ਲਥਾ । ੨੦ ।[36]

## ਦੋਹਰਾ

ਮਸਕ[37] ਹਸਤ[38] ਸੋ ਕਿਮ[39] ਪਜੈ[40] ਕਿਵ ਚਿਟਵੀ[41] ਸਿੰਧ[42] ਤਰਾਇ ।
ਪਿੰਗਲ[43] ਪਰਬਤ ਨਹ ਚੜੇ ਗੁਰ ਮਹਿਮਾ ਕਥੀ ਨ ਜਾਇ[44] । ੨੧ ।

**ਸਾਖੀ ਪੂਰਨ ਹੋਈ । ੧੧੫ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਜਿਥੇ ਜਿਥੇ ਵੀ ਤੀਰਥ ਪ੍ਰਗਟ ਹੋ ਜਾਵੇ, ਤੀਰਥ ਯਾਤਰੀ ਪਿਆਰ ਸਹਿਤ ਆਪਣੇ ਆਪ ਜਾਂਦੇ ਹਨ ਅਤੇ ਜਿਥੇ ਸੰਤ ਦਾ ਪ੍ਰਕਾਸ਼ ਹੁੰਦਾ ਹੈ ਉਥੇ ਸਾਧੂ ਆਪ ਮੁਹਾਰੇ ਹੀ ਆ ਜਾਂਦੇ ਹਨ ।
2. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਤੋਂ ਲਈ ਗਈ ਹੈ ।
3. ਛੇਮ ਕੁਸਲ : ਕਸ਼ੇਮ ਕੁਸ਼ਲ ; ਸੁਖ ਸਾਂਦ, ਰਾਜ਼ੀ ਖੁਸ਼ੀ ।
4. ਅਸਟਾਂਗ ਯੋਗ : ਅਸ਼ਟ+ਅੰਗ : ਅਠਾ ਅੰਗਾ ਵਾਲਾ ਯੋਗ ।
5. ਇਹ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਤੋਂ ਲਈ ਗਈ ਹੈ ।
6. ਯੋਗ (ਹਰਿ ਅਤੇ ਆਪਮਾ ਦੇ ਮਿਲਾਪ ਤੋਂ ਬਗ਼ੈਰ ਭ੍ਰਾਂਤੀ/ਕ੍ਰਲੇਖ ਦੂਰ ਨਹੀਂ ਹੁੰਦਾ ।
7. ਗਿਆਨ ਦੀ ਪ੍ਰਾਪਤੀ, ਨਾਲ ਮੁਕਤੀ ਅਰਥਾਤ ਸੁਖਾਂ ਦੀ ਪੂੰਜੀ ਪ੍ਰਾਪਤ ਹੁੰਦੀ ਹੈ ।
8. ਸਤਿਗੁਰੂ ਜੀ ਨੇ ਸਿਧਾਂ ਦੇ ਪ੍ਰਸ਼ਨਾਂ ਦੇ ਉਤਰ ਦਿੰਦਿਆਂ ਆਖਿਆ ਕਿ ਪ੍ਰੇਮ ਤੋਂ ਬਗੈਰ ਭਗਤੀ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਹਰਿ ਦੀ ਪ੍ਰਾਪਤੀ ਤੋਂ ਬਗੈਰ ਮੁਕਤੀ ਨਹੀਂ ਮਿਲਦੀ । ਇੰਜ ਇਹ ਸਾਰੀਆਂ ਚੀਜਾਂ ਅੰਤਰ ਸੰਬੰਧਿਤ ਹਨ ।
9. ਜੋ ਪ੍ਰੇਮ ਤੋਂ ਬਗੈਰ ਗਿਆਨ ਪ੍ਰਾਪਤੀ ਦੀ ਡੀਂਗ ਮਾਰਦੇ ਹਨ ਉਨ੍ਹਾਂ ਨੂੰ ਬ੍ਰਹਮਾਨੰਦ ਦੀ ਲੇਸ਼ ਮਾਤਰ ਵੀ

 www.sikhbookclub.com

ਪ੍ਰਾਪਤੀ ਨਹੀਂ ਹੁੰਦੀ।

10· ਸਭ ਤੋਂ ਵਡੀ ਅਤ ਪ੍ਰਥਮ ਗਲ ਪ੍ਰੇਮ ਪੈਦਾ ਕਰਨਾ ਅਤੇ ਪ੍ਰੇਮ ਮਾਰਗ ਤੇ ਚਲਨਾ ਹੈ।

11. ਜੁਗਤ, ਜੋਗ, ਗਿਆਨ, ਧਿਆਨ ਅਤੇ ਵੈਰਾਗ ਸਾਰੇ ਭਗਤੀ ਲਈ ਸਹਿਯੋਗੀ ਤੱਤ ਹਨ ਪਰ ਜੇ ਪ੍ਰੇਮ ਨਹੀਂ ਤਾਂ ਸਾਰੇ ਵਜ਼ੂਲ ਹਨ, ਪ੍ਰੇਮ ਹੀ ਅਧਿਆਤਮ ਮਾਰਗ ਤੇ ਚਲਣ ਲਈ ਸਰਬਾਧਿਕ ਸਹਿਯੋਗੀ ਕਾਰਗਰ ਹੈ।

12. ਪ੍ਰੇਮਾ ਭਗਤੀ : ਪ੍ਰੇਮ ਯੁਕਤ ਭਗਤੀ ਹੀ ਸਰਬਸ੍ਰੇਸ਼ਠ ਹੈ।

13. ਆਦਿ ਗ੍ਰੰਥ ਪੰਨਾ 368।

14. ਤੰਤ : ਤੰਦ ; ਤਾਰ, ਇਕ ਸਾਜ਼

15. ਥੋਥਰ : ਥੋਥਾ ; ਖ਼ਾਲੀ

16. ਬੇਨ : ਵੀਨਾ, ਇਕ ਸਾਜ਼

17. ਗੁਰਮਤਿ : ਗੁਰ+ਮਤਿ ; ਗੁਰ ਸਿਖਿਆ ; ਗੁਰ ਆਦੇਸ਼

18. ਹੇ ਜੋਗੀ ਹਰਿ ਮਾਰਗ ਤੇ ਸਫਲਤਾ ਪੂਰਵਕ ਚਲਣ ਦਾ ਆਦੇਸ਼ ਦੇ।

19. ਹੇ ਜੋਗੀ ਮੈਂ ਹਰਿ ਅਗੇ ਅਰਜ਼ੋਈ ਕਰਦਾ ਹਾਂ ਜਿਸ ਦਾ ਸਰਵਤਰ ਹੁਕਮ ਚਲਦਾ ਹੈ।

20. ਭਾਂਤ ਭਾਂਤ ਦੇ ਰਾਗਾਂ ਅਨੁਸਾਰ ਗਾਉਣਾ, ਖੇਡਣਾ ਸਭ ਮਾਨਸਿਕ ਖੁਸ਼ੀ ਹਿਤ ਹੀ ਹੈ।

21. ਗੁਰੂ ਜੀ ਸਮਝਾਉਂਦੇ ਹਨ ਧੋਤੀ (ਬਸੁਧਾ) ਸਿੰਚਨ ਲਈ ਖੂਹ ਜੋਣਾ।

22. ਜਾਮੈ : ਜੰਮੇ, ਉਗੇ, ਪੈਦਾ ਹੋਵੇ।

23. ਅਸਥਿਰ : ਕਚਾ, ਜੋ ਸਦੀਵਕਾਲ ਸਥਿਰਤਾ ਵਾਲਾ ਨਹੀਂ।

24· ਜੇਤੂ : ਜਿਸ ਨਾਲ, ਜਿਸ ਦੁਆਰਾ ; ਜਿਸਦੀ ਸਹਾਇਤਾ ਨਾਲ।

25. ਜੰਗਮ : ਜੋਗੀਆਂ ਦੀ ਇਕ ਸ਼ਾਖ਼ਾ ਜੋ ਸਿਰ ਉਤੇ ਸਪ ਦੀ ਸ਼ਕਲ ਦੀ ਰਸੀ ਬੰਨ੍ਹਦੇ ਹਨ ; ਅਤੇ ਕੰਨ ਵਿਚ ਪਿਤਲ ਦੇ ਫੁਲ ਪਾਉਂਦੇ ਹਨ।

26. ਹੇ ਪ੍ਰਭੂ ਜਿਵੇਂ ਤੂੰ ਚਲਾਉਂਦਾ ਹੈ (ਮਤ ਦਿੰਦਾ ਹੈ) ਤਿਵੇਂ ਹੀ ਚਲਦੇ ਹਨ।

27. ਗੁਰੂ ਕਵੀ ਈਸ਼ਵਰ ਅਗੇ ਅਰਦਾਸ ਕਰਦੇ ਹਨ ਕਿ ਹੇ ਪ੍ਰਭੂ ਇਸ (ਚੰਚਲ) ਮਨ ਨੂੰ ਹਰਿ ਭਗਤੀ ਵਲ ਪ੍ਰੇਰਿਤ ਕਰੋ। ਕਿਉਂਕਿ ਇਸ ਦਿਸ਼ਾ ਵਲ ਚਲਨਾ ਇਸ ਦਾ ਫਰਜ਼ ਹੈ।

28. ਮੁਖ ਤੋਂ ਤਾਰੀਫ਼ ਕੀਤੀ।

29. ਪ੍ਰਤਗਿਆ : ਪਰਖ, ਇਮਤਿਹਾਨ, ਪਰਤਾਵਾ ; ਪਰੀਖਿਆ।

30. ਮਨਤੀ ਗਈ : ਮਿਨਤੀ ਦਾ ਚਕਰ ਖਤਮ ਹੋ ਗਿਆ ; ਹਿਸਾਬ ਕਿਤਾਬ ਖਤਮ ਹੋ ਗਿਆ ; ਲੇਖੀ ਨਿਬੜ ਗਿਆ।

31. ਇਹ ਚਤੁਰ ਲੋਕ ਕੌਣ ਹਨ ? (ਸਿੱਖਾਂ ਵਲ ਹੀ ਸੰਕੇਤ ਹੈ)

32. ਬ੍ਰਹਿਮੰਡ/ਸੰਸਾਰ/ਜਗਤ ਵਿਚ ਇਹ (ਸਿਧ) ਬਹੁਤ ਮਹਤਵਪੂਰਣ ਹਨ।

33. ਇਹ ਸਿਧ ਪੁਰਖ ਮੇਰੀ (ਗੁਰੂ ਜੀ ਦੀ) ਪਰੀਖਿਆ ਲੈਣ ਲਈ ਆਏ ਸਨ।

33· ਅਸੀਂ (ਮਾਤਲੋਕ ਦੇ ਪ੍ਰਾਣੀ) ਗੁਰੂ ਜੀ ਦੀ ਵਡਿਆਈ ਦੀ ਥਾਹ ਨਹੀਂ ਪਾ ਸਕਦੇ।

35. ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਸੰਗਤ ਦੀ ਮਰਨ ਜੀਵਨ ਦੀ ਚਿੰਤਾ ਮੁਕ ਗਈ।

 www.sikhbookclub.com

33. ਇਹ ਕਥਾ ਵਾਰਤਾ ਸੁਣਕੇ ਸਿਖਾਂ ਦੇ ਮਨ ਦ੍ਰਿੜ੍ਹ ਹੋ ਗਏ ਅਤੇ ਉਨ੍ਹਾਂ ਦੇ ਮਨਾ ਵਿਚੋਂ ਮੌਤ ਦਾ ਡਰ ਨਿਕਲ ਗਿਆ।

37. ਮਸਕ : ਮਸ਼ਕ

38. ਹਸਤ : ਹਾਥੀ, ਫੀਲ।

39. ਕਿਮ : ਕਿਵੇਂ, ਕਿੰਜ, ਕਿਸ ਤਰ੍ਹਾਂ, ਕਿਸ ਪ੍ਰਕਾਰ। ਕਿਸ ਜੁਗਤ ਨਾਲ।

40. ਪਜੈ : ਪਿਜੈ, ਪੀਜੇ, ਪੀਤੀ ਜਾਵੇ, ਗ੍ਰਹਿਣ ਕੀਤੀ ਜਾਵੇ।

41. ਚਿਟਵੀ, ਚੀਟੀ ; ਨਿਕੀ ਜਿਹੀ ਕੀੜੀ।

42. ਸਿੰਧ : ਸਾਗਰ , ਸਮੁੰਦਰ ;

43. ਪਿੰਗਲ, ਪਿੰਗਲਾ, ਜਿਸਦੇ ਅੰਗ ਠੀਕ ਪ੍ਰਕਾਰ ਕਾਰਜ ਕਰਨ ਦੇ ਸਮਰਥ ਨਹੀਂ।

44. ਅਸੀਂ ਉਸ ਦੀ ਵਡਿਆਈ ਦਾ ਨਿਰੂਪਣ ਕਰਨ ਦੇ ਸਮਰਥ ਨਹੀਂ।

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ॥

**ਸਾਖੀ ੩**

**ਏਕ ਤਪੇ ਕੀ ਵਾਰਤਾ ਜੋ ਸਤਿਗੁਰ ਸੋ ਤੀਰਥ, ਬਰਤ, ਪੁਨ, ਬੇਦ, ਪੁਰਾਨ, ਪਾਠ ਮਹਿਮਾ ਨਿਰੂਪਨ ਕਰਤ ਭਇਆ ।**

**ਦੋਹਰਾ**

ਜਿਮ[1] ਭਗਤ ਉਦਾਚਲ[2] ਗਿਆਨ-ਰਵ[3] ਹੋਇ ਉਦੇ ਪ੍ਰਕਾਸ ।
ਬਹਿ ਸਭਾ ਸਿੰਘਾਸਨ ਦਇਆਲ ਗੁਰ ਅਨਭੈ[4] ਬਚਨ ਬਿਲਾਸ । ੧ ।

**ਚੌਪਈ**

ਤਿਸੀ ਕਾਲ ਤਪਾ ਇਕ ਆਇਆ । ਅਤ ਪ੍ਰੀਤ ਜੁਗਤ ਦਰਸਨ ਗੁਰ ਪਾਇਆ ।
ਗੁਰ ਦੀਨ ਦਇਆਲ ਤਿਸੁ ਆਦਰ ਦੀਨਾ । ਆਗਮਨ ਦਿਸਾ ਪੂਛਨਾ ਕੀਨਾ । ੨ ।
ਤਿਨ ਪ੍ਰੀਤ ਜੁਗਤ ਸਭ ਕਹਿਓ ਬ੍ਰਿਤੰਤ[5] । ਮੈ ਬਹੁ ਧਰਤੀ ਫਿਰਿਓ ਪ੍ਰਭ ਸੰਤ ।
ਅਰ ਬੇਦ ਪੁਰਾਨ ਪਾਠ ਬਹੁ ਕੀਆ । ਜਾਤ੍ਰਾ, ਪੁਨ, ਸਭ ਤੀਰਥ ਲੀਆ । ੩ ।[6]
ਤੁਮਰੇ ਸਿਖ ਦੀਸੇ ਅਭਿਮਾਨੀ[8] । ਬੇਦ, ਪੁਰਾਨ, ਤੀਰਥ ਨਹੀ ਜਾਨੀ ।
ਜੋ ਕੋ ਬਰਨ ਆਸਰਮ ਜਗ ਦੀਸੈ । ਮਾਨੈ ਬੇਦ ਤੀਰਥ ਧਰ ਸੀਸੈ । ੪ ।[9]
ਤੁਮਰੇ ਸਿਖ ਤੁਮ ਹੀ ਕੋ ਜਾਨੇ । ਵਾਹਿਗੁਰੂ ਮੁਖ ਜਾਪ ਬਖਾਨੇ ।
ਨਹੀ ਜਾਨੇ ਬੇਦ ਤੀਰਥ ਪ੍ਰਭਾਉ । ਨਹੀ ਦੀਸੇ ਇਨ ਕੋ ਧਰਮ ਸੁਭਾਉ । ੫ ।[10]

**ਦੋਹਰਾ**

ਤਪੇ ਸੋ ਸਤਿਗੁਰ ਕਹਿਓ ਤੁਮ ਤੀਰਥ ਬੇਦ ਪ੍ਰਭਾਉ
ਸਭੀ ਨਿਰੂਪਨ ਕੀਜੀਏ ਫਲ ਅਰ ਪੁੰਨ ਸੁਭਾਉ । ੬ ।

**ਚੌਪਈ**

ਕਰ ਬਿਸਥਾਰ ਤਪੇ ਜਬ ਕਹਾ । ਜੋ ਜੋ ਤੀਰਥ ਕੋ ਫਲੁ ਅਹਾ ।
ਤਾ ਕੀ ਗਤ ਸੁਭ ਲੋਕ ਬਿਖਾਨਾ । ਸੁਖ ਬ੍ਰਹਮਲੋਕ ਬੇਦ ਪਠਨਾਨਾ । ੭ ।
ਸਭ ਸੁਨ ਸਤਿਗੁਰ ਤਾ ਸੋ ਕਹਾ । ਤੁਮ ਸੰਤ ਸਮਾਗਮ ਸੁਖ ਨਹੀ ਲਹਾ ।
ਤਮ ਸੁਰਗ ਭੋਗ ਸੁਖ ਸਤ ਪਛਾਨੇ । ਜੋ ਸੰਤਨ ਮਿਥਿਆ ਕਰ ਮਾਨੇ । ੮ ।[12]


www.sikhbookclub.com

ਮਮ ਸੰਗਤ ਦੌਸ ਬਿਰਥ ਤੁਮ ਦੀਨਾ । ਸਤ ਪਦਾਰਥ ਤੁਮ ਮਨ ਨਹੀ ਚੀਨਾ ।
ਬੇਦ-ਪਾਠ ਅਰ ਤੀਰਥ ਜਾਤ੍ਰਾ । ਬਿਨ ਸਤਸੰਗਤ ਤੁਛ ਸਭ ਮਾਤ੍ਰਾ । ੯ ।[13]
ਸਗਲ ਜਨਮ ਤੁਮ ਭਇਆ ਬਿਤੀਤ । ਬਿਨ ਸਤਿਗੁਰ ਨਹੀ ਸਤ ਪ੍ਰਤੀਤ ।
ਸਾਧ-ਤੀਰਥ ਫਲ ਨਹੀਂ ਤੁਮ ਜਾਨਾ । ਸਭ ਝੂਠ ਬਾਦ ਮਿਥਿਆ ਅਭਿਮਾਨਾ । ੧੦ ।[14]

## ਦੋਹਰਾ

ਸੁਨਤ ਤਪਾ ਬਿਸਮੈ ਭਇਆ ਮਿਥਿਆ ਭਇਆ ਆਚਾਰ ।
ਪੁਨ ਕਰ ਬਿਬੇਕ ਬਿਨਤੀ ਕਰੀ ਪ੍ਰਭ ਦੀਜੈ ਸਤ ਬਿਚਾਰ । ੧੧ ।
ਤਬ ਹੋਇ ਦਇਆਲ ਸਤਿਗੁਰ ਕਹਾ ਸੰਤਨ ਕੇ ਪ੍ਰਭਾਉ ।[15]
ਸੁਨਤ ਤਪੇ ਅਤ ਸੁਖ ਲਹਾ ਪਾਇਆ ਭਗਤ ਸੁਭਾਉ । ੧੨ ।

**ਸਬਦ ਸ੍ਰੀ ਮੁਖ ਵਾਕ[16]**

## ਮਲਾਰੁ ਮਹਲਾ ੪

ਗੰਗਾ, ਜਮੁਨਾ, ਗੋਦਾਵਰੀ, ਸਰਸੁਤੀ, ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ।
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥ ੧ ॥[18]
ਤੀਰਥਿ ਅਠਸਠਿ ਮਜਨੁ ਨਾਈ ॥
ਸਤਸੰਗਤਿ ਕੀ ਧੂਰੀ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ ॥ ੨ ॥ਰਹਾਉ॥[19]
ਜਾਹਰਨਵੀ ਤਪੈ ਭਾਗੀਰਥਿ[20] ਆਣੀ ਕੇਦਾਰੁ ਥਾਪਿਓ ਮਹਸਾਈ ॥
ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥ ੨ ॥[22]ਓ
ਜਿਤਨੇ ਤੀਰਥ ਦੇਵੀ[23] ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥
ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ ॥ ੩ ॥
ਜਿਤਨ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ।
ਨਾਨਕ ਲਿਲਾਟਿ[24] ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥ ੪ ॥੨॥

## ਦੋਹਰਾ

ਜਬ ਇਹ ਸਬਦੁ ਤਪੈ ਸੁਨਾ ਗਦ ਗਦ ਭਇਆ ਪ੍ਰਸੰਨ ।
ਸਤਿਗੁਰ ਕੀ ਉਸਤਤਿ ਕਰੀ ਧਨ ਦਰਸਨ ਗੁਰ ਧੰਨ । ੧੩ ।
ਮੈ ਬਡੇ ਭਾਗ ਤੇ ਪਾਇਆ ਦਰਸਨ ਸਤਿਗੁਰ ਦਇਆਲ ।
ਸ੍ਰੀ ਮੁਖ ਭਗਤ ਬਿਨੀਤ ਸੁਨ ਮਨ ਤਨ ਭਇਆ ਨਿਹਾਲ । ੧੪ ।
ਸੰਤ ਮਹਮਾ ਜਾਨਤ ਭਇਆ ਉਪਜਿਓ ਭਗਤ ਅੰਕੂਰ ।[25]
ਗੁਰ ਸੰਤਸਮਾਗਮ ਮਤ ਦ੍ਰਿੜੀ ਗਇਆ ਪਖੰਡ ਸਭ ਕੂਰ ।[26]

 www.sikhbookclub.com

## ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਜਿਮ : ਜਿਵੇਂ, ਜਿਸ ਤਰ੍ਹਾਂ, ਜਿਸ ਪ੍ਰਕਾਰ।

2. ਪ੍ਰਾਚੀਨ ਧਰਮ ਗ੍ਰੰਥਾਂ ਅਨੁਸਾਰ ਇਕ ਪੂਰਬੀ ਪਹਾੜ ਜਿਸ ਦੀ ਕੁਖ ਵਿਚੋਂ (ਓਟ ਵਿਚ) ਸੂਰਜ ਨਿਕਲਦਾ ਹੈ। ਇਥੇ ਭਾਵ ਕੇਵਲ ਪਹਾੜ ਤੋਂ ਹੀ ਹੈ।

3. ਗਿਆਨ ਰਵ : ਗਿਆਨ ਰਵਿ ; ਗਿਆਨ ਦਾ ਸੂਰਜ ;

4. ਅਨਭੈ : ਅਨੁਭਵ ; ਅਹਿਸਾਸ।

5. ਉਸ ਨੇ ਪ੍ਰੀਤ-ਰੀਤਿ (ਜੁਗਤ) ਦਾ ਵਰਣਨ ਕੀਤਾ। ਇਸ ਰੀਤੀ ਸੰਬੰਧੀ ਤਫ਼ਸੀਲ ਨਾਲ ਚਰਚਾ ਕੀਤੀ।

6. ਅਧਿਐਨ ਦਾ ਪੁਰਾਣਾ ਤਕਾਜ਼ਾ ਇਹੀ ਸੀ ਕਿ ਧਾਰਮਕ ਪੁਸਤਕਾਂ ਪੜ੍ਹੀਆਂ ਜਾਣ, ਪੁੰਨ ਦਾਨ ਕੀਤਾ ਜਾਵੇ ਅਤੇ ਤੀਰਥ ਇਸ਼ਨਾਨ ਕੀਤਾ ਜਾਵੇ।

7. ਅਭਿਮਾਨੀ : ਅਹੰਕਾਰੀ, ਅਹੰਕਾਰ ਨੂੰ ਵੀ ਬੀਮਾਰੀ ਮੰਨਿਆ ਗਿਆ ਹੈ।

8. ਸੰਤਾਂ ਅਤੇ ਸੰਸਾਰੀਆਂ ਦੀ ਜੀਵਨ ਜਾਚ ਵਿਚ ਇਕ ਬੁਨਿਆਦੀ ਅੰਤਰ ਹੈ : ਸੰਤ ਕ੍ਰਿਆਤਮਕ ਜੀਵਨ ਜਿਉਂਦੇ ਹਨ ਅਤੇ ਸੰਸਾਰੀ ਅਖੌਤੀ/ਵਿਖਾਵੇ ਦਾ/ਇਸ ਲਈ ਉਸ ਵੇਲੇ ਦੇ ਧਾਰਮਕ ਆਗੂ ਇਹ ਸਮਝਦੇ ਸਨ ਕਿ ਗੁਰੂ ਨਾਨਕ ਦੇ ਅਨੁਯਾਈ ਨਾ ਤਾਂ ਕੇਵਲ ਧਾਰਮਕ ਪੁਸਤਕਾਂ ਕੰਠ ਕਰਨ ਦੇ ਚਕਰ ਵਿਚ ਹੀ ਪੈਣ ਨਾ ਤੀਰਥਾਂ ਤੇ ਭਾਉਂਦੇ ਫਿਰਨ ਅਤੇ ਨਾਹੀ ਵਰਣਾਸ਼ਰਮ ਦੀ ਵੰਡ ਨੂੰ ਸਵੀਕਾਰ ਕਰਨ ਹਨ। ਪਰ ਉਹ ਲੋਕ ਇਹ ਗਲ ਨਹੀਂ ਸਮਝਦੇ ਸਨ ਕਿ ਜੋ ਕੁਝ ਉਹ ਕਹਿੰਦੇ ਹਨ, ਉਹ ਤਾਂ ਲੋਕ ਸਦੀਆਂ ਤੋਂ ਕਰਦੇ ਤੁਰੇ ਆ ਰਹੇ ਹਨ, ਲੋੜ ਤਾਂ ਇਸ ਪੜ੍ਹੇ ਲਿਖੇ ਤੇ ਅਮਲ ਕਰਨ ਦੀ ਹੈ। ਜੋ ਉਨ੍ਹਾਂ ਦੇ ਜੀਵਨ ਵਿਚ ਨਹੀਂ। ਜੋ ਪਹਿਲਾਂ ਨਹੀਂ ਹੋ ਰਿਹਾ ਸੀ, ਉਹੀ ਤਾਂ ਗੁਰੂ ਜੀ ਨੇ ਦੱਸਿਆ ਹੈ।

9. ਇਥੇ ਗੁਰਸਿਖਾਂ ਦਾ ਦੂਜਿਆਂ ਨਾਲੋਂ ਅੰਤਰ ਦਰਸਾਇਆ ਗਿਆ ਹੈ। ਕਹਿਣ ਵਾਲਾ ਤਾਂ ਕਹਿ ਰਿਹਾ ਹੈ ਕਿ ਤੁਹਾਡੇ (ਗੁਰੂ ਜੀ ਦੇ) ਸਿਖ ਤਾਂ ਤੁਹਾਨੂੰ ਹੀ ਮੰਨਦੇ ਹਨ। ਉਹ ਵਾਹਿਗੁਰੂ ਦਾ ਜਾਪ ਕਰਦੇ ਹਨ। ਉਹ ਵੇਦਾਂ ਸ਼ਾਸ਼ਤਰਾਂ ਸੰਬੰਧੀ ਕੁਝ ਨਹੀਂ ਕਹਿੰਦੇ। ਉਨ੍ਹਾਂ ਦਾ ਸੁਭਾਉ ਵੀ ਧਰਮ ਅਨੁਸਾਰੀ ਨਹੀਂ।

10. ਤਪੇ ਨੇ ਧਰਮ ਦੀ ਵਿਆਖਿਆ ਕੀਤੀ ਅਤੇ ਧਰਮ ਗ੍ਰੰਥਾਂ ਵਿਚੋਂ ਪੜ੍ਹ ਕੇ ਆਪਣੇ ਕਥਨਾਂ ਦੀ ਪੁਸ਼ਟੀ ਵੀ ਕੀਤੀ।

11. ਗੁਰੂ ਜੀ ਨੇ ਉਸਦੀਆਂ ਸਾਰੀਆਂ ਗਲਾਂ ਸੁਣ ਕੇ ਇਕੋ ਹੀ ਗਲ ਆਖੀ ਕਿ ਤੁਸੀਂ ਸੰਤ ਸਮਾਗਮ ਵਿਚ ਕਦੀ ਨਹੀਂ ਆਏ। ਇਸ ਲਈ ਤੁਹਾਨੂੰ ਇਸ ਸੰਬੰਧੀ ਕੋਈ ਗਿਆਨ ਨਹੀਂ।

12. ਤੁਸੀਂ ਮੇਰੇ ਗੁਰਸਿਖਾਂ, ਗੁਰ ਸੰਗਤ ਅਤੇ ਉਨ੍ਹਾਂ ਦੀ ਰਹਿਣੀ ਸੰਬੰਧੀ ਸੁਣੇ ਸੁਣਾਏ ਇਤਰਾਜ਼ ਉਠਾਏ ਹਨ ਜਿਸ ਦਾ ਕਾਰਣ ਤੁਹਾਡੀ ਨਾ ਸਮਝੀ ਤੋਂ ਇਲਾਵਾ ਹੋਰ ਕੁਝ ਨਹੀਂ।

13. ਉਨ੍ਹਾਂ ਹੋਰ ਆਖਿਆ ਕਿ ਤੁਸੀਂ ਆਪਣਾ ਸਾਰਾ ਜੀਵਨ ਸਤਿਗੁਰੂ ਦੀ ਸਿਖਿਆ ਤੋਂ ਬਗੈਰ ਗੁਆ ਦਿਤਾ ਹੈ। ਇਸ ਲਈ ਤੁਸੀਂ ਇਸ ਬਾਰੇ ਜੋ ਕੁਝ ਵੀ ਕਹਿ ਰਹੇ ਹੋ, ਫ਼ਜ਼ੂਲ ਹੈ।

14. ਜਿਉਂ ਤਪੇ ਦਾ ਅਹੰਕਾਰ ਦੂਰ ਹੋਇਆ। ਉਹ ਗੁਰੂ ਜੀ ਦੀ ਪੈਰੀ ਪੈ ਗਿਆ ਅਤੇ ਸਚੀ ਭਗਤੀ ਲਈ ਬੇਨਤੀ ਕੀਤੀ।

15. ਆਦਿ ਗ੍ਰੰਥ ਪੰਨਾ 1263.

16. ਪਵਿਤਰ ਨਦੀਆਂ, ਗੰਗਾ, ਜਮੁਨਾ, ਗੋਦਾਵਰੀ ਅਤੇ ਸਰਸੁਤੀ ਦੇ ਪਾਣੀ ਨਾਲ ਜੋ ਮੈਲ ਦੂਰ ਨਹੀਂ ਹੁੰਦੀ ਉਹ ਸਾਧੂ ਦੀ ਚਰਨ ਧੂੜੀ ਨਾਲ ਦੂਰ ਹੋ ਜਾਂਦੀ ਹੈ।

 www.sikhbookclub.com

17. ਅਠਾਹਠ (68) ਤੀਰਥਾਂ ਦੇ ਇਸ਼ਨਾਨ ਨਾਲ ਜੋ (ਅਗਿਆਨ) ਮੈਲ ਨਹੀਂ ਗਈ ਉਹ ਸਤਿਸੰਗਤ ਦੀ ਚਰਨ ਧੂੜੀ ਜਦੋਂ ਨੇਤਰਾਂ ਵਿਚ ਪੈ ਜਾਵੇ ਤਾਂ ਦੂਰ ਹੋ ਜਾਂਦੀ ਹੈ।

18. ਜਾਂਹਰਨਵੀ ; ਪਵਿਤਰ ਗੰਗਾ ਨਦੀ।

19. ਭਾਗੀਰਥ : ਮਹਾਭਾਰਤ ਆਦਿ ਸਨਾਤਨੀ ਧਰਮ ਗ੍ਰੰਥ ਅਨੁਸਾਰ ਇਹ ਦਲੀਪ ਦਾ ਸੁਪੁਤਰ ਸੀ। ਇਹ ਸੂਰਜਵੰਸ਼ੀ ਕੁਲ ਦਾ ਅਯੋਧਿਆ ਨਗਰੀ ਦਾ ਪ੍ਰਤਾਪੀ ਰਾਜਾ ਸੀ। ਇਹੀ ਤਪ ਅਰ ਸਾਧਨਾਂ ਦੇ ਬਲ ਬੋਤੇ ਤੇ ਪਹਾੜਾਂ ਵਿਚੋਂ ਗੰਗਾ ਲੈ ਕੇ ਆਇਆ ਸੀ।

20. ਕੇਦਾਰ ਥਾਪਿਆ। ਇਹ ਪ੍ਰਸਿਧ ਤੀਰਥ ਜੋ ਗੜ੍ਹਵਾਲ ਵਿਖੇ ਰੁਦ੍ਰਹਿਮਾਲਾ ਦੀ ਬਰਫ਼ਾਨੀ ਧਾਰਾ ਵਿਚ ਮਹਾ ਪੰਥ ਦੀ ਚੋਟੀ ਥੱਲੇ ਇਕ ਟਿੱਲੇ ਉਤੇ ਸਥਿਤ ਹੈ। ਇਥੇ ਸਦਾ ਸ਼ਿਵ ਦਾ ਪ੍ਰਸਿਧ ਮੰਦਰ ਹੈ।

ਨੋਟ :—ਕਿਦਾਰ ਵਿਚ ਇਕ ਮੰਦਿਰ ਹੈ ਜਿਸ ਵਿਚ ਝੋਟੇ ਦੀ ਸ਼ਕਲ ਦੀ ਮੂਰਤੀ ਹੈ।

21. ਮਹਸ ਈ : ਮਹੇ ਦੇ ਸਵਾਮੀ ਮਹੇਸ਼, ਸ਼ਿਵ ਜੀ, ਨੇ।

22. ਕਾਸੀ : ਵਾਰਾਨਸੀ (ਬਨਾਰਸ) ਜਿਥੇ ਸ੍ਰੀ ਕ੍ਰਿਸ਼ਣ ਗਊਆਂ ਚਰਾਂਦੇ ਰਹੇ।

23. ਦੇਵੀ ਅਰਥਾਤ ਦੇਵਥਲ ਵਾਲੇ ਦੇਵਤਿਆਂ ਨੇ।

24. ਲਿਲਾਟ : ਮੱਥੇ ਤੇ ਲਿਖਿਆ ਹੋਇਆ, ਮਸਤਿਕ ਭਾਗ ਜੋ ਧੁਰ ਤੋਂ ਹੀ ਲਿਖੇ ਗਏ ਸਵੀਕਾਰ ਕੀਤੇ ਗਏ ਹਨ।

25. ਅੰਕੁਰ : ਕਰੂੰਬਲਾ, ਨਵੀਆਂ ਫੁਟੀਆਂ ; ਤੂਈਆਂ

26. ਸੰਤਾਂ ਦੀ ਸਭਾ ਵਿਚ ਆ ਕੇ ਮਤਿ ਦ੍ਰਿੜ੍ਹ ਹੋ ਜਾਂਦੀ ਹੈ। ਕੂੜ/ਝੂਠ ਹੱਟ ਜਾਂਦਾ ਹੈ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ।

## ਸਾਖੀ ੪

**ਆਗੇ ਸ੍ਰੀ ਸਤਿਗੁਰ ਸੰਗਤ ਪ੍ਰਿਤਿ ਸਤ ਉਪਦੇਸ, ਦ੍ਰਿਸਟਾਂਤ ਸੰਜੁਗਤ ਕੀਆ ਸੋ ਕਥਾ ਨਿਰੂਪਨ ਹੋਇਗੀ :—**

### ਦੋਹਰਾ

ਪ੍ਰੇਮਰੰਗ ਸਤਿਗੁਰ ਦਇਆਲ ਸ੍ਰਵਤ ਮੁਖ ਅਮ੍ਰਿਤ ਬੈਨ ।
ਸੰਗਤ ਪ੍ਰਿਤ ਉਪਦੇਸ ਦੇ ਕਰਤ ਮਹਾ ਸੁਖ ਚੈਨ । ੧ ।[1]

### ਚੌਪਾਈ

ਦਿਵਸ ਏਕ ਪ੍ਰਭ ਕੀਆ ਦਿਵਾਨ । ਸਭ ਦਰਸਨ ਆਏ ਸਿਖ ਸੁਜਾਨ ।
ਸਤ ਉਪਦੇਸ ਦਇਆਲ ਗੁਰ ਕੀਨਾ । ਭਗਤ ਭਾਇ ਪ੍ਰੇਮ ਰਸ ਭੀਨਾ । ੨ ।

ਜੋ ਕੋਈ ਮਮ ਸਿਖ ਕਹਾਵੈ । ਗੁਰਸਿਖ ਸਾਧ ਕੀ ਟਹਲ ਕਮਾਵੈ ।
ਸੇਵਾ ਬਿਨਾ ਭਗਤ ਨਹੀ ਹੋਇ । ਬਿਨਾ ਭਗਤ ਮੁਕਤ ਨਹੀ ਕੋਇ । ੩ ।[2]

ਲਾਇ ਪ੍ਰੇਮ ਸੇਵਾ ਦ੍ਰਿੜ ਕੀਜੈ । ਅਮਰ ਪਦਾਰਥ ਸੁਖ ਫਲ ਲੀਜੈ ।
ਜੋ ਮੇਰੀ ਆਗਿਆ ਦ੍ਰਿੜ ਮਾਨੇ । ਗੁਰਸਿਖ ਸੇਵਾ ਮੋ ਚਿਤ ਠਾਨੇ । ੪ ।[3]

ਚਾਰ ਪਦਾਰਥ ਜੋ ਕੋ ਚਹੈ । ਤਾਤਕਾਲ ਸੇਵਾ ਫਲੁ ਲਹੈ ।
ਭਗਤ ਸਰੋਮਨ ਸੇਵਾ ਜਾਨੇ । ਸੋ ਮੋ ਪਿਆਰ ਮੋ ਮਨ ਮਾਨੇ । ੫ ।

### ਦੋਹਰਾ

ਪ੍ਰੇਮ ਜੁਗਤ ਸੇਵਾ ਕਰੇ ਨਹ ਉਪਜੇ ਅਹੰਕਾਰ ।
ਸਰਬ ਪਦਾਰਥ ਪਾਇ ਕੇ ਭਵਨਿਧੰ ਉਤਰੈ ਪਾਰ । ੬ ।

### ਚੌਪਾਈ

ਗੁਰ ਦੀਨ ਦਇਆਲ ਦ੍ਰਿਸਟਾਂਤ ਕਹਿ ਦੀਨਾ । ਸੁਣ ਸਿਖਨ ਮਨ ਮੋ ਦ੍ਰਿੜ ਕੀਨਾ ।
ਕੋਊ ਦੇਸ ਪੁਰਖ ਸੁਹਿਰਦ ਇਕ ਅਹਾ । ਸੇਵਾ ਟਹਲ ਸੁਭਾਉ ਤਿਸ ਅਹਾ । ੭ ।
ਨਿਜ ਮਨ ਉਕਤ ਤਿਨ ਕੀਆ ਉਪਾਉ । ਪੰਛੀ-ਸੇਵਾ ਸੋ ਕੀਆ ਭਾਉ ।
ਕਰਿ ਪ੍ਰੇਮ ਪੰਛੀਅਨ ਕੋ ਸਦ ਸੇਵੈ । ਸਭ ਕੋ ਚੋਗ ਪਾਨੀ ਧਰ ਦੇਵੈ । ੮ ।


www.sikhbookclub.com

ਬਹੁ ਪੰਛੀ ਤਾ ਕੇ ਗ੍ਰਿਹ ਆਵੈ । ਕਰ ਬਿਧ ਬਿਧੰਤ ਸਭ ਚੋਗ ਚੁਗਾਵੈ ।
ਸੇਵਾ ਤਿਨ ਕੀਨੀ ਬਹੁ ਕਾਲ । ਸਭ ਪੰਛੀ ਤਾ ਪਰ ਭਏ ਦਇਆਲ । ੯ ।
ਜੁਗਲ ਹੰਸ[4] ਤਾ ਕੇ ਗ੍ਰਿਹ ਆਏ । ਅਤ ਸੁੰਦਰ ਰੂਪ ਦੇਖ ਮਨ ਭਾਏ ।
ਕਰ ਪ੍ਰੀਤ ਚੋਗ ਜਲ ਆਗੇ ਰਾਖੀ । ਵੈ ਨਹੀ ਚੁਗੈ ਨਹੀ ਦੇਖੈ ਆਖੀ । ੧੦ ।

### ਦੋਹਰਾ

ਲੋਗਨ ਸੋ ਤਿਨ ਪੂਛਿਆ ਯਹ ਪੰਛੀ ਚੋਗ ਨਾ ਖਾਇ ।
ਮੈ ਯਹ ਪੰਛੀ ਦੇਖੇ ਨਹੀ ਅਬ ਕਿਆ ਕਰੋਂ ਉਪਾਇ । ੧੧ ।

### ਤੋਮਰ ਛੰਦ

ਤਿਨ ਕਹਾ ਲੋਗ ਬਿਚਾਰ ।
ਯਹ ਹੰਸ ਪਰਮ ਉਦਾਰੁ ।
ਨਹੀ ਅੰਨ ਜਲ ਮੁਖ ਪਾਇ ।
ਅਨ ਛੋਦ ਮੋਤੀ ਖਾਇ । ੧੨ ।
ਕੀਆ ਜਤਨ ਬਹੁਤ ਉਪਾਇ ।
ਕਰ ਦੂਧ ਜਲ ਸੰਜੋਗ ।
ਆਗੇ ਧਰੀ ਤਿਨ ਚੋਗ । ੧੩ ।
ਮੁਕਤਾ ਸ ਚੁਗਨੇ ਲਾਗ ।
ਪੀਏ ਖੀਰ ਨੀਰ ਤਿਆਗ ।
ਅਤ ਭਏ ਹੰਸ ਪ੍ਰਸੰਨ ।
ਕਹੇ ਧੰਨ ਸੇਵਕ ਧੰਨ । ੧੪ ।[5]
ਦੁਇ ਲਾਲ ਮੁਖੋ ਨਿਕਾਰ ।
ਤਿਸ ਠੋਰ ਦੀਨੇ ਡਾਰ ।
ਗਏ ਹੰਸ ਉਡ ਨਿਜ ਧਾਮ ।
ਲੀਏ ਲਾਲ ਤਿਨ ਅਭਿਰਾਮ ।

### ਦੋਹਰਾ

ਤਿਨ ਬੇਚ ਲਾਲ ਮਾਯਾ ਲਈ ਸੁੰਦਰ ਠੋਰ ਬਨਾਇ ।
ਪੰਛੀਅਨ ਕੀ ਸੇਵਾ ਕਰੇ ਅਤਿ ਮਨ ਪ੍ਰੀਤ ਬਢਾਇ । ੧੭ ।

### ਚੌਪਾਈ

ਵੈ ਦੁਹੀ ਹੰਸ ਹੰਸਨ ਪਹਿ ਜਾਇ । ਤਾ ਕੀ ਸੇਵਾ ਕਹੀ ਸੁਨਾਇ ।
ਸਗਲ ਹੰਸ ਮਿਲ ਦੇਖਨ ਆਏ । ਅਰੁ ਭਾਂਤ ਭਾਂਤ ਕੇ ਰਤਨ ਲਿਆਏ । ੧੭ ।
ਉਤਰੇ ਹੰਸ ਤਾਂ ਕੇ ਗ੍ਰਿਹ ਆਇ । ਤਿਨ ਦੇਖ ਬਹੁਤ ਮਨ ਕੀਨਾ ਭਾਇ ।
ਧਰ ਛੀਰ ਨੀਰ ਮੁਕਤਾਹਲਾਂ ਲਿਆਇ । ਸਭ ਹੰਸਨ ਕੋ ਪੂਜ ਪੁਜਾਇ । ੧੮ ।

ਤਾ ਪਰ ਹੰਸ ਰਾਜੀ ਅਤਿ ਭਏ। ਰਤਨ ਅਨਕ ਭਾਂਤ ਤਿਨ ਦਏ।
ਉਡੇ ਹੰਸ ਗਏ ਅਪਨੇ ਧਾਮ। ਤਿਨ ਪਾਇਓ ਧਨ, ਪੂਰਨ ਭਏ ਕਾਮ। ੧੯।
ਮਨ ਸੁਧ ਸੇਵ ਪੰਛਨ ਕੀ ਕੀਨੀ। ਤਾ ਕੋ ਰਿਧ ਸਿਧ ਤਿਨ ਦੀਨੀ।
ਜੋ ਜਾ ਕੇ ਦ੍ਰਿੜ ਮਨ ਕਰ ਸੇਵੈ। ਸਰਬ ਪਦਾਰਥ ਸੁਖ ਫਲ ਲੇਵੈ। ੨੦।

## ਦੋਹਰਾ

ਪੰਛੀਅਨ ਕੀ ਸੇਵਾ ਕਰੀ ਭਰਿਓ ਰਤਨ-ਧਨ ਧਾਮ।
ਜੋ ਗੁਰ-ਸਿਖਨ ਕੌ ਜਜੈ ਮੁਕਤ ਭੁਗਤ ਅਭਿਰਾਮ। ੨੧।[8]

## ਸੋਰਠਾ

ਮਮ ਸਿਖ ਸੰਤ ਮਰਾਲ ਗੁਰ-ਬਾਨੀ ਮੁਖ ਰਤਨ ਤਿਹ।
ਵਾ ਕੌ ਕਰੇ ਨਿਹਾਲ ਜੋ ਤਾ ਕੋ ਸੇਵਨ ਕਰੇ। ੨੨।

**ਸਾਖੀ ਪੂਰਨ ਹੋਈ।** ੧੧੭।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਟਿਪਣਆਂ ਅਤੇ ਹਵਾਲੇ

1 ਪਿਆਰ ਭਿੰਨੇ ਵੇਲ ਸਤਿਗੁਰੂ ਜੀ ਦੇ ਮੁਖਾਰਬਿੰਦ ਤੋਂ ਝਿੜਦੇ (ਟਪਕਦੇ/ਡਿਗਦੇ/ਅਤੇ ਉਨ੍ਹਾਂ ਦੇ ਉਪਦੇਸ਼ ਸਤਿ ਸੰਗਤ ਨੂੰ ਸੁਖ ਚੈਨ/ਖੁਸ਼ੀ ਪ੍ਰਦਾਨ ਕਰਦੇ ਹਨ।

2. ਪਰਉਪਕਾਰੀ ਗੁਰੂ ਸਾਹਿਬ ਨੇ ਟਹਿਲ/ਸੇਵਾ ਨੂੰ ਭਗਤੀ ਨਾਲ ਜੋੜ ਕੇ ਸਾਡੇ ਤੇ ਇਕ ਬਹੁਤ ਵਡੀ ਕ੍ਰਿਪਾ ਕੀਤੀ ਹੈ।

3. ਗੁਰੂ ਜੀ ਨੇ ਫੁਰਮਾਇਆ ਜੋ ਮੇਰਾ ਸਿਖ ਅਖਵਾਉਂਦਾ ਹੈ ਉਹ ਆਪਣਾ ਚਿਤ/ਮਨ ਸੇਵਾ ਵਿਚ ਪਕੀ ਤਰ੍ਹਾਂ ਲਗਾ ਦੇਵੇ।

4. ਹੰਸਾਂ ਦੀ ਜੋੜੀ ; ਹੰਸ ਹੰਸਨੀ।

5. ਹੰਸ ਦੀ ਸੁਭਾਵਿਕ ਬ੍ਰਿਤੀ ਵਲ ਸੰਕੇਤ ਹੈ। ਉਹ ਮੋਤੀ ਚੁਗਦਾ ਹੈ ਦਾਣੇ ਵੀ ਨਹੀਂ ਖਾਂਦਾ, ਉਹ ਦੁਧ ਪੀ ਦਾ ਹੈ ਪਾਣੀ ਰਹਿਣ ਦਿੰਦਾ ਹੈ।

6. ਠੌਰ : ਟਿਕਾਣਾ, ਸਥਾਨ,

7. ਮੁਕਤਾਹਲ : ਮੋਤੀਆਂ ਦਾ ਸਮੂਹ ਬਹੁਤ ਸਾਰੇ ਮੋਤੀ।

8. ਪੰਛੀਆਂ ਦੀ ਸੇਵਾ ਕੀਤੀ ਅਤੇ ਰਤਨ ਪਦਾਰਥਾਂ ਨਾਲ ਘਰ (ਧਾਮ) ਭਰ ਦਿਤਾ। ਜੋ ਗੁਰ ਸਿਖਾਂ ਦੀ ਪੂਜਾ (ਸੇਵਾ-ਸੰਭਾਲ ਕਰਦਾ ਹੈ ਉਸਨੂੰ ਮੁਕਤੀ, ਭੁਗਤੀ ਅਤੇ ਸੁੰਦਰ ਜੀਵਨ ਪ੍ਰਦਾਨ ਹੁੰਦਾ ਹੈ।

੯. ਮਰਾਲ : ਰਾਜ ਹੰਸ (ਸਿਖ ਨੂੰ ਰਾਜ ਹੰਸ ਆਖਿਆ ਗਿਆ ਹੈ।

 www.sikhbookclub.com

ੴ ਸਤਿਗੁਰ ਪ੍ਰਸਾਦਿ ।

## ਸਾਖੀ ੫

### ਸ੍ਰੀ ਸਤਿਗੁਰ ਕ੍ਰਿਪਾ-ਜੁਗਤ ਹੋਇ ਅੰਮ੍ਰਿਤਸਰ ਤੀਰਥ ਪ੍ਰਕਾਸ ਕਰ ਜਗਤ ਕੋ ਕਿਤਾਰਥ ਕਰਨ ਕੀ ਸਾਂਝੀ ਧਰੀ

#### ਸੋਰਠਾ

ਸ੍ਰੀ ਗੁਰ ਨਾਥ ਅਨਾਥ ਦਇਆ-ਸਿੰਧ ਮਾਝੇ ਚਲੇ ।
ਸਭ ਸੰਗਤ ਲੀਨੀ ਸਾਥ ਅਤ ਪਾਵਨ ਮੁਕਤਛੇਤ੍ਰ ਰਚਿਓ । ੧ ।[1]

#### ਚੌਪਾਈ

ਮਾਝੇ ਚਲੇ ਸਤਿਗੁਰ ਕਰਤਾਰ । ਘੋੜੀ ਪਰ ਹੂਏ ਅਸਵਾਰ ।
ਵੈ ਚਲੈ ਅਧਰ ਪਗ ਧਰਨ ਨ ਧਰੀ । ਭ ਈ ਪਾਰੋ ਭੇਟ ਗੁਰ ਕਰੀ ੨ ।
ਤਾ ਕਾ ਸਗਲ ਬਰਤੰਤ ਮੈ ਕਹੋ । ਸੰਤ ਕਥਾ ਕਥ ਅਤ ਸੁਖ ਲਹੋ ।
ਪਰਮਹੰਸ ਪਾਰੋ ਬਡ ਸਿਖ । ਤਾ ਕੀ ਮਹਿਮਾ ਸਦਾ ਅਲਿਖ । ੩ ।[2]
ਸਤਿਗੁਰ ਅਮਰ ਦਇਆਲ ਤਿਸ ਕਹੀ । ਹੇ ਪਾਰੋ ਮੈ ਮਨ ਉਪਜਤ ਭਈ ।
ਜਗ ਗੁਰਿਆਈ ਤੁਮ ਕੋ ਦੇਉ । ਤੁਮ ਪਰਮਹੰਸ ਕੀਨੀ ਮਮ ਸੇਉ । ੪ ।
ਸੁਨ ਗੁਰ-ਬਚਨ ਪਾਰੋ ਇਮ ਕਰਾ । ਹਾਥ ਜੋੜ ਸਿਰ ਚਰਨਨ ਧਰਾ ।
ਪ੍ਰਭ ਸੇਵਕ ਦੀਜੈ ਸੇਵਾ ਭਾਇ । ਜਗ ਗੁਰਿਆਈ ਗੁਰਹਿ ਸੁਹਾਇ । ੫ ।

#### ਦੋਹਰਾ

ਜਬ ਬਿਨਤੀ ਪਾਰੋ ਕਰੀ ਤਬ ਸਤਿਗੁਰ ਕਹੀ ਸਮਝਾਇ ।
ਜੋ ਯਹ ਬਿਧ ਤੁਮ ਨਾ ਕਰੋ ਤਬ ਤਨ ਦੇਹੁ ਤਜਾਇ । ੬ ।

#### ਚੌਪਾਈ

ਸੁਨ ਗੁਰ-ਬਚਨ ਪਾਰੋ ਗ੍ਰਿਹ ਆਏ । ਨਿਜ ਧਨ-ਅਧਿਕਾਰੀ ਲੀਏ ਬੁਲਾਏ ।
ਪ੍ਰਿਥਮੇ ਧਨ ਗੁਰ ਅਰਪਨ ਕੀਨਾ । ਵੈ ਘੋੜੀ ਧਨ ਪਠਾਏ ਗੁਰ ਦੀਨਾ । ੭ ।
ਪੁਨ ਧਨ-ਅਧਿਕਾਰੀ ਕੋ ਧਨ ਦੀਆ । ਤਬ ਤਨ ਤਜ ਹਰਿਪੁਰ[3] ਮਗੁ ਲੀਆ ।
ਸਤਿਗੁਰ ਅਮਰ ਘੋੜੀ ਅਰ ਮਾਲ । ਗੁਰ ਰਾਮਦਾਸ ਬਖਸਿਓ ਤਿਹ ਕਾਲ । ੮ ।


www.sikhbookclub.com

ਗੁਰ ਰਾਮਹਿ[4] ਅੰਗੀਕਾਰਨ ਕੀਆ। ਸਤਿਗੁਰ ਬਚਨ ਮਾਨ ਪੁਨ ਲੀਆ।
ਵੇ ਪਾਏ ਪਰਮਹੰਸ[5] ਕੀ ਘੋੜੀ। ਤਪ ਤੇਜ ਸਕਤ ਨਖਸਿਖ[6] ਲੌ ਬੋੜੀ[7]।੯।
ਤਿਸ ਘੋੜੀ ਚੜ੍ਹਿ ਸਤਿਗੁਰ ਦਇਆਲ। ਕੀਨਾ ਕਉਤਕ ਪਰਮ ਬਿਸਾਲ[8]।
ਸੁਲਤਾਨ ਵਿੰਡ[9] ਕੀ ਭੂਮ ਜਬ ਗਏ। ਤਿਸ ਜੰਗਲ ਮੇਂ ਪ੍ਰਭ ਠਾਢੇ ਭਏ[10]।੧੦।

## ਦੋਹਰਾ

ਜਬ ਸਤਿਗੁਰ ਤਹਾ ਠਾਢੇ ਭਏ ਅਰੁ ਨੇਤ੍ਰਨ ਇਕ ਟਕ ਲਾਇ।
ਦੇਖ ਸੰਗਤ ਬਿਨਤੀ ਕਰੀ ਪ੍ਰਭ ਏਹ ਮਿਤ ਦੇਹੁ ਬਤਾਇ।੧੧।

## ਚੌਪਾਈ

ਹੋਇ ਦਇਆਲ ਸਤਿਗੁਰ ਇਮ ਭਾਖਾ। ਕਰ ਪਰਉਪਕਾਰ ਧਰਮ ਬਿਧ ਰਾਖਾ।
ਈਹਾ ਤੀਰਥ ਹੈ ਬਡੋ ਉਦਾਰ। ਲੀਲਾਵਤ ਦੀਸੇ ਮੁਕਤ ਦੁਆਰ।੧੨।
ਅਬ ਮੈ ਪ੍ਰਗਟਾਵੋ ਤਾ ਕੋ ਆਜ। ਜਗ ਮੁਕਤ ਭੁਗਤ ਕੋ ਬਨੇ ਸਮਾਜ।[12]
ਸੁਨਿ ਗੁਰ-ਬਚਨ ਸਿਖ ਮਗਨਾਨੇ। ਸਤਿਗੁਰ ਬਚਨ ਘਟ ਮਨ ਮਾਨੇ।੧੩।
ਪੁਨ ਸਤਿਗੁਰ ਦਇਆਲ ਬੈਠੇ ਤਿਹ ਠਾਉ। ਸਭ ਲੋਕ ਬੁਲਾਏ ਨਿਕਟ ਜੋ ਗਾਉ।
ਆਇ ਸਕਲ ਗੁਰ ਚਰਨਨ ਪਰੇ। ਜੋ ਆਗਿਆ ਹੋਇ ਸੋਇ ਮਨਸਰੇ।੧੪।
ਆਗਿਆ ਕੀਨੀ ਸਤਿਗੁਰ ਦਇਆਲ। ਯਹ ਪਰਮ ਛੇਤ੍ਰ ਖੋਦੋ ਤੁਮ ਤਾਲ।
ਜੋ ਖੋਦੇ ਮਨ ਪ੍ਰੀਤ ਬਢਾਇ। ਜੋ ਚਿਤਵੈ ਸੋਈ ਫਲ ਪਾਇ।੧੫।

**ਸਤਿਗੁਰ ਬਾਚ**

## ਦੋਹਰਾ

ਕਿਆ ਮਹਿਮਾ ਯਾ ਕੀ ਕਹਉ ਕਲ ਤੀਰਥ ਬਡੋ ਮਹਾਨ।
ਪ੍ਰਭ ਪ੍ਰਗਟ ਪ੍ਰਤਾਪ ਜਗ ਮੈ ਕਰੇ ਹੋਇ ਉਦੇ ਧਰਮ ਕੋ ਭਾਨ[15]।੧੬।

## ਚੌਪਾਈ

ਅਨਿਨ ਲੋਕ ਖੋਦਨ ਤਿਸੁ ਲਾਗੇ। ਸਭ ਗੁਪਤ ਪ੍ਰਗਟ ਭਗਤ ਰਸ ਪਾਗੇ।
ਖੋਦਤ ਖੋਦਤ ਭਇਆ ਤਿਆਰ। ਚਤਰ ਦਿਸਾ ਪੂਰਨ ਸੁਖਸਾਰ।੧੭।
ਜਿਨ ਗੁਰ-ਚਰਨਨ ਕਾਰ ਕਮਾਈ। ਲੋਕ ਪਰਲੋਕ ਚਿੰਦੇ[16] ਫਲ ਪਾਈ
ਕਿਆ ਮਹਿਮਾ ਮੁਖ ਕਰੇ ਬਖਾਨ। ਗੁਰ ਅਸਥਾਨ ਹੈ ਪਰਮ ਨਿਧਾਨ।੧੮।
ਬਿਨ ਜਲ ਦੀਸੇ ਐਸੇ ਭਾਉ। ਧਰਮ ਪਾਤ੍ਰ ਸੁੰਦਰ ਸੁਭ ਭਾਉ।
ਦੇਖਾ ਸਤਿਗੁਰ ਬਿਨ ਜਲ ਤਾਹਿ। ਭਰਨਿ ਪੋਖਨ[17] ਮਨ ਧਰ ਉਤਸਾਹ।੧੯।
ਅੰਮ੍ਰਿਤ ਦ੍ਰਿਸਟਿ ਤਾਹ ਪਰ ਕਰੀ। ਪੂਰਨ ਭਰਿਓ ਅੰਮ੍ਰਿਤ ਤਿਹ ਘਰੀ।
ਭਗਤ ਸਰੋਵਰ ਅੰਮ੍ਰਿਤ ਭਰਾ। ਗੁਰ ਸ੍ਰੀਮੁਖ ਨਾਮ ਅੰਮ੍ਰਿਤਸਰੁ ਧਰਾ।੨੦।


www.sikhbookclub.com

ਸਤਿਗੁਰ ਬਚਨ

### ਦੋਹਰਾ

ਜੋ ਇਸਨਾਨ ਯਾ ਮੋ ਕਰੇ ਮਨ ਸਤਿਗੁਰ ਭਗਤ ਬਢਾਇ ।
ਬਿਨ ਪ੍ਰਿਆਸ ਮੁਕਤ ਲਹੇ ਮਮ ਬਚਨ ਨ ਬਿਰਥਾ ਜਾਇ । ੨੨ ।

### ਚੌਪਾਈ

ਇਸ ਸਰਵਰ ਉਪਰ ਉਡਤੇ ਜਾਇ । ਕੋਈ ਪੰਛੀ ਸਹਜ ਸੁਭਾਇ ।
ਬਿਨਾ ਜਤਨ ਸੁਭਗਤ ਕੋ ਪਾਏ । ਪਾਇ ਭਗਤ ਹਰਿ ਚਰਨ ਸਮਾਏ । ੨੨ ।
ਯਹ ਭਗਤ ਸਰੋਵਰ ਅਮ੍ਰਿਤ ਭਰਾ । ਸਤਿਗੁਰ ਦਇਆਲ ਪਰਗਟ ਜਗ ਕਰਾ ।
ਮੁਕਤ ਭੁਗਤ ਕੀ ਸੀੜੀ ਬਨੀ ।[19] ਕਰੀ ਧਰਮ[20] ਧੁਰੰਧਰ ਸਤਿਗੁਰ ਧਨੀ । ੨੩ ।
ਹਰਿ ਨਾਮ ਛੇੜੂ ਭਜਨ ਕੋ ਮੂਲ । ਜੋ ਪਰਸੈ ਤਿਸ ਕਲ ਲਜੈ ਨ ਸੂਲ ।
ਭਜਨ ਕਰੇ ਕੋ ਉਹਾ ਜਾਵੈ । ਗੁਰ ਛੇੜੂ ਸੁਭਾਇ ਹਰਿ ਭਗਤ ਸਮਾਵੈ । ੨੪ ।[21]
ਬਿਨਾ ਭਗਤ ਤਹਿ ਅਵਰ ਨ ਕੋਇ । ਨਾਟਕ ਚੇਟਕ ਤਹਾ ਨ ਕੋਇ ।
ਨਿਰਬਾਨ ਕੀਰਤਨ[22] ਭਜਨ ਬਿਲਾਸ ।[23] ਕੌਤੂਹਲ ਸੰਤ ਦਰਸ ਸੁਖ-ਰਾਸ । ੨੫ ।

SIKHBOOKCLUB.COM

### ਦੋਹਰਾ

ਕਿਆ ਮਹਮਾ ਸਤਿਗੁਰ ਕਹੋਂ ਅਮ੍ਰਿਤਸਰ ਜਿਹ ਨਾਮ ।
ਸੁਰ ਨਰ ਮੁਨ ਜਨ ਤਿਸ ਭਜੈ ਮੁਕਤਦੁਆਰ ਗੁਰਧਾਮ । ੨੬ ।

## ਉਸਤਤ ਸ੍ਰੀ ਅੰਮ੍ਰਿਤਸਰ ਜੀ ਕੀ

### ਸਵੈਯਾ

ਸਭ ਖੇਦ ਮਿਟੇ ਮਨ ਕੇ ਦਰਸਨ ਕਰ ਸਭ ਬਿਧ ਕੇ ਕਰਨਾਕਰ ਹੈ ।
ਸਭ ਦੋਖ ਕਟੈ ਇਸਨਾਨ ਕੀਏ ਅਘ ਓਘਨ ਕੇ ਹਰਨਾਹਰ ਹੈ ।
ਦਰਿਦ੍ਰ ਮਿਟੇ ਪ੍ਰਨਾਮ ਕੀਏ ਸਭ ਸੁਖਨ ਕੇ ਭਰਨਾਭਰ ਹੈ ।
ਹਰਿ-ਭਗਤ ਬਸੈ ਹਿਰਦੇ ਪਰਸੇ ਮੁਕਤੇਸਰ ਸ੍ਰੀ ਅਮ੍ਰਿਤਸਰ ਹੈ । ੨੭ ।
ਕਲ ਭਾਟ ਨੇ ਉਸਤਤ ਕੀਆ ਸ੍ਰੀ ਅਮ੍ਰਿਤਸਰ ਜੀ ਕੇ ਪਥਰਾਇ ।[24]

### ਸਵੈਯਾ

ਫੁਟਤ ਪ੍ਰਵਾਹ ਅਮਿਅ ਅਮਰਾਪਦ੍ਹ ਅੰਮ੍ਰਿਤ ਸਰੋਵਰ ਸਦ ਭਰਿਆ ।
ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ ।
ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ ਸਬਦ ਮਾਤ੍ਰ ਤੇ ਉਧਰ ਪਰੇ ।
ਕਵਿ ਕਲ੍ਹ ਠਕੁਰ ਹਰਦਾਸ ਤਨੈ ਗੁਰ ਰਾਮਦਾਸ ਸਰ ਅਭਰ ਭਰੇ ।

## ਚੌਪਾਈ

ਸਤਿਗੁਰ ਦਇਆਲ ਤਹ ਕੀਆ ਇਸਨਾਨ । ਭਇਆ ਤੀਰਥ ਕਲਜੁਗ ਪ੍ਰਮਾਨ ।
ਕੋ ਵਡਭਾਗੀ ਦਰਸਨੁ ਤਿਸ ਕਰੈ । ਤਰੈ ਆਪ ਤਿਸ ਕੁਲ ਨਿਸਤਰੈ । ੨੮ ।
ਕੇਤਕ ਕਾਲ ਦਇਆਲ ਤਹਾ ਰਹੇ । ਦੇ ਦਰਸਨ ਜਗ ਨਿਸਤਾਰਤ ਭਏ ।
ਸਭ ਕਰ ਸਨਾਨ ਦਰਸਨ ਗੁਰ ਕਰੈ । ਅਤ ਪੁੰਨ-ਪ੍ਰਤਾਪ ਭਗਤ ਸੰਚਰੈ । ੨੯ ।
ਪੁਨ ਆਏ ਪ੍ਰਭੁ ਗੋਇੰਦਵਾਲ । ਅਤਭੁਤ ਲੀਲਾ ਪਰਮ ਬਿਸਾਲ ।
ਗੁਰ-ਲੀਲਾ ਮਹਮਾ ਕਹ ਨ ਆਵੈ । ਸੇਸ[25] ਮਹੇਸ[26] ਨੇਤ[27] ਮੁਖ ਗਾਵੈ । ੩੦ ।

## ਦੋਹਰਾ

ਸਾਖੀ ਲੀਲਾ ਸਤਿਗੁਰ ਅਮ੍ਰਿਤਸਰ ਪ੍ਰਕਾਸ ।
ਹੋਇ ਮਨ ਇਕੰਤ ਗੁਰ-ਸਿਖ ਸੁਨੈ ਮਿਲੇ ਭਗਤ ਸੁਖ ਰਾਸ । ੩੧ ।

**ਸਾਖੀ ਪੂਰਨ ਹੋਈ** । ੧੧੮ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

SIKHBOOKCLUB.COM

## ਟਿਪਣੀਆਂ ਅਤੇ ਹਵਾਲੇ

1. ਗੁਰੂ ਜੀ ਮਾਝੇ ਦੇ ਇਲਾਕੇ ਵਲ ਰਵਾਨਾ ਹੋਏ । ਉਨ੍ਹਾਂ ਨੇ ਇਸ ਇਲਾਕੇ ਨੂੰ ਪਵਿਤਰ, ਮੁਕਤ ਖੇਤਰ ਬਣਾਉਣ ਦੀ ਯੋਜਨਾ ਬਣਾਈ ।
2. ਫਿਰ ਪਾਰੋ ਨਾਂ ਦੇ ਸਿਖ ਵਲ ਸੰਕੇਤ ਹੈ ।
3. ਹਰਿਪੁਰ : ਹਰਿ+ਪੁਰ ; ਹਰੀ ਦਾ ਦੇਸ਼, ਬੈਕੁੰਠ ।
4. ਰਾਮਹਿ : ਗੁਰੂ ਰਾਮਦਾਸ, ਜੀ ਨੇ ।
5. ਪਰਮਹੰਸ : ਬ੍ਰਹਮ ਗਿਆਨੀ ।
6. ਨਖਸ਼ਿਖ : ਨਕਸ਼ ; ਸੁੰਦਰ (ਚਿਨ੍ਹਾ, ਚਕਰਾਂ ਵਾਲੀ ।
7. ਬੋੜੀ ਡੂਬੀ ਹੋਈ, ਭਰੀ ਹੋਈ, ਸੁੰਦਰਤਾ ਦੀ ਖਾਣ ।
8. ਉਨ੍ਹਾਂ ਦੀਆਂ ਪੌੜਾਂ ਬੜੀਆਂ ਅਜੀਬ ਸਨ ।
9. ਸੁਲਤਾਨਵਿੰਡ ; ਅੰਮ੍ਰਿਤਸਰ ਸ਼ਹਿਰ ਦੇ ਨਾਲ ਲਗਦਾ ਦਖਣ ਦਾ ਇਲਾਕਾ, ਸੁਲਤਾਨ ਵਿੰਡ ਹੈ ।
10. ਠਾਢੇ ਪਏ : ਖੜੇ ਹੋ ਗਏ ।
11. ਲੀਲਾਵਰ ; ਲੀਲਾਪੂਰਣ ਸੁੰਦਰ ; ਅਲੌਕਿਕ ।
12. ਗੁਰੂ ਜੀ ਮੁਕਤੀ ਅਤੇ ਭਗਤੀ ਦਾ ਸਮਾਜ ਸਿਰਜਣਾ ਚਾਹੁੰਦੇ ਸਨ ।
13. ਸਕਲ ਵ ਸਗਲ, ਸਾਰੇ, ਸਮਸਤ ।
14. ਮਨਸਰੇ : ਮੰਨੀ ਜਾਵੇ ਭਾਵ ਸਵੀਕਾਰ ਕੀਤੀ ਜਾਵੇ ।
15. ਧਰਮ ਦਾ ਸੂਰਜ ਉਦੇ ਹੋਣਾ, ਗੁਰੂ ਹੀ ਧਰਮ ਦਾ ਸੂਰਜ ਹੈ ।
16. ਚਿੰਦੇ : ਉਤਮ, ਸੁਖ ਦਾਲੇ, ਸੁਖ ਦਾ ਘਰ ।
17. ਧਰਨਿ ਪੋਖਣ, ਧਰਨ ਪੋਸ਼ਣ, ਪਾਲਨ ਪੋਸਨ, ਲਾਲਨ ਪਾਲਨ ।

18. ਕਵੀ ਕਹਿੰਦਾ ਹੈ ਕਿ ਗੁਰੂ ਜੀ ਦੀ ਇਕੋ ਨਜ਼ਰ ਨਾਲ ਉਹ ਸਰੋਵਰ ਭਰਿਆ ਗਿਆ।

19. ਇਹ ਸ਼ਕਤੀ ਅਤੇ ਭਗਤੀ ਦੀ ਪੀੜ੍ਹੀ ਬਣੀ।

20. ਸਤਿਗੁਰੂ ਹੀ ਧਰਮ ਦਾ ਭਾਰ ਉਠਾਉਣ ਵਾਲਾ ਵਾਹਦ ਸ਼ਖ਼ਸ ਹੈ/ਸਮਰਥ ਪ੍ਰਾਣੀ ਹੈ।

21. ਸਤਿਗੁਰੂ ਦੀ ਪ੍ਰਸਤਿਸ਼ ਕਰਨ ਵਾਲਿਆਂ ਲਈ ਕਾਲ/ਮੌਤ ਦਾ ਡਰ ਕੋਈ ਅਰਥ ਨਹੀਂ ਰਖਦਾ ਹੈ।

22. ਨਿਰਬਾਨ ਕੀਰਤਨ : ਅਖੰਡ ਕੀਰਤਨ, ਲਗਾਤਾਰ ਕੀਰਤਨ,

23. ਭਗਤ ਬਿਲਾਸ, ਭਗਤੀ ਦੀ ਗਲਾਂ, ਭਗਤੀ ਦੀ ਚਰਚਾ।

24. ਨਿਰਬਾਨ ਆਖੰਡ ਕੀਰਤਨ ਵਲ ਸੰਕੇਤ ਹੈ। ਇਹ ਕਵੀ ਦੀ ਆਪਣੀ ਰਚਨਾ ਹੈ।

25. ਸੇਸ : ਸ਼ੇਸ਼ ਨਾਗ।

26. ਮਹੇਸ਼ : ਵਿਸ਼ਣੂ,

27. ਨੇਤ : ਨੇਤਿ, ਨੇਤਿ, ਸਭ ਤੋਂ ਪਰੇ ਹੈ। ਜਿਸਦਾ ਅੰਤ ਨਹੀਂ। ਭਾਵਾਰਥ ਅਸੀਂ ਆਪਣੀ ਬੁਧੀ ਦੁਆਰਾ ਜਿਸਦੀਆਂ ਗਤਿ ਵਿਧੀਆਂ ਦਾ ਅਨੁਮਾਨ ਨਹੀਂ ਲਗਾ ਸਕਦੇ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੬

ਆਗੇ ਸਤਗੁਰ ਜੀ ਕੇ ਨਿਤਕਰਮ ਪ੍ਰਵਿਰਤ ਪਰਮ ਪਵਿਤ੍ਰ ਬਿਵਹਾਰ ਕੀ ਕਥਾ ਨਿਰੂਪਣ ਹੋਇਗੀ :—

### ਦੋਹਰਾ

ਜੋ ਨਿਤਕਰਮ ਸਤਿਗੁਰ ਕਰੇ ਪਰਮ ਪੁਨੀਤ ਅਚਾਰ ।
ਸੁਨ ਗੁਰ-ਸਿਖ ਮਨ ਚਿਤ ਧਰੇ ਭਵਨਿਧ ਉਤਰੇ ਪਾਰ । ੧ ।

### ਚੌਪਾਈ

ਪਹਰ ਰਾਤ ਪਿਛਲੀ ਜਬ ਰਹੇ । ਤਜ ਮੈਨ ਸੁਭਾਵ ਜਾਗ੍ਰਤ ਗੁਰ ਗਹੇ ।
ਕਰ ਸੋਚਾ ਚਾਰ ਕਰੇ ਇਸਨਾਨ । ਸਹਜ ਆਸਨ ਸਮਾਧ ਨਿਰਬਾਨ । ੨ ।
ਨਿਰਬਿਕਲਪ ਨਿਜ ਪਦ ਸੁਖਲੀਨਾ । ਅਨਭੈ ਜੁਗਤ ਸਹਜਧੁਨ ਬੀਨਾ ।
ਪੁਨ ਜਗੇ ਸਮਾਧ ਅੰਮ੍ਰਿਤ ਦ੍ਰਿਗ ਭਰੇ । ਮਸਤਕ ਤਿਲਕ ਕੇਸਰ ਕੋ ਕਰੇ । ੩ ।
ਪੁਨ ਬਸਤ੍ਰ ਪਹਰ ਸਿੰਘਾਸਨ ਬਹੈ । ਤਹ ਲਾਹਾ ਗੁਰ-ਦਰਸਨ ਸਿਖ ਲਹੈ ।
ਤਬ ਕੀਰਤ ਭਜਨ ਹੋਇ ਨਿਰਬਾਨ । ਬਜੇ ਰਬਾਬ ਅਨਹਦ ਧਨ ਤਾਨ । ੪ ।
ਪੁਨ ਸਿਖਨ ਹੋਇ ਸਤ ਉਪਦੇਸ । ਜਹ ਨਹੀ ਅਗਿਆਨ ਭਰਮ ਕੋ ਲੇਸ ।
ਤਬ ਪ੍ਰਸਾਦ ਲੰਗਰ ਹੋਇ ਤਿਆਰ । ਅੰਮ੍ਰਿਤ ਭੋਜਨ ਹੋਇ ਅਹਾਰ । ੫ ।

### ਦੋਹਰਾ

ਸਭ ਸੰਗਤ ਸੰਗ ਭੋਜਨ ਕਰੇ ਅਰ ਅਤਿਥਿ ਜੋ ਹੋਇ ।
ਸਮਤਾ ਭਾਉ ਸਮ ਸਤ ਸੋ ਗੁਰ ਪ੍ਰਸਾਦਿ ਇਹੈ ਸੋਇ । ੬ ।

### ਚੌਪਾਈ

ਪੁਨਿ ਇਕੰਤ ਬੈਠੇ ਪ੍ਰਭ ਦਇਆਲ । ਪੌਢੇ ਹੋਇ ਸਹਜਾ ਛਿਨ ਕਾਲ ।
ਜਬ ਕਥਾ ਸਮਾਗਮ ਹੋਇ ਤਿਆਰ । ਤਬ ਬਹੇ ਸਭਾ ਕਰ ਗੁਰ ਕਰਤਾਰ । ੭ ।
ਭਗਤ ਵੈਰਾਗ[1] ਜੋਗ[2] ਤਪ ਤਤਗਿਆਨ[3] । ਪੰਡਤ ਵਾਚੈ ਮਹਾ ਪੁਰਾਨ[4] ।
ਬਡਭਾਗੀ ਗੁਰ ਭਗਤ ਸਰੋਤ[5] । ਮਸਤਕ ਭਾਗ ਉਦੇ ਜਿਸ ਹੋਤ । ੮ ।


www.sikhbookclub.com

ਪੁਨ ਕੀਰਤਨ ਭਜਨ ਹੋਇ ਅਭੰਗ । ਬਜੇ ਰਬਾਬ ਤਾਲ ਮ੍ਰਿਦੰਗ ।
ਸਤਿਗੁਰ ਸਨਮੁਖ ਸੰਗਤ ਸੁਨੇ । ਤਿਨ ਸਫਲ ਜਨਨ ਬਡਭਾਗੀ ਗਨੇ । ੯ ।[6]
ਸਹਜ ਸੁਭਾਉ ਸਤਿਗੁਰ ਕੇ ਇਹੇ । ਪ੍ਰੇਮ ਰੰਗ ਮਾਤੇ ਸਦ ਰਹੇ ।
ਜਬ ਪ੍ਰੇਮ ਮੇਘ ਉਮਡ ਬਿਸਥਰੇ ।[7] ਤਬ ਕਮਲ ਨੈਨ ਪ੍ਰੇਮ ਜਲ ਭਰੇ । ੧੦ ।

## ਦੋਹਰਾ

ਗੁਰ ਪ੍ਰੇਮ ਬ੍ਰਿਸਟਿ ਨੈਨਨ ਕਰੇ ਪਲਕਨ ਸੋਂ ਪਰੇ ਫੁਹਾਰ ।
ਜਲ ਸਹਜ ਕਟੋਰਾ ਧਰ ਰਖੇ ਸਤਿਗੁਰ ਅਗ੍ਰ ਸੁਧਾਰ[8] । ੧੧ ।

## ਚੌਪਈ

ਦ੍ਰਿਗ ਪ੍ਰੇਮ ਬਾਹ ਸਭ ਪਰੇ ਕਟੋਰੇ । ਜਬ ਭਰੇ ਕਟੋਰਾ ਲਏ ਝਕੋਰੇ ।
ਗਿਆਨ-ਸਰੂਪ ਸਤਿਗੁਰ ਦਇਆਲ । ਸਭ ਪ੍ਰੇਮ ਨੀਰ ਅਚਵੇ ਤਿਹ ਕਾਲ । ੧੨ ।
ਯਹ ਸਤਿਗੁਰ ਲੀਲਾ ਲਖੀ ਨ ਜਾਈ । ਸੇਸ ਮਹੇਸ ਨੇਤ ਗੁਨ ਗਾਈ ।
ਇਹੁ ਪ੍ਰੇਮ ਬਿਹਾਰ ਗੁਰ ਦੇਖੇ ਕੋਇ । ਪ੍ਰੇਮ ਅੰਕੂਰ ਹਿਰਦੇ ਤਿਸ ਹੋਇ । ੧੩ ।
ਸਦ ਇਕੰਤ ਰਹੇ ਪ੍ਰਭ ਦਇਆਲ । ਕਾਹੂ ਸੋਂ ਨਾ ਜਬਾਬੁ ਸਵਾਲ ।
ਤਬ ਸਭ ਸੰਗਤ ਦਰਸਨ ਹੋਇ । ਜਬ ਹਰਿਪ੍ਰੇਮੀ ਆਵੈ ਕੋਇ । ੧੪ ।
ਪੁਨ ਪਹਰ ਰਾਤ ਲਗ ਕੀਰਤਨ ਹੋਇ । ਸੁਨੇ ਸਿਖ ਪਰਾਇਨ ਸੋਇ ।
ਤਬ ਸੈਨ ਕਰੇ ਪ੍ਰਭ ਕ੍ਰਿਪਾਨਿਧਾਨ । ਤੀਨ ਅਵਸਥਾ ਸੋਂ ਨਿਰਬਾਨ । ੧੫ ।
ਨਿਸ ਦੀਨ ਇਹ ਬਿਧ ਹੋਇ ਬਤੀਤ ।[9] ਸਤਿਗੁਰ ਸਭ ਬਿਧ ਸੌਂ[*] ਆਤੀਤ ।
ਅਬਗਤ ਲੀਲਾ ਲਖੀ ਨ ਜਾਇ । ਪ੍ਰਭੁ ਕਰਨੁਹਾਰ ਕੋ ਸਗਲ ਸੁਹਾਇ । ੧੬ ।

## ਦੋਹਰਾ

ਗੁਰ ਨਿਤਕਰਮ ਕੀ ਕਥਾ ਕੋ ਸੁਨੇ ਸਿਖ ਚਿਤ ਲਾਇ ।
ਪਰਮ ਧਰਮ ਕੀ ਲਬਧ ਹੋਇ ਸਤਿਗੁਰ ਚਰਨ ਸਮਾਇ । ੧੭ ।

**ਸਾਖੀ ਪੂਰਨ ਹੋਈ । ੧੧੯ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਵੈਰਾਗ : ਦੁਨਿਆਵੀ ਪਦਾਰਥਾਂ ਨਾਲ ਲਗਾਉ ਨਾ ਹੋਣਾ ਅਤੇ ਈਸ਼ਵਰ ਨੂੰ ਮਿਲਣ ਦੀ ਜਿਗਿਆਸਾ ਦਾ ਜਾਗ੍ਰਿਤ ਹੋਣਾ ।
2. ਜੋਗ : ਯੋਗ, ਇਕ ਅਧਿਆਤਮਕ ਪੰਥ, ਸਿਧ ਨਾਥ ਜੋਗੀ ਪੰਥ ।
3. ਤਤਗਿਆਨ : ਈਸ਼ਵਰੀ ਗਿਆਨ ; ਸਤਿ ਅਨੁਭਵ ।

 www.sikhbookclub.com

4 ਰਿਸ਼ੀ ਵਿਆਸ ਜੀ ਦੁਆਰਾ ਜਾਂ ਹੋਰ ਵਿਦਵਾਨਾਂ ਦੇ ਨਾਂ ਤੇ ਰਚੇ ਹੋਏ ਸਨਾਤਨ ਗ੍ਰੰਥ, ਜਿਨ੍ਹਾਂ ਦੀ ਗਿਣਤੀ ਅਠਾਰਾਂ ਤਕ ਦਸੀ ਜਾਂਦੀ ਹੈ।

5. ਸ਼ਬਦ, ਧੁਨੀ, ਟੁਣਕਾਰ।

6. ਕੀਰਤਨ ਵਲ ਸੰਕੇਤ ਹੈ।

7. ਜਦੋਂ ਪ੍ਰੇਮ ਰੂਪੀ ਮੇਘ ਉਮਡਦੇ ਅਤੇ ਆਕਾਸ਼ ਤੇ ਜਾ ਜਾਂਦੇ ਹਨ।

. ਅੱਗਾ ਸੁਧਾਰਨਾ, ਪਰਲੋਕ ਸੁਧਾਰਨਾ।

9. ਬੰਦ ਕ੍ਰਮ ਅੰਕ : 16 ਦੀਆਂ ਤੁਕਾਂ ਪੁਰਾਤਤਵ ਵਿਭਾਗ ਵਾਲੀ ਪੋਥੀ

---

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ।

## ਸਾਖੀ ੭

### ਆਗੇ ਸਤਿਗੁਰ ਜੀ ਸਭ ਸੰਗਤ ਕੋ ਪਰਮ ਧਰਮੀ ਸਿਖੀ ਕੀ ਰਹਨੀ ਕਾ ਉਪਦੇਸ ਕਰਤ

**ਦੋਹਰਾ**

ਪਰਮ ਧਰਮ ਸਤਿਗੁਰ ਕੀਆ ਨਿਜ ਸਿਖਨ ਕੌ ਉਪਦੇਸ।
ਜਿਹ ਸਾਧਨ ਜੀਉ ਮੁਕਤ ਹੋਇ ਕਲੇ-ਪਾਪ ਨ ਲਾਗੇ ਲੇਸ। ੧।[1]

**ਅਕਰਾ ਛੰਦ**

ਗੁਰ ਦੀਨ ਦਇਆਲ ਪਿਆਰੇ।
ਤਬ ਦਇਆ ਰੂਪ ਧਾਰੇ।
ਪਾਵਨ ਪੁਨੀਤ ਰਹਨੀ ਸੰਗਤ ਕਹੀ ਉਚਰਾ। ੨।

ਸੁਨ ਸਿਖ ਸਜਨ ਪਿਆਰੇ।
ਦੁਰਲੰਭ ਜਨਮ ਧਾਰੇ।
ਨਰ ਦੇਹ ਅਤ ਅਨੂਪੰ[2] ਪਾਵੇਂ ਨ ਬਾਰ ਬਾਰਾ। ੩।

ਬਿਨ ਰਾਮ ਭਗਤੀ ਕਰਨੀ।
ਫੇ ਨਰਕ ਸੁਰਗ ਭਰਨੀ।
ਗਿਰ ਪਰੇ ਸੁਧਰਨੀ[3]।
ਸਰੁਤ ਸੰਤ ਮੁਨ ਪੁਕਾਰਾ। ੪।

ਬਿਨ ਭਗਤ ਅਵਰ ਧਰਮਾ।
ਸਭ ਧਰਮ ਹੈ ਅਧਰਮਾ[4]।
ਭਗਵਤ ਪੁਰਾਨ ਗੀਤਾ ਸ੍ਰੀ ਮੁਖ ਹਰੀ ਪੁਕਾਰਾ। ੫।

**ਦੋਹਰਾ**

ਸਭ ਸੰਗਤ ਕੋ ਸਤਿਗੁਰ ਕਰਾ ਸ੍ਰੀ ਮੁਖ ਸਬਦ ਉਚਾਰ।
ਸੁਨ ਗੁਰ-ਸਿਖਨ ਮਨ ਧਰਿਓ ਭਵਨਿਧ ਉਤਰੇ ਪਾਰ ੬।

 www.sikhbookclub.com

## ਭਗਤ ਰਹਨੀ ਸਲੋਕ ਸ੍ਰੀ ਮੁਖ ਵਾਕ ਸੰਗਤ ਪ੍ਰਿਤ ਉਪਦੇਸ

### ਸਲੋਕ ਮਹਲਾ ੪[5]

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿਨਾਮੁ ਧਿਆਵੈ ॥
ਉਦਮ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿਨਾਮੁ ਧਿਆਵੈ ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ੨ ॥[6]

### ਚੌਪਾਈ

ਜਬ ਸ੍ਰੀ ਗੁਰ ਮੁਖ ਉਪਦੇਸੁ ਯਹ ਸੁਨਾ । ਬਡੇ ਭਾਗ ਸੰਗਤ ਸਭ ਗਨਾ ।
ਹਿਰਦੇ ਰਾਖਾ ' ਦ੍ਰਿੜ ਮਨ ਭਾਇ । ਜਿਉ ਚੜੇ ਰਤਨ ਕੰਚਨ ਸੁ ਸਹਾਇ । ੭ ।

ਗੁਰ ਬਚਨ ਰਤਨ, ਮਨ ਕੰਚਨ ਸੰਗਤ । ਸੁਧ ਪਏ ਸਤਿਗੁਰ ਕੀ ਪੰਗਤ ।
ਜਿਉ ਪਾਰਸ ਪਰਸ ਹੇਮ ਹੋਇ ਧਾਤ । ਮਿਟੇ ਦੋਖ ਬਰਨ ਅਉ ਜਾਤ । ੮ ।

ਹੋਇ ਇਸੀ ਭਾਤ ਨਿਤਪ੍ਰਤ ਉਪਦੇਸ । ਕਲ ਪਾਪ ਨ ਲਾਗੇ ਸੰਗਤ ਲੇਸ ।
ਬਹੁਤ ਬਖਸ ਸਿਖਨ ਕੋ ਭਏ । ਸਿਧ ਸਮਾਜ ਬਹੁਤਨ ਕੋ ਦਏ । ੯ ।[7]

ਗੁਨ ਅਲੇਖ[8] ਗੁਰ ਲਿਖੇ ਨ ਜਾਇ । ਗੁਰ ਕਰਤਾਰਹ ਸਹਜ ਸੁਭਾਇ ।[9]
ਪ੍ਰਭ ਕੰਠ ਲਗਾਇ ਰਾਖੇ ਨਿਜ ਦਾਸ । ਸਾਸ ਗਿਰਾਸ ਤੁਮਾਰੀ ਆਸ । ੧੦ ।

### ਦੋਹਰਾ

ਪਿੰਗਲ ਪਰਬਤ ਨਹ ਚੜੇ ਮੂਕ ਨ ਉਚਰਤ ਬੇਦ ।
ਗੁਰ ਮਹਿਮਾ ਕੈਸੇ ਕਥੈ ਜੋ ਅਗਮ ਅਲੇਖ ਅਭੇਦ । ੧੧ ।

**ਸਾਖੀ ਪੂਰਨ ਹੋਈ** । ੧੨੦ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

### ਟਿਪਣੀਆਂ ਅਤੇ ਹਵਾਲੇ

1. ਕਲਿਯੁਗ ਦੇ ਪਾਪਾਂ ਦੀ ਲੇਸ਼ ਲਾਗੇ ਵੀ ਨਹੀਂ ਲਗਦੀ ।
2. ਜਿਸਦੀ ਉਪਾਸਨਾ ਕੀਤੀ ਜਾ ਸਕਦੀ ਹੋਵੇ ।
3. ਸੁਧਰਨੀ : ਧਰਤੀ, ਭੂਮੀ,


www.sikhbookclub.com

4. ਅਧਰਮਾ : ਧਰਮ ਵਿਰੁਧ, ਧਾਰਮਿਕ ਮਰਯਾਦਾ ਦੇ ਵਿਰੁਧ ।

5. ਆਦਿ ਗ੍ਰੰਥ ਪੰਨਾ 305.

6. ਇਸ ਭਾਗ ਵਿਚ ਗੁਰੂ ਜੀ ਦੀ ਨਿਰਕਰਣੀ ਦਾ ਵਿਸਤ੍ਰਿਤ ਵਿਵਰਣ ਪੇਸ਼ ਕੀਤਾ ਗਿਆ ਹੈ ।

7. ਗੁਰਸਿਖ ਇਕ ਅਜਿਹਾ ਪਾਰਸ ਹੈ ਜਿਸਦੀ ਛੋਹ ਨਾਲ ਹੋਰ ਸੰਗੀ ਸਾਥੀ ਵੀ ਤਰ ਜਾਂਦੇ ਹਨ ।

8. ਉਸ ਦੇ ਗੁਣ ਲਿਖਣ ਵਿਚ ਨਹੀਂ ਆ ਸਕਦੇ ।

9. ਸੁਭਾਇ ; ਪਾਠਾਂਤਰ ਸੁਹਾਇ : ਅਰਥਾਂ ਵਿਚ ਕੋਈ ਤਬਦੀਲੀ ਨਹੀਂ ਆਉਂਦੀ ।

SIKHBOOKCLUB.COM

 www.sikhbookclub.com

ੴ ਸਤਿਗੁਰ ਪ੍ਰਸਾਦਿ ।

## ਸਾਖੀ ੮

## ਸ੍ਰੀ ਸਤਿਗੁਰੂ ਜੀ ਕੇ ਜੋਤੀ ਜੋਤ ਸਮਾਵਣੇ ਕੀ ਵਾਰਤਾ

### ਦੋਹਰਾ

ਹਰਿ ਨਿਰਗੁਣ ਸਰਗੁਨ ਰੂਪ ਧਰ ਜਗ ਮੈ ਕਰੇ ਬਿਹਾਰ ।
ਸਤਿਗੁਰ ਸਰੂਪ ਅਦਭੁਤ ਜਗਤ ਜਿਹ ਦਰਸਨ ਭਵਨਿਧ ਪਾਰ । ੧ ।

### ਚੌਪਾਈ

ਅਚਰਜ ਰੂਪ ਸਤਿਗੁਰ ਦਇਆਲ । ਜਿਸ ਦਰਸਨ ਜਗ ਹੋਇ ਨਿਹਾਲ ।
ਨਰ ਮੁਘਧ ਮਲੀਨ ਹੋਹਿ ਸੁਰ ਦੇਵ । ਸਰਲ ਜਨਮ ਸਤਿਗੁਰ ਕੀ ਸੇਵ । ੨ ।
ਪਰਮਧਾਮ ਗੁਰ ਚਿਤਵਨ ਕੀਨਾ । ਯਹਿ ਬਿਧ ਸਿਖਨ ਕੋ ਕਹਿ ਦੀਨਾ ।
ਸਭ ਸੰਗਤ ਲਿਖ ਹੁਕਮ ਪਠਾਵੋ । ਮਮ ਦਰਸਨ ਕੋ ਸਭ ਮਿਲ ਆਵੋ । ੩ ।[1]
ਜਬ ਸੰਗਤ ਕੋ ਹੁਕਮੁ ਗੁਰ ਗਇਆ । ਦੇਖਤ ਹੁਕਮ ਨਿਸਚੇ ਮਨ ਭਇਆ ।
ਸਗਲ ਸਿਖ ਮਿਲ ਦਰਸਨ ਆਏ । ਆਇ ਸਤਿਗੁਰ ਕੇ ਦਰਸਨ ਪਾਏ । ੪ ।
ਸਭ ਸੰਗਤ ਪ੍ਰਤਿ ਪ੍ਰਭ ਬਚਨ ਬਖਾਨਾ । ਅਬ ਪਰਮਧਾਮ ਮੈ ਕਰੋ ਪਿਆਨਾ ।
ਮਮ ਪਾਛੈ ਭਜਨ ਕੀਰਤਨ ਕਰਨਾ । ਸੋਕ ਬਿਉਗ ਮਨ ਮੈ ਨਹੀ ਧਰਨਾ । ੫ ।[2]

### ਦੋਹਰਾ

ਨਿਜ-ਸਰੂਪ ਮੈ ਲੀਨ ਹੋਹੁ ਜਨਮ ਮਰਨ ਮੋਹ ਨਾਹ ।
ਜੋ ਮੋ ਕੋ ਐਸੇ ਬੁਝੇ ਮੈ ਮੋ ਪਦ ਮਾਹਿ ਸਮਾਹਿ । ੬ ।

### ਚੌਪਾਈ

ਸੋਲਹ ਸੈ ਅਠ-ਸੰਮਤ[3] ਰਹਾ । ਭਾਦੋਂ ਸੁਦੀ ਤ੍ਰਿਤੀਆ ਥਿਤ ਅਹਾ ।
ਪਹਰ ਰਾਤ ਪਿਛਲੀ ਜਬ ਰਹੀ । ਤਬ ਸਤਿਗੁਰ ਦਇਆਲ ਸਿਖਨ ਸੋ ਕਹੀ । ੭ ।
ਲਿਆਵੋ ਜਲ ਮੈ ਕਰੋ ਸਨਾਨੁ । ਅਰੁ ਕੀਰਤਨ ਹੋਵੈ ਨਿਰਬਾਨ ।
ਅੰਮ੍ਰਿਤ ਜਲ ਸਨਾਨ ਪ੍ਰਭ ਕੀਨਾ । ਭੂਮ ਆਸਨ ਹੋਏ ਹੋਏ ਆਸੀਨਾ । ੮ ।

 www.sikhbookclub.com

ਸਭ ਸੰਗਤ ਕੌ ਲੀਆ ਬੁਲਾਇ । ਸਭ ਪਰ ਖੁਸੀ ਭਈ ਗੁਰ ਭਾਇ ।
ਜੋ ਜਿਹ ਮਨ ਮੋ ਚਿਤਵਨ ਕੀਨਾ । ਮਨ ਬਾਛਤ ਫਲ ਸਭ ਕੋ ਦੀਨਾ । ੯ ।
ਸਭ ਸੰਗਤ ਆਗਿਆ ਕਰੀ ਦਇਆਲ । ਮੈ ਪਰਮਧਾਮ ਜਾਨਾ ਇਹ ਕਾਲ ।
ਪਾਛੇ ਭਜਨ ਕੀਰਤਨ ਤੁਮ ਕਰਨਾ । ਕੁਝ ਸੋਗ ਬਿਓਗ ਨਹੀ ਮਨ ਧਰਨਾ । ੧੦ ।

### ਦੋਹਰਾ

ਪ੍ਰਿਥੀ ਚੰਦ ਅਰ ਮਹਾ ਦੇਵ ਅਰਜਨ ਦੇਵ ਦਇਆਲ ।
ਆਏ ਸਭ ਚਰਨੀ ਪਰੇ ਖੁਸੀ ਭਈ ਤਿਹ ਕਾਲ । ੧੧ ।

### ਚੌਪਾਈ

ਤਬ ਅਦਭੁਤ ਚਲਤ ਦਇਆਲ ਗੁਰ ਕੀਨ । ਜੋਤ ਮਾਹ ਜੋਤ ਭਈ ਲੀਨ ।
ਜੈਸੇ ਜਲ ਮੋ ਜਲ ਮਿਲ ਜਾਇ । ਅਗਨ ਮਾਹਿ ਜਿਉ ਅਗਨ ਸਮਾਇ । ੧੨ ।
ਜਿਮ ਅਕਾਸ ਪਵਨ ਹੋਇ ਲੀਨ । ਅਚਰਜ ਲੀਲਾ ਸਤਿਗੁਰ ਕੀਨ ।
ਜਿਹ ਆਵਨੁ ਜਾਨੁ ਨਿਕਟਿ ਨਹ ਦੂਰ । ਪ੍ਰਭ ਪੂਰਨ ਜੋਤ ਰਹੇ ਸਭ ਪੂਰ । ੧੩ ।
ਮਿਲ ਸੰਗਤ ਰਚਿਓ ਪਵਿਤ੍ਰ ਬਿਬਾਨ । ਸਤਿਗੁਰ ਦੇਹ ਕਰਾਇ ਸਨਾਨ ।
ਅਤ ਪਵਿਤ੍ਰ ਬਸਤ੍ਰ ਪਹਰਾਏ । ਤੀਰ ਬਿਪਾਸ ਚਿਤ ਸੁਹਾਏ । ੧੪ ।
ਭਜਨ ਕਰਤ ਲੇ ਚਲੇ ਬਿਬਾਨ । ਸਭ ਮਗ ਬਿਵਹਾਰ ਭਏ ਪਰਮਾਨ ।
ਬਿਪਾਸਾ ਕੰਠੇ ਭਇਆ ਸਿਸਕਾਰ । ਹਰਿ ਗੁਰ ਲੀਲਾ ਅੰਤ ਨ ਪਾਰ । ੧੫ ।

SIKHBOOKCLUB.COM

### ਦੋਹਰਾ

ਪਰਮ ਚਰਿਤ੍ਰ ਸਤਿਗੁਰ ਕਥਾ ਜੋ ਪੜੇ ਸੁਨੇ ਬੀਚਾਰ ।
ਗੁਰ-ਸਿਖੀ ਤਾ ਕੋ ਮਿਲੇ ਭਵਨਿਧ ਉਤਰੇ ਪਾਰ । ੧੬ ।

### ਦੋਹਰਾ

ਸੋਢੀ ਕੁਲ ਹਰਦਾਸ ਪਿਤ ਦਇਆ ਮਾਤ ਰਾਮਦਾਸ ।
ਭਾਨੀ ਪਤਿ ਸੁਤ ਅਰਜਨੰ, ਮਹਾਦੇਵ, ਪ੍ਰਿਥੀਆਸ । ੧੭ ।[4]
੬ ਛਿਆ ਬਰਖ ੧੧ ਯਾਰਾਂ ਮਹੀਨੇ ੧੮ ਅਠਾਰਾਂ ਦਿਨ ।
ਸ੍ਰੀ ਗੁਰੂ ਰਾਮਦਾਸ ਜੀ ਸਾਹਿਬ ਗੁਰਿਆਈ ਵਿਚ ਸਰੀਰ ਰਖਿਆ ।[5]

**ਸਾਖੀ ਪੂਰਨ ਹੋਈ** । ੧੦੮ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

### ਟਿਪਣੀਆਂ ਅਤੇ ਹਵਾਲੇ

1. ਗੁਰੂ ਜੀ ਦੀ ਜ਼ਿੰਦਗੀ ਦੇ ਅੰਤਿਮ ਚਰਣ ਦੀ ਗਾਥਾ ਬਿਆਨ ਕੀਤੀ ਗਈ ਹੈ । ਇਹ ਚਰਣ ਪਹਿਲੇ ਹੋਏ ਗੁਰੂ ਸਾਹਿਬਾਨ ਦੇ ਅੰਤਿਮ ਚਰਣ ਵਰਗਾ ਹੀ ਹੈ ।

2. ਗੁਰੂ ਜੀ ਨੇ ਕਿਹਾ ਕਿ ਮੇਰੇ ਪਰਮਧਾਮ ਜਾਣ ਮਗਰੋਂ ਵਿਯੋਗ-ਰੁਦਨ ਕਰਨ ਦੀ ਲੋੜ ਨਹੀਂ ਸਗੋਂ

 www.sikhbookclub.com

ਨਿਰਬਾਣ ਕੀਰਤਨ ਕਰਨ ਦੀ ਲੋੜ ਹੈ ।

3. ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਇਥੇ 'ਅਠਸਠ' ਹੈ ।

4. ਇਹ ਵਿਵਰਣ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚ ਨਹੀਂ ਹੈ ।

5. ਗੁਰੂ ਜੀ ਦਾ ਸੰਬੰਧ ਸੋਢੀ ਬੰਸ ਨਾਲ ਹੈ, ਉਨ੍ਹਾਂ ਦੇ ਪੂਜ ਪਿਤਾ ਜੀ ਸ੍ਰੀ ਹਰਿ ਦਾਸ, ਮਾਤਾ ਜੀ ਦਾ ਨਾਂ ਦਇਆ ਜੀ. ਸੁਪਤਨੀ ਦਾ ਨਾਂ ਬੀਬੀ ਭਾਨੀ ਜੀ ਅਤੇ ਪੁਤਰ ਪ੍ਰਿਥੀ ਦਾਸ, ਮਹਾਂਦੇਵ ਅਤੇ ਗੁਰੂ ਅਰਜਨ ਦੇਵ ਜੀ ਸਨ ।

6. ਇਥੇ ਵੀ ਅੰਤ ਵਿਚ "ਸ੍ਰੀ ਵਾਹਿਗੁਰੂ ਮੁਖ ਕਰੋਂ ਉਚਾਰ, ਹੋਇ ਦਇਆਲ ਕਰ ਲਏ ਉਧਾਰ" ਹੋਣਾ ਚਾਹੀਦਾ ਹੈ । ਇਸ ਲਈ ਇਥੇ ਇਹ ਤੁਕਾਂ ਸ਼ਾਮਿਲ ਕਰਨੀਆਂ ਉਚਿਤ ਸਮਝੀਆਂ ਜਾਂਦੀਆਂ ਹਨ ।

---

 www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧

## ਲੀਲਾ ਪਾਤਸਾਹੀ ਪੰਜਵੀਂ ਕੀ ਨਿਰੂਪਨ ਹੋਇਗੀ

### ਦੋਹਰਾ

ਘਨ ਆਗੇ ਜਿਮ ਰਵਿ ਲੁਕੇ ਹੋਇ ਨ ਕਾਹੂ ਭਾਸ।
ਜਬ ਭਇਆ ਨਿਵਰਤ ਅਗਿਆਨ ਘਨ ਸਤਿਗੁਰ ਰਵਿ ਭਇ ਪ੍ਰਕਾਸ। ੧।[1]

### ਚੌਪਾਈ

ਗੁਰ-ਪੁਰਬ ਅਰੰਭ ਸਤਿਗੁਰ ਕਾ ਕੀਨਾ। ਸਭ ਬਿਪ੍ਰ[2] ਅਥਿਤਨ[3] ਨਿਵਤਾ[4] ਦੀਨਾ।
ਦੇਸ ਦੇਸ ਕੀ ਸੰਗਤ ਆਈ। ਮਿਲ ਕੀਰਤਨ ਭਜਨ ਕਰੇ ਗੁਰ ਭਾਈ। ੨।
ਅਮ੍ਰਿਤ ਪ੍ਰਸਾਦ ਸਭਨ ਭੁੰਗਾਏ। ਮਹਾ ਅਨੰਦ ਸਤਿਗੁਰ ਗੁਨ ਗਾਏ।[5]
ਸ੍ਰੀ ਮੋਹਰੀ ਜੀ ਜਾਨ ਪ੍ਰਬੀਨ। ਗੁਰ ਪਰਗਟ ਕਰਨ ਅਰੰਭ ਮਨ ਕੀਨ। ੩।
ਸਭ ਸਿਖ ਸੰਗਤ ਇਕਤ੍ਰ ਹੋਇ ਆਏ। ਤੀਨੋ ਸਾਹਿਬ ਲੀਏ ਬੁਲਾਏ।
ਪ੍ਰਿਥੀ ਚੰਦ ਮਹਾ ਦੇਵ ਸੁਜਾਨ। ਅਰਜਨ ਦੇਵ ਅਲਖ ਮਹਾਨ। ੪।
ਸ੍ਰੀ ਮੋਹਰੀ ਸਾਹਬ ਬਾਤ ਚਲਾਈ। ਸੰਗਤ ਕਿਸ ਕੇ ਲਾਗੇ ਪਾਈ।
ਸ੍ਰੀ ਗੁਰ ਰਾਮਦਾਸ ਕਾਹੂ ਤਿਲਕ ਨ ਦੀਨਾ। ਤੁਮ ਤੀਨੋ ਸੁਤ ਹੋ ਪਰਮ ਪਰਬੀਨ।੫।[7]

### ਦੋਹਰਾ

ਤਿਲਕ ਸਿੰਘਾਸਨ ਅਮਰ ਗੁਰ ਦੀਨਾ ਗੁਰ ਰਾਮਦਾਸ।
ਅਟਲ ਗੁਰਿਆਈ ਸਦਾ ਦਈ ਗੁਰ ਰਾਮਹਿ ਕੁਲਹਿ ਨਿਵਾਸ। ੬।

### ਚੌਪਾਈ

ਤੁਮਰੈ ਪਿਤਾ ਕੋ ਤਿਲਕ ਸਿੰਘਾਸਨ। ਜੋ ਲਾਇਕ ਸੋ ਬੈਸੇ ਆਸਨ।
ਅਉਰ ਕਾਹੂ ਕੋ ਦਾਵਾ ਨਾਹੀ। ਗੁਰ ਅਮਰ ਦਾਤ ਸੋ ਫਿਰਨ ਫਿਰਾਹੀ। ੭।
ਤਬ ਪ੍ਰਿਥੀਚੰਦ ਮਹਾਦੇਵ ਬੋਲੇ। ਅਤਿ ਬਿਨੀਤ ਮੁਖ ਬਚਨ ਅਮੋਲੇ।
ਹੇ ਸਾਹਬ ਏਹੁ ਭਗਤ ਸਿੰਘਾਸਨ। ਬੈਠੇ ਸੋ ਜੋ ਲਾਇਕ ਆਸਨ। ੮।[8]


www.sikhbookclub.com

## ਬਾਬਾ ਪ੍ਰਿਥੀ ਚੰਦ ਵਾਰ

### ਚਉਪਈ

ਮਮ ਪਿਤਾ ਦਾਤ ਅਮਰ ਗੁਰ ਦੀਨਾ । ਤਬ ਬਚਨ ਬਖਸ ਅਰਜਨ ਕੋ ਕੀਨਾ ।
ਬਾਨੀ ਚੌਹਥ ਸ੍ਰੀ ਮੁਖ ਕਹਾ । ਤਬ ਤੇ ਨਿਸਚਾ ਹਮ ਮਨ ਰਹਾ । ੯ ।[9]
ਹਮ ਗੁਰ ਸਿੰਘਾਸਨ ਕੋ ਜਜੇ । ਜੋ ਬਹੇ ਸਿੰਘਾਸਨ ਤਾ ਕੋ ਭਜੇ ।
ਮਾਨਸ ਥਾਪੇ ਗੁਰੂ ਨ ਹੋਇ । ਆਪੇ ਆਪ ਨਿਰੰਜਨ ਸੋਇ । ੧੦ ।

### ਦੋਹਰਾ

ਗੁਰਿਆਈ ਅਰਜਨ ਦੇਵ ਕੋ ਬਖਸੀ ਅਮਰ ਕਰਤਾਰ ।
ਤਿਲਕ ਸਿੰਘਾਸਨ ਤਿਸੁ ਸਜੇ ਹਮ ਤਿਸ ਪੂਜਨ ਹਾਰ । ੧੧ ।

### ਚੌਪਾਈ

ਤਬ ਸਨਮੁਖ ਸਾਹਿਬ ਮੋਹਰੀ ਦਇਆਲ । ਯਹ ਬਿਧ ਸੁਨ ਮਨ ਭਏ ਖੁਸਾਲ ।
ਸ੍ਰੀ ਅਰਜਨ ਦੇਵ ਤਬ ਲੀਏ ਬੁਲਾਏ । ਸਤਿਗੁਰ ਸਿੰਘਾਸਨ ਪਰ ਬੈਠਾਏ । ੧੨ ।
ਮੋਹਰੀ ਸਾਹਿਬ ਤਿਲਕ ਤਬ ਲੀਨਾ । ਨਿਜ ਕਰ ਨਲਏਰ ਭੇਟ ਤਬ ਕੀਨਾ ।
ਪ੍ਰਗਟ ਜੋਤ ਜਗ-ਮਗ ਉਜਿਆਰਾ । ਸਭ ਸੰਗਤ ਕੀਆ ਜੈ ਜੈ ਕਾਰਾ । ੧੩ ।[10]
ਪੂਜਾ ਅਰਚਾ ਸੰਗਤ ਕਰੀ । ਪ੍ਰਗਟ ਜੋ ਸਤਿਗੁਰ ਨਰਹਰੀ ।
ਗੁਰ ਅਰਜਨ ਦੇਵ ਜਗ ਕੀਆ ਪ੍ਰਕਾਸਾ । ਦੇਖ ਦਰਸ ਮਨ ਪੂਰੇ ਆਸਾ । ੧੪ ।
ਪੁਨ ਪ੍ਰਿਥੀਚੰਦ ਰੋਸ ਮਨ ਰੀਨਾ । ਦੇਖਿ ਬਿਭੂਤ ਮਨ ਭਇਆ ਮਲੀਨਾ ।[11]
ਥਾਪਿਆ ਥਪੇ ਨ ਕੀਤਾ ਹੋਇ । ਜਿਸ ਪ੍ਰਗਟ ਪ੍ਰਤਾਪ ਜਗਤ ਗੁਰ ਸੋਇ । ੧੫ ।[12]

### ਦੋਹਰਾ

ਜਬ ਭ੍ਰਮ ਘਨ ਆਡ ਨਿਵਰਤ ਹੋਇ ਤਬ ਪ੍ਰਗਟੇ ਸਤਿਗੁਰ ਭਾਨ ।
ਭਗਤ ਪ੍ਰਕਾਸ ਸਰਬੰ ਭਇਆ ਸਰਬ ਭਇਆ ਗੁਰ ਗਿਆਨ । ੧੬ ।

### ਪ੍ਰਥਮ ਪ੍ਰਸੰਗ ਸਤਿਗੁਰ-ਪ੍ਰਕਾਸ਼ ਸੰਪੂਰਨ । ੧੨੨ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

### ਟਿਪਣੀਆਂ ਅਤੇ ਹਵਾਲੇ

1. ਜਿਸ ਤਰ੍ਹਾਂ ਸੂਰਜ ਬਦਲਾਂ ਓਹਲੇ ਛਿਪ ਜਾਂਦਾ ਹੈ ਅਤੇ ਕਿਸੇ ਨੂੰ ਵੀ ਇਸਦਾ ਅਹਿਸਾਸ ਨਹੀਂ ਹੁੰਦਾ । ਇਸੇ ਤਰ੍ਹਾਂ ਜਦੋਂ ਅਗਿਆਨ ਰੂਪੀ ਬਦਲ ਹਟ ਜਾਂਦੇ ਹਨ ਤਾਂ ਸਤਿਗੁਰੂ ਰਵਿ ਦਾ ਪ੍ਰਕਾਸ਼ ਆਪਮੁਹਾਰੇ ਪ੍ਰਗਟ ਹੋ ਜਾਂਦਾ ਹੈ ।
2. ਬਿਪ੍ਰ : ਬ੍ਰਹਿਮਣ, ਪ੍ਰੋਹਤ, ਪੰਡਿਤ, ਪਾਂਧੇ ।
3. ਅਤਿਥਿੰਨ : ਅਤਿਥੀ, ਪ੍ਰਾਹੁਣੇ, ਮਹਿਮਾਨ ।

 www.sikhbookclub.com

4. ਨਿਵਤਾ : ਨਿਓਤਾ, ਸੱਦਾ ਪਤਰ।

5. ਇਹ ਦੋ ਤੁਕਾਂ ਪੁਰਾਤਤਵ ਵਿਭਾਗ ਵਾਲੀ ਪੋਥੀ ਤੋਂ ਲਈਆਂ ਗਈਆਂ ਹਨ।

6. ਗੁਰੂ ਰਾਮਦਾਸ ਜੀ ਦੇ ਤਿੰਨਾਂ ਸੁਪੁਤੱਰਾਂ ਸ੍ਰੀ ਪ੍ਰਿਥੀ ਚੰਦ, ਮਹਾਦੇਵ ਅਤੇ ਗੁਰੂ ਅਰਜਨ ਦੇਵ ਜੀ ਨੂੰ ਬੁਲਾਇਆ।

7. ਕਵੀ ਦਾ ਇਹ ਕਹਿਣਾ ਕਿ ਗੁਰੂ ਰਾਮਦਾਸ ਜੀ ਨੇ ਗੁਰਿਆਈ ਕਿਸੇ ਨੂੰ ਪ੍ਰਦਾਨ ਨਹੀਂ ਕੀਤੀ ਸੀ ਇਹ ਕੰਮ ਭੱਲਾ ਖ਼ਾਨਦਾਨ ਦੀ ਸਹਾਇਤਾ ਨਾਲ ਸਿਰੇ ਚੜ੍ਹਿਆ। ਇਤਿਹਾਸ ਅਨੁਸਾਰ ਵੀ ਨਹੀਂ ਅਤੇ ਤਰਕ ਸੰਗਤ ਵੀ ਨਹੀਂ। ਇਹ ਸਿਰਫ਼ ਭੱਲਾ ਖ਼ਾਨਦਾਨ ਦੀ ਵਡਿਆਈ ਨੂੰ ਉਜਾਗਰ ਕਰਨ ਲਈ ਹੀ ਪੇਸ਼ ਕੀਤਾ ਗਿਆ ਹੈ। ਬੇਸ਼ਕ ਤੱਥਾਂ ਦਾ ਬਲਿਦਾਨ ਵੀ ਕਰਨਾ ਪਿਆ ਹੈ।

8. ਜੇ ਪ੍ਰਿਥੀ ਚੰਦ ਜੀ ਇਹ ਗਲ ਮੰਨ ਹੀ ਗਏ ਸਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਹੀ ਗੁਰਆਈ ਦੇ ਲਾਇਕ ਹਨ ਤਾਂ ਵਿਰੋਧ ਕਿਸ ਗਲ ਦਾ ਸੀ?

9. ਕਵੀ ਨੇ ਖ਼ਾਹ ਮਖ਼ਾਹ ਸ੍ਰੀ ਪ੍ਰਿਥੀ ਚੰਦ ਜੀ ਦੀ ਉਸਤਤ ਕਰਨ ਦੀ ਕੋਸ਼ਿਸ਼ ਕੀਤੀ ਹੈ ਜਦੋਂ ਕਿ ਇਹ ਗਲ ਨਾ ਤਾਂ ਸਿੱਖ ਪਰੰਪਰਾ ਦੇ ਅਨੁਕੂਲ ਹੈ ਅਤੇ ਨਾ ਹੀ ਸਿੱਖ ਇਤਿਹਾਸ ਇਸ ਦੀ ਹਾਮੀ ਭਰਦਾ ਹੈ। ਕਵੀ ਦਾ ਮਨੋਰਥ ਕੁਝ ਵੀ ਹੋਵੇ ਜਿਗਿਆਸੂ ਦੇ ਮਨ ਵਿਚ ਕਈ ਪ੍ਰਕਾਰ ਦੇ ਸ਼ੰਕੇ ਉਤਪੰਨ ਹੁੰਦੇ ਹਨ।

10. ਮੋਹਰੀ ਸਾਹਿਬ ਦੀ ਵਡਿਆਈ ਵੀ ਇਥੇ ਵਾਧੂ ਹੀ ਪ੍ਰਤੀਤ ਹੁੰਦੀ ਹੈ।

11. ਜੇ ਸਾਰਾ ਕੁਝ ਭੱਲਾ ਖ਼ਾਨਦਾਨ ਦੀ ਮਿਹਰਬਾਨੀ ਅਤੇ ਸਰਬ ਸੰਮਤੀ ਨਾਲ ਹੀ ਹੋਇਆ ਸੀ ਤਾਂ ਸ੍ਰੀ ਪ੍ਰਿਥੀ ਚੰਦ ਦੀ ਨਾਰਾਜ਼ਗੀ ਦਾ ਕੀ ਮਤਲਬ?

12. ਇਸ ਸਾਖੀ ਵਿਚ ਬਹੁਤ ਸਾਰੀਆਂ ਗੱਲਾਂ ਮੁਤਜ਼ਾਦ ਹਨ:

ਗੁਰੂ ਰਾਮਦਾਸ ਜੀ ਨੇ ਗੁਰਆਈ ਖ਼ੁਦ ਅਰਜਨ ਦੇਵ ਜੀ ਨੂੰ ਨਹੀਂ ਸੌਂਪੀ, (2) ਗੁਰਿਆਈ ਦਾ ਤਿਲਕ ਬਾਬਾ ਮੋਹਰੀ ਜੀ ਨੇ ਲਗਾਇਆ (3) ਬਾਬਾ ਬੁਢਾ ਜੀ ਦਾ ਕਿਧਰੇ ਵੀ ਸੰਕੇਤ ਨਹੀਂ ਕੀਤਾ ਗਿਆ। (4) ਪਹਿਲਾਂ ਤਾਂ ਪ੍ਰਿਥੀ ਚੰਦ ਗੁਰੂ ਅਰਜਨ ਦੇਵ ਜੀ ਦੀ ਲਿਆਕਤ/ਪਾਤਰਤਾ ਦਾ ਕਾਇਲ ਹੈ ਅਤੇ ਬਾਅਦ ਵਿਚ ਉਨ੍ਹਾਂ ਦਾ ਵਿਰੋਧ ਕਰਦਾ ਹੈ।

ਇਹ ਸਾਰੀਆਂ ਗੱਲਾਂ ਸਿੱਖ ਪਰੰਪਰਾ ਅਤੇ ਸਿੱਖ ਇਤਿਹਾਸ ਦੇ ਅਨੁਸਾਰ ਨਹੀਂ ਹਨ।

 www.sikhbookclub.com

ੴ ਸਤਿਗੁਰ ਪ੍ਰਸਾਦਿ ।

## ਸਾਖੀ ੨

## ਉਸਤਤ ਲੀਲਾ ਸਤਿਗੁਰ ਕੀ ਨਿਰੂਪਣ ਹੋਇਗੀ ।

### ਦੋਹਰਾ

ਹਰਿ ਗੁਰਬਾਨੀ ਰੂਪ ਧਰ ਕੀਨਾ ਜਗਤ ਪ੍ਰਕਾਸ ।
ਗਿਆਨ ਭਾਨ ਕੇ ਉਦੇ ਤੇ ਤਿਮਰ ਅਗਿਆਨ ਬਿਨਾਸ । ੧ ।

### ਸ੍ਵੈਯਾ

ਭਗਤ ਸਿੰਘਾਸਨ ਬੈਠ ਦਇਆਲ ਸੁਬਾਨੀ ਹਰਿ ਜਸੁ ਛਤ੍ਰ ਧਰਿਓ ।
ਤਾ ਕੇ ਪ੍ਰਕਾਸ ਭਇਓ ਤਿਹ ਮੰਡਲ ਸਭ ਘਟ ਤਾਸ ਸੁਬਾਸ ਕਰਿਓ ।
ਫੁਨਿ ਤਤਗਿਆਨ ਉਦਾਰ ਉਚਾਰ ਦਸੋ ਦਿਸ ਪਾਵਨ ਚਾਮਰ ਢੁਰਿਓ ।
ਸ੍ਰੀ ਅਰਜਨ ਦੇਵ ਅਪਾਰ ਗੁਰੂ ਜਗ ਕੀਰਤ ਹਰਿ ਜਸੁ ਅਮਰ ਫੁਰਿਓ । ੨ ।

ਹਰਿ ਭਗਤ ਉਦਾਰ ਸਰੋਵਰ ਧਾਰ ਕੇ ਪ੍ਰੇਮ ਕੇ ਬਾਰ ਸੁਧਾਰ ਭਰਿਓ ।
ਤਿਹ ਜੋਗੁ ਵੈਰਾਗ ਸੁਭਗਤ ਗਿਆਨ ਰੁਚਰ ਸੁਭ ਘਾਟ ਸੁਚਾਰ ਕਰਿਓ ।
ਸਭ ਸੰਗਤ ਸਿਖ ਸਨਾਨ ਕਰੇ ਗੁਰ ਮੰਤ੍ਰ ਬਿਚਾਰ ਸੋ ਧਿਆਨ ਧਰਿਓ ।
ਸ੍ਰੀ ਅਰਜਨ ਦੇਵ ਦਇਆਲ ਗੁਰੂ ਦੇ ਦਰਸਨ ਸ੍ਰਿਸਟ ਉਧਾਰ ਕਰਿਓ । ੩ ।[1]

### ਦੋਹਰਾ

ਸਭ ਸੰਗਤ ਕੋ ਉਪਦੇਸ ਹੋਇ ਸੁਭ ਕਰਮ ਕਰੋ ਮਨ ਪ੍ਰੀਤ ।
ਨਾਮ ਦਾਨ ਇਸਨਾਨ ਇਹ ਪੂਰਨ ਭਗਤ ਬਿਨੀਤ । ੪ ।[2]

ਇਨ ਕਰਮਨ ਤੇ ਭਗਤ ਹੋ ਸੋ ਦਾਇਕ ਤਤ ਗਿਆਨ ।
ਭਗਤ ਗਿਆਨ ਹੋਇ ਪ੍ਰੇਮ ਜੁਤ ਪਾਵੈ ਪਦੁ ਨਿਰਬਾਨ । ੫ ।[3]

### ਚੌਪਾਈ

ਸ੍ਰੀ ਮੁਖ ਇਹੁ ਉਪਦੇਸ ਸੁਨਾਵੈ । ਸਭ ਸੰਗਤ ਕੇ ਰਿਦੇ ਬਸਾਵੈ ।
ਉਰਿ ਧਾਰਤ ਹੋਵਤ ਪ੍ਰਕਾਸ । ਸੰਗ ਬਾਵਨ-ਚੰਦਨ ਢਾਕ ਪਲਾਸ । ੬ ।
ਕਰ ਕਿਰਪਾ ਸੰਗਤ ਕਰੀ ਉਧਾਰ । ਭਗਤ ਰੂਪ ਧਾਰਿਓ ਕਰਤਾਰ ।
ਸਤਿਗੁਰ ਮਹਿਮਾ ਕਹੀ ਨ ਜਾਇ । ਸੇਸ ਗਨੇਸ ਕਹਿ ਕਹਿ ਸੁਕਚਾਹਿ । ੭ ।

 www.sikhbookclub.com

ਬਲਵੰਡ ਪੁਤ੍ਰ ਸਤਾ ਤਹ ਆਇਆ ।[4] ਆਨ ਹਜੂਰ ਰਬਾਬ ਵਜਾਇਆ ।
ਗੁਰ ਉਸਤਤ ਕਰਿ ਗਾਵਨ ਲਾਗਾ । ਕਰੇ ਭਜਨ ਪ੍ਰੇਮ-ਰਸ ਪਾਗਾ[5] । ੮ ।
ਪਉੜੀ ਕਰ ਉਸਤਤ ਮੁਖਿ ਗਾਈ । ਟਿੱਕੇ ਕੀ ਵਾਰ ਮਾਹਿ ਸੋ ਲਾਈ ।
ਸਤਿਗੁਰ ਤਾ ਪਰ ਕ੍ਰਿਪਾ ਕਰੀ । ਸੰਗ ਵਾਰ ਲਗਾਇ ਗ੍ਰੰਥ ਲਿਖ ਧਰੀ । ੯ ।

**ਪੌੜੀ ਟਿੱਕੇ ਕੀ ਵਾਰ :[6]**

ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ।
ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮਿ ਖਲੋਆ ।
ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ ।
ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ।
ਤਖਤਿ ਬੈਠਾ ਅਰਜਨ ਗੁਰੂ ਸਤਿਗੁਰਿ ਕਾ ਖਿਵੈ ਚੰਦੋਆ ।
ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ।
ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ ।
ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ।
ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ । ੮ ।

SIKHBOOKCLUB.COM

**ਦੋਹਰਾ**

ਸੁਨ ਉਸਤਤ ਪੌੜੀ ਵਾਰ ਕੀ ਸਭ ਸੰਗਟ ਭਈ ਪ੍ਰਸੰਨ ।
ਅਤ ਨਿਸਚੇ ਮਨ ਮੈ ਭਈ ਧਨ ਗੁਰੂ ਜਗ ਧੰਨ । ੧੦ ।

**ਚੌਪਾਈ**

ਕਲ ਅਉ ਮਥੁਰਾ ਭਟ ਪੁਨ ਆਏ । ਅਤ ਭਾਇ ਭਗਤ ਪ੍ਰੇਮ ਰਸ ਛਾਏ ।
ਗੁਰ ਚਰਨ ਪਰਸ ਮਨ ਪਾਈ ਸਾਂਤ । ਗੁਰ ਉਸਤਤ ਕੀਨੀ ਬਹੁ ਭਾਂਤ । ੧੧ ।

**ਆਗੇ ਉਸਤਤ ਸਵੈਯੇ ਕਲ ਕੇ**

ੴ ਸਤਿਗੁਰ ਪ੍ਰਸਾਦਿ ॥

ਇਕ ਮਨਿ ਪੁਰਖੁ ਨਿਰੰਜਨੁ ਧਿਆਵਉ ।
ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ ।
ਗੁਨ ਗਾਵਤ ਮਨਿ ਹੋਇ ਬਿਗਾਸਾ ।
ਸਤਿਗੁਰ ਪੂਰਿ ਜਨਹ ਕੀ ਆਸਾ ।
ਸਤਿਗੁਰ ਸੇਵਿ ਪਰਮ ਪਦੁ ਪਾਯਉ ।
ਅਬਿਨਾਸੀ ਅਬਿਗਤੁ ਧਿਆਯਉ ।
ਤਿਸੁ ਭੇਟੇ ਦਾਰਿਦ੍ਰੁ ਨ ਚੰਪੈ ।
ਕਲ੍ਹ-ਸਹਾਰੁ ਤਾਸੁ ਗੁਨ ਜੰਪੈ ।

ਜੰਪਉ ਗੁਣ ਬਿਮਲ ਸੁਜਨ ਜਨ ਕੇਰੇ।
ਅਮਿਅ ਨਾਮੁ ਜਾ ਕਉ ਫੁਰਿਆ।
ਇਨ ਸਤਿਗੁਰੁ ਸੇਵਿ ਸਬਦ ਰਸ ਪਾਯਾ ਨਾਮ ਨਿਰੰਜਨ ਉਰਿ ਧਰਿਆ।
ਹਰਿ ਨਾਨ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ।
ਕਵਿ ਕਲ੍ਯ ਠਕੁਰ ਹਰਦਾਸ ਤਨੈ ਰਾਮਦਾਸ ਸਰ ਅਭਰ ਭਰੇ।

ਸਵਯੇ ਕਲ ਕੇ :

## ਸਵਈਏ ਮਹਲੇ ਪੰਜਵੇ ਕੇ ੫

ੴ ਸਤਿਗੁਰ ਪ੍ਰਸਾਦਿ ॥

ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ।
ਜਿਸੁ ਸਿਮਰਤ ਦੁਰਮਤਿ ਮਲੁ ਨਾਸੀ।
ਸਤਿਗੁਰ ਚਰਣ ਕਵਲ ਰਿਦ ਧਾਰੰ।
ਗੁਰ ਅਰਜੁਨ ਗੁਣ ਸਹਜਿ ਬਿਚਾਰੰ।
ਗੁਰ ਰਾਮਦਾਸ ਘਰਿ ਕੀਅਉ ਪ੍ਰਗਾਸਾ।
ਸਗਲ ਮਨੋਰਥ ਪੂਰੀ ਆਸਾ :
ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ।
ਕਲ੍ਯ ਜੋੜਿ ਕਰ ਸੁਜਸੁ ਵਖਾਣਿਓ।
ਭਗਤਿ ਜੋਗ ਕੌ ਜੈਤਵਾਰ ਹਰਿ ਜਨਕੁ ਉਪਾਯਅ।
ਸਬਦੁ ਗੁਰੂ ਪਰਕਾਸਿਓ ਹਰਿ ਰਸਨ ਬਸਾਯਉ।
ਗੁਰਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ।
ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ।੧।

### ਦੋਹਰਾ

ਕਲ ਭਗਤ ਉਸਤਤਿ ਕਰੀ ਸੁਨ ਸੰਗਤ ਭਈ ਖੁਸਾਲ।
ਸ੍ਰੀ ਸਤਿਗੁਰ ਜੀ ਕ੍ਰਿਪਾ ਕਰੀ ਕੀਨਾ ਕਲ ਨਿਹਾਲ। ੧੨।

### ਸਾਖੀ ਪੂਰਨ ਹੋਈ। ੧੦੭।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਰਰ ਲਏ ਉਧਾਰ।

### ਟਿਪਣੀਆਂ ਅਤੇ ਹਵਾਲੇ

1. ਕਵੀ ਨੇ ਗੁਰੂ ਅਰਜਨ ਦੇਵ ਜੀ ਦੀ ਉਪਮਾ ਮੁਕਤਕੰਠ ਨਾਲ ਕੀਤੀ ਹੈ।

2. ਗੁਰੂ ਅਰਜਨ ਦੇਵ ਜੀ ਨੇ ਸਿਖ ਰਹਿਤ ਮਰਯਾਦਾ ਦੀਆਂ ਤਿੰਨ ਬੁਨਿਆਦੀ ਗਲਾਂ/ਲੋੜਾਂ ਨਾਮ, ਦਾਨ, ਤੇ ਸਨਾਨ ਤੇ ਬਲ ਦਿਤਾ ਹੈ। ਬਾਕੀ ਹੋਰ ਸਾਰੀਆਂ ਗਲਾਂ ਇਨ੍ਹਾਂ ਤਿੰਨਾਂ ਦੇ ਅੰਤਰਗਤ ਹੀ ਆਉਂਦੀਆਂ ਹਨ।


www.sikhbookclub.com

3. ਸਤਿਗੁਰੂ ਦਾ ਮਿਲਾਪ, ਈਸ਼ਵਰ ਦੀ ਪ੍ਰਾਪਤੀ ਅਤੇ ਮੁਕਤੀ ਗੁਰਮਤਿ ਵਿਚ ਇਹ ਤਿੰਨ ਵਲ ਸ਼੍ਰੋਮਣੀ ਸਥਾਨ ਦੀਆਂ ਧਾਰਣੀ ਹਨ ।

4. ਭਾਈ ਬਲਵੰਡ ਅਤੇ ਭਾਈ ਸੱਤਾ ਭਾਈ ਮਰਦਾਨਾ ਜੀ ਦੀ ਕੁਲ ਵਿਚੋਂ ਸਨ । ਸਿਖ ਇਤਿਹਾਸਕਾਰਾਂ ਵਿਚ ਕਈਆਂ ਨੇ ਇਨ੍ਹਾਂ ਨੂੰ ਪਿਓ ਪੁਤਰ ਅਤੇ ਕਈਆਂ ਨੇ ਭਰਾ ਲਿਖਿਆ ਹੈ ।

5. ਉਹ ਪ੍ਰੇਮ ਰਸ ਭਰਿਆ (ਪ੍ਰੇਮ ਰਸ ਮਾਰਗ) ਸ਼ਬਦ ਕੀਰਤਨ ਕਰਦੇ ਸਨ ।

6. ਟਿਕੇ ਦੀ ਵਾਰ : ਆਦਿ ਗ੍ਰੰਥ ਪੰਨਾ 968.

7. ਇਹ ਵਾਰ ਆਦਿ ਗ੍ਰੰਥ ਵਿਚ ਸ਼ਾਮਿਲ ਕੀਤੀ ਗਈ ਹੈ ।

8. ਆਦਿ ਗ੍ਰੰਥ ਪੰਨਾ 968.

9. ਭੱਟਾਂ ਨੇ ਵੀ ਗੁਰੂ ਅਰਜਨ ਦੇਵ ਜੀ ਦੀ ਉਸਤਤ ਮੁਕਤ ਕੰਠ ਨਾਲ ਕੀਤੀ ਹੈ । ਇਥੇ ਭਟ ਕਲਸਹਾਰ ਅਤੇ ਭਟ ਮਥਰਾ ਦਾ ਜ਼ਿਕਰ ਵਿਸ਼ੇਸ਼ ਤੌਰ ਤੇ ਕੀਤਾ ਗਿਆ ਹੈ ।

10. ਕਲਸਹਾਰ ਦੇ ਸਵਈਏ ; ਮੈਂ ਉਸ ਅਵਿਨਾਸ਼ੀ ਅਤੇ ਅਚਲ ਪੁਰਖ ਨੂੰ ਸਿਮਰਣ ਕਰਦਾ ਹਾਂ ਜਿਸ ਦਾ ਸਿਮਰਨ ਕਰਨ ਨਾਲ ਦੁਰਮਤਿ ਦੀ ਮੈਲ ਦੂਰ ਹੋ ਜਾਂਦੀ ਹੈ । ਮੈਂ ਸਤਿਗੁਰ ਦੇ ਚਰਨ ਕੰਵਲ ਹਿਰਦੇ ਵਿਚ ਟਿਕਾਉਂਦਾ ਹਾਂ ਅਤੇ ਪ੍ਰੇਮ ਸਹਿਤ ਗੁਰੂ ਅਰਜਨ ਦੇਵ ਜੀ ਦੇ ਗੁਣ ਗਾਇਨ ਕਰਦਾ ਹਾਂ । ਹੇ ਗੁਰੂਦੇਵ ਮੈਂ ਹਥ ਬੰਨ੍ਹ ਕੇ ਆਪ ਦੀ ਉਸਤਤੀ ਕਰਦਾ ਹਾਂ । ਆਪ ਜੀ ਨੇ ਗੁਰੂ ਰਾਮਦਾਸ ਜੀ ਦੇ ਗ੍ਰਿਹ ਵਿਖੇ ਅਵਤਰਿਤ ਹੋਕੇ ਉਨ੍ਹਾਂ ਦੀਆਂ ਸਾਰੀਆਂ ਆਸਾਂ ਪੂਰਨ ਕੀਤੀਆਂ ਹਨ । ਗੁਰਮਤਿ ਕਾਰਣ ਆਪਨੇ ਈਸ਼ਵਰ ਨੂੰ ਪਛਾਣਿਆ ਹੈ । ਆਪ ਨੇ ਭਗਤੀ ਜੋਗ ਨੂੰ ਜਿਤ ਲਿਆ ਹੈ । ਕਵੀ ਆਪ ਰਾਜਾ ਜਨਕ ਨਾਲ ਉਪਮਾ ਦਿੰਦਾ ਹੈ ਆਪ ਦੀ ਜੀਭਾ ਤੇ ਹਰਿ ਦਾ ਨਿਵਾਸ ਹੈ ।

11. ਸਵਈਏ ਮਹਲੇ ਪੰਜਵੇਂ ਕੇ ਅਰਥਾਤ ਗੁਰੂ ਅਰਜਨ ਦੇਵ ਜੀ ਦੀ ਉਸਤਤ ਵਿਚ ਉਚਾਰਣ ਕੀਤੇ ਸਵਈਏ ।

12. ਕਵੀ ਭਟ ਕਲਸਹਾਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤ ਕਿਸ ਭਾਓ ਭਿੰਨੇ ਅੰਦਾਜ਼ ਵਿਚ ਕੀਤੀ ਗੁਰੂ ਸੰਗਤ ਉਸ ਤੋਂ ਬਹੁਤ ਪ੍ਰਭਾਵਿਤ ਹੋਈ ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ।

## ਸਾਖੀ ੩

## ਸਤਿਗੁਰ ਅਮ੍ਰਿਤਸਰ ਕੋ ਗਏ ਵਿਵਰਣ ਪੇਸ਼ ਹੋਇਆ ।

### ਦੋਹਰਾ

ਸ੍ਰੀ ਰਾਮਦਾਸ ਸਰ ਕੋ ਗਏ ਗੁਰ ਅਰਜਨ ਦੇਵ ਦਇਆਲ ।
ਅਦਭੁਤ ਲੀਲਾ ਤਹ ਰਚੀ ਸਭ ਸੰਗਤ ਕਰੀ ਨਿਹਾਲ ।੧।

### ਚੌਪਾਈ

ਅਮ੍ਰਿਤਸਰ ਜਬ ਸਤਿਗੁਰ ਗਏ । ਅਚਰਜ ਲੀਲਾ ਕੌਤਕ ਭਏ ।
ਸ੍ਰੀ ਰਾਮਦਾਸ-ਪੁਰ ਨਗਰ ਬਸਾਏ । ਬਡਭਾਗੀ ਬਸੇ ਤਹਿ ਆਏ ।੨।
ਪੁਨਿ ਅਮ੍ਰਿਤਸਰ ਕੀਨਾ ਬਿਸਥਾਰੁ । ਖੋਦੇ ਮਾਟੀ ਸਿਖ ਅਪਾਰ ।
ਜੋ ਮਨ ਮਨਸਾ ਧਰ ਕਾਰ ਕਮਾਹੀ । ਸਫਲ ਪਦਾਰਥ ਚਿੰਦੇ ਪਾਹੀ ।੩।[1]
ਦੇਸ ਦੇਸ ਸੋ ਸਿਖ ਤਹ ਆਵੈ । ਖੋਦੇ ਮਾਟੀ ਸੀਸ ਉਠਾਵੈ ।
ਰੋਗ ਸੋਕ ਸਭ ਹੋਹਿ ਬਿਵਰਤ । ਗੁਰ ਪਰਉਪਕਾਰ ਕਰਿਉ ਪਰਵਿਰਤ ।੪।
ਨਿਸ ਦਿਨ ਭਜਨ ਕੀਰਤਨ ਤਹਾ ਹੋਇ । ਗੁਰਭਗਤਾ ਪ੍ਰੇਮੀ ਸਭ ਕੋਇ ।
ਨਿਤਪ੍ਰਤ ਸਤਿਗੁਰ ਦਰਸਨ ਕਰੇ । ਕੋਟ ਜਨਮ ਕੇ ਕਿਲਬਿਖ ਹਰੇ ।੫।[3]

### ਦੋਹਰਾ

ਗੁਰ-ਸੇਵਾ ਪਾਰਸ ਤਹਾ ਕਲ ਜੀਵ ਮੁਗਧ ਸਹ ਧਾਤ ।
ਪਾਰਸ ਪਰਸ ਕੰਚਨ ਹੁਵੈ ਕਛੁ ਸੰਖਿਆ ਲਿਖੀ ਨ ਜਾਤ ।੬।[4]

### ਚੌਪਾਈ

ਬਹਲੋਲ[5] ਵਫਰਾ ਜਾਤ ਤਿਸ ਅਹਾ । ਲਖੀ ਜੰਗਲ[6] ਗ੍ਰਿਹ ਤਿਸੁ ਰਹਾ ।
ਖਪਤੀ ਭਇਆ ਵਹ ਡੋਲਤ ਫਿਰੇ । ਬਕਤਾ ਫਿਰੇ ਸੋਰ ਬਹੁ ਕਰੇ ।੭।[7]
ਵਹ ਡੋਲਤ ਫਿਰਤ ਅਮ੍ਰਿਤਸਰ ਆਇਆ । ਲੋਕਨ ਤਿਸੇ ਤਮਾਸਾ ਪਾਇਆ ।
ਸਿਖ ਪੱਟ ਮਾਟੀ ਕੀ ਤਿਸ ਸਿਰ ਦੇਵੈ । ਜੇਤੀ ਜੇਤੀ ਦੇਵੈ ਤੇਤੀ ਲੇਵੈ ।੮।
ਬਹੁਤ ਕਾਲ ਐਸੇ ਤਹਾ ਭਈ । ਬਹਲੂਲ ਪ੍ਰੀਤ ਮਨ ਅਧਿਕ ਬਢਾਈ ।


www.sikhbookclub.com

ਵਾਹਿਗੁਰੂ ਮੁਖ ਉਕੇ ਟਰੈ । ਸਿਰ ਮਾਟੀ ਭਾਰ ਨਾਚੇ ਲੇ ਫੇਰੈ ।੯।
ਸਭ ਸਿਖ ਪ੍ਰੇਮ ਕਰ ਤਿਸੇ ਖੁਲਾਵੈ । ਊਚੇ ਸਬਦ ਮੁਖ ਗੁਰੂ ਜਪਾਵੈ ।
ਬਹੁ ਹੋਇ ਕਲਾਹਲ ਜਬ ਮੁਖ ਬੋਲੈ । ਸਭ ਸੰਗਤ ਤਾ ਸੋ ਕਰੈ ਕਲੋਲੈ ।੧੦।

## ਦੋਹਰਾ

ਕਰਮ ਕਾਲ ਇਹ ਜਨਮ ਧਰ ਹੂਆ ਖਪਤੀ ਰੂਪ ।
ਪੂਰਨ ਸਤਿਗੁਰ ਜਿਹ ਮਿਲੇ ਕਰੈ ਰੰਕ ਤੇ ਭੂਪ ।੧੧।[10]

## ਤੋਮਰ ਛੰਦ

ਬਹਲੋਲ ਕੀਨੀ ਦੋਰ ।
ਸੁਨਾ ਸਤਿਗੁਰੂ ਤਿਹ ਬੇਰ ।
ਬਹਲੋਲ ਲੀਆ ਬਲਾਇ ।
ਗੁਰ ਚਰਨ ਲਾਗਾ ਆਇ ।੧੨।
ਜਬ ਚਰਨ ਸਤਿਗੁਰ ਲਾਗ ।
ਮਸਤਕਿ ਜਗਿਓ ਤਿਸੁ ਭਾਗ ।
ਸਤਿਗੁਰੂ ਦਰਸਨ ਪਾਇ ।
ਅਮ੍ਰਿਤ[11] ਭਈ ਤਤ ਬ੍ਰਿਸਟਿ ।੧੩।[12]
ਪ੍ਰਭ ਕੀਨ ਕ੍ਰਿਪਾ ਦ੍ਰਿਸਟਿ ।
ਤਿਸ ਭਗਤ ਅਪਨੀ ਦੀਨ ।
ਗੁਪਤਨ ਗੁਰੂ ਤਿਸ ਕੀਨ ।੧੪।[13]
ਭਇਆ ਬਖਸ਼ੁ ਸਿਧ ਸਾਜ ।
ਬਹਲੋਲ ਪੂਰਨ ਕਾਜ ।
ਧਰ ਭਾਈ ਬਹਲੋ ਨਾਮ ।
ਰਿਧ ਸਿਧ ਦੀਨੀ ਤਾਮ ।੧੫।

## ਸੋਰਠਾ

ਧਰਿ ਭਾਈ ਬਹਲੋ ਨਾਮ ਰਿਧ ਸਿਧ ਸਤਿਗੁਰ ਦਈ ।
ਭਏ ਅਨੰਦ ਬਿਸਰਾਮ ਗੁਰਿਆਈ ਗੁਪਤਨ ਮਿਲੀ ।੧੬।

## ਚੌਪਾਈ

ਪੁਨਿ ਸਤਿਗੁਰ ਸ੍ਰੀ ਮੁਖ ਬਚਨ ਉਚਾਰਾ । ਸੁਨ ਬਹਲੋਲ ਤੂੰ ਮੋਹ ਪਿਆਰਾ ।
ਤੇਰੇ ਹੁਕਮ ਗੁਪਤ ਸਭ ਚਲੇ । ਕਬਹੂ ਤੁਮਰੋ ਬਚਨ ਨ ਟਲੇ ।੧੭।
ਅਬ ਹੋਇ ਬਿਦਾ ਤੁਮ ਘਰ ਕੋ ਜਾਵੈ । ਲੰਗਰ ਕਰ ਸਿਖਨ ਭੁੰਗਾਵੈ ।
ਮੇਰੇ ਨਿਮਿਤ ਕੋ ਲੰਗਰ ਕਰਨਾ । ਮਨ ਅਹੰਕਾਰ ਕਛੂ ਨਹੀ ਧਰਨਾ ।੧੮।

 www.sikhbookclub.com

ਬਹਲੋ ਬਿਦਾ ਤਬ ਭਏ । ਨਿਜ ਘਰ ਮੇਂ ਅਬ ਹੀ ਸੋ ਗਏ ।
ਭਇਆ ਪ੍ਰਾਪਤ ਸਿਧ ਸਮਾਜ । ਗੁਰ ਲੰਗਰ ਕਾ ਕੀਨਾ ਸਾਜ । ੧੯ ।[15]
ਸਿਖ ਸੰਗਤ ਕੀ ਸੇਵਾ ਹੋਇ । ਅਤਿਥ ਭੂਖਾ ਰਹੇ ਨ ਕੋਇ ।
ਦੂਧ ਭਾਤ ਸਾਧਨਿ ਭੰਗਾਵੈ । ਅਤ ਸਾਦਰ ਗੁਰ-ਬਚਨ ਕਮਾਵੈ । ੨੦ ।

## ਦੋਹਰਾ

ਅਮ੍ਰਿਤਸਰ ਕੀ ਟਹਲ ਤੇ ਤਰੇ ਸਿਖ ਕਈ ਕੋਟਿ ।[16]
ਸਤਿਗੁਰ ਬਚਨ ਜਿਹ ਮਨ ਬਸੇ ਤਿਸੁ ਕਲੁ[17] ਨ ਲਾਗੇ ਚੋਟਿ । ੨੧ ।

**ਸਾਖੀ ਪੂਰਨ ਹੋਈ । ੨੨੪ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਗੁਰੂ ਜੀ ਦੀਆਂ ਦਾਤਾਂ ਵਿਚੋਂ ਅਮ੍ਰਿਤਸਰ ਦਾ ਵਸਾਉਣਾ, ਅਤੇ ਹਰਿਮੰਦਰ ਸਰੋਵਰ ਦੀ ਉਸਾਰੀ ਵਲ ਸੰਕੇਤ ਹੈ ।

2. ਇਹ ਸਾਰਾ ਕੁਝ 'ਕਾਰ ਸੇਵਾ' ਦੁਆਰਾ ਹੀ ਕੀਤਾ ਗਿਆ ।

3. ਗੁਰਸਿਖ ਆਪਣੇ ਨਿਤਨੇਮ ਅਨੁਸਾਰ ਉਥੇ ਆਉਣ ਲਗੇ, ਕਥਾ, ਕੀਰਤਨ ਅਤੇ ਸੇਵਾ ਦਾ ਪ੍ਰਵਾਹ ਖੂਬ ਚਲਿਆ ।

4. ਕਵੀ ਇਥੇ ਗੁਰੂ ਸੇਵਾ ਨੂੰ ਪਾਰਸ ਕਹਿੰਦਾ ਹੈ ਅਤੇ ਇਸ ਨੂੰ ਪ੍ਰਾਪਤ ਕਰਨ ਵਾਲੇ ਗੁਰਸਿਖਾਂ ਦੀ ਵਡਿਆਈ ਕਰਦਾ ਹੈ ਜੋ ਸੋਨਾ ਬਣ ਗਏ ਹਨ ।

5. ਬਹਲੋਲ ਫਰੜਾ : ਫਰੜਾ ਜਾਤੀ ਦਾ ਭਾਈ ਬਹਲੋ ।

6. ਲਖੀ ਜੰਗਲ : ਮਾਲਵਾ (ਜੰਗਲ ਦੇਸ) ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬਖ਼ਸ਼ਿਸ਼ ਕੀਤੀ ਗਈ ਪਦਵੀ ਅਰਥਾਤ 'ਲਖ ਦੀ ਪੈਦਾਵਾਰ' ਵਾਲਾ ਜੰਗਲ ।

7. ਉਹਨੂੰ ਖਪਤ (ਝਲ) ਹੋ ਗਿਆ ਸੀ ਅਤੇ ਉਹ ਡੋਲਦਾ ਫਿਰਦਾ ਸੀ । ਜੋ ਵੀ ਕਰਦਾ ਸੀ, ਬੋਲਦਾ ਸੀ, ਅਤੇ ਰੌਲਾ, ਮੌਲਾ ਮਚਾਉਂਦਾ ਸੀ ।

8. ਉਹ ਬੇਸ਼ਕ ਡਾਵਾਂ ਡੋਲ ਹੋਇਆ ਫਿਰਦਾ ਸੀ ਪਰ 'ਵਾਹਿਗੁਰੂ' ਬੜੀ ਉਚੀ ਆਵਾਜ਼ ਵਿਚ ਵਾਹਿਗੁਰੂ ਬੋਲਦਾ ਸੀ ਤੇ ਸੰਗਤ ਉਸ ਨਾਲ ਕਲੋਲ ਕਰਦੀ ਸੀ ।

9. ਪੂਰਣ ਸਤਿਗੁਰੂ ਵਿਚ ਇਹ ਵਡਿਆਈ ਹੈ ਕਿ ਉਹ ਰੰਗ (ਕੰਗਾਲ ਗਰੀਬ) ਨੂੰ ਵੀ ਬਾਦਸ਼ਾਹ (ਰਾਜੇ ਭੂਮ) ਬਣਾ ਦਿੰਦਾ ਹੈ ।

10. ਇਹ ਦੋ ਤੁਕਾਂ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈਆਂ ਗਈਆਂ ਹਨ ।

11. ਬ੍ਰਿਸਟਿ : ਵ੍ਰਿਸ਼ਟਿ (ਵਰਖਾ) ਕਰਨ ਵਾਲੀ ਵਰਖਾ, ਮੀਂਹ, ਸਿੰਜਣ,

12. ਉਨ੍ਹਾਂ ਨੂੰ ਗੁਪਤ ਸ਼ਕਤੀਆਂ (ਗੁਪਤਨ) ਦਾ ਗੁਰੂ ਬਣਾ ਦਿੱਤਾ । ਕਵੀ ਥਾਂ ਪਰਥਾਂ ਗੁਪਤ ਸ਼ਕਤੀਆਂ

ਦੀਆਂ ਗਲਾਂ ਕਰਦਾ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਉਸਨੂੰ ਇਨ੍ਹਾਂ ਚੀਜ਼ਾਂ ਤੇ ਕੁਝ ਵਧੇਰੇ ਹੀ ਵਿਸ਼ਵਾਸ਼ ਸੀ ।

13. ਗੁਰੂ ਜੀ ਦੇ ਆਦੇਸ਼ ਅਨੁਸਾਰ ਉਸਨੇ ਗੁਰਸਿਖਾਂ ਨੂੰ ਭੋਜਨ ਛਕਾਇਆ।

14. ਉਹ ਦੁੱਧ ਚੌਲ ਸਾਧਾਂ/ਗੁਰਸਿੱਖਾਂ ਨੂੰ ਖੁਆਉਣ ਲਗਾ ਅਤੇ ਆਦਰ ਸਹਿਤ ਗੁਰੂ ਬਚਨਾਂ ਤੇ ਚਲਣ ਲਗਾ।

15. ਕੋਟਿ ; ਕਰੋੜ ਸੰਖਿਆ ਜਾਂ ਗਿਣਤੀ ਤੋਂ ਮੁਰਾਦ ਹੈ।

16. ਕਲੂ ; ਪਾਪ ; ਕਲਿਯੁਗ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ।

## ਸਾਖੀ ੪

## ਸ੍ਰੀ ਅੰਮ੍ਰਿਤਸਰ ਜੀ ਕੀ ਪੂਰਨ ਤਿਆਰੀ ਦੀ ਵਾਰਤਾ

### ਦੋਹਰਾ

ਸ੍ਰੀ ਅੰਮ੍ਰਿਤਸਰ ਮੁਕਤ ਧਾਮ ਪ੍ਰਭੂ ਪੂਰਨ ਕੀਆ ਤਿਆਰ ।
ਜਿਹ ਪਰਮ ਧਾਮ ਸੇਵਾ ਕਰੀ ਭਵਨਿਧ ਉਤਰੇ ਧਾਰਿ ।੧।[1]

### ਚੌਪਾਈ

ਗੁਰ ਸੁੰਦਰ ਸਰ ਪਰਮ ਉਦਾਰ । ਭਰਿਓ ਲਿਲਾਵਤ ਅਮ੍ਰਿਤ-ਬਾਰ ।
ਵੈਰਾਗ ਜੋਗ ਅਰ ਭਗਤਿ ਗਿਆਨ ।[2] ਸਰ ਸੀੜੀ ਰੂਪ ਤਹਾ ਪ੍ਰਗਟ ਪ੍ਰਮਾਨ। ੨ ।
ਸੁਧਾਸਰ[3] ਸਧ ਹਰਿ ਮੰਦਰ ਸੋਹੈ । ਗੁਰ ਭਗਤਨ ਕੇ ਮਨ ਕ ਮੋਹੈ ।
ਬਨਿਓ ਪਾਲ ਅਗ੍ਰ ਜਲ ਮਾਹੀ । ਜਿਨ ਪਰਸਿਓ ਤਿਸ ਜਮ ਭੈ ਨਾਹੀ । ੩ ।[4]
ਪੁਨਿ ਦਰਸਨੀ-ਦੁਆਰ ਬਨਿਓ ਅਤ ਸਭਾ । ਤਿਸ ਦੇਖਤ ਸੁਰ ਨਰ ਮਨ ਲੋਭਾ ।
ਗੁਰ ਸਰ ਸੋਭਾ ਕਥੀ ਨ ਜਾਇ । ਨਹੀ ਦੂਸਰ ਕਹਿ ਦਿਸਟਾਂਤ ਲਗਾਇ । ੪ ।
ਗੁਰਮੁਖ ਸਦ ਕਰੇ ਸਨਾਨ । ਜਿਮ ਹੰਸ ਪਾਤ ਸੋਹਤ ਜਲ ਮਾਹਿ ।
ਯਹ ਪਰਮ ਹੰਸ ਬਾਨੀ ਗੁਰ ਚਰੈ । ਪਰਮਗਤ ਹੋਇ ਸ੍ਰਵਨ ਧੁਨਿ ਪਰੈ । ੫ ।

### ਦੋਹਰਾ

ਧਰਮ ਅਰਥ ਅਰੁ ਕਾਮ ਮੋਖ ਚਹੁ ਦਿਸ ਠਾਡੇ ਆਗ ।
ਜੋ ਜਿਹ ਜਿਸ ਮਨ-ਸੁਧ ਪਰਸਈ ਸੁ ਤਾ ਕੀ ਸੇਵਾ ਲਾਗ । ੬ ।

### ਸਵੈਯਾ

ਕਰ ਕਿਰਪਾ ਸਤਿਗੁਰ ਰਚਿਓ ਜਗ ਤੀਨ ਲੋਕ ਤੇ ਨਿਆਰਾ ਹੈ ।
ਹਰ ਭਗਤ ਧਨੀ ਸੈਨੀ ਸੁੰਦਰ ਅਮ੍ਰਿਤ ਗੁਰ ਗਿਆਨ ਸੁਬਾਰਾ ਹੈ ।
ਗੁਰਸਿਖ ਸਿਖ ਸਹੰਸ ਸਨਾਨ ਕਰੇ ਗੁਰਬਾਨੀ ਮੰਤਰ ਉਚਾਰਾ ਹੈ ।
ਜਗ ਤਾਰਨ ਕਾਰਨ ਠਾਟ ਠਟਿਓ ਸ੍ਰੀ ਅਮ੍ਰਿਤਸਰ ਗੁਰ ਧਾਰਾ । ੭ ।


www.sikhbookclub.com

ਹਰਿ ਮੰਦਰ ਭੁਰੀਆ ਧਾਮ ਬਨਾ ਜਹਾ ਰਾਜਤ ਗੁਰ ਕਰਤਾਰਾ ਹੈ ।
ਨਿਹ ਕਲਪ ਸਿੰਘਾਸਨ ਦਇਆਲ ਸਜੇ ਨਿਰਲੰਭ ਸੁਛਤ੍ਰ ਫਿਰਾਰਾ ਹੈ ।
ਤਤ ਗਿਆਨ ਕਰੀਟ ਸਜੇ ਮਸਤਕ ਜਿਹ ਕ੍ਰਾਂਤ ਸੋਂ ਜਗ ਉਜੀਆਰਾ ਹੈ ।
ਜਗ ਤਾਰਨ ਕਾਰਨ ਠਾਟ ਠਟਿਓ ਸ੍ਰੀ ਅਮ੍ਰਿਤਸਰ ਗੁਰ ਧਾਰਾ ਹੈ । ੮ ।
ਮਲ ਮੂੜ੍ਹ ਮੁਗਧ ਕਲ ਸਰਨ ਪਰੇ ਤਿਨ ਪਾਪਨ ਕਾਟਨ ਆਰਾ ਹੈ ।
ਪ੍ਰਤਵਾਂਹ ਜੁ ਕੋਟਕ ਜਨਮਨ ਕੇ ਤਿਨ ਨਾਸਨ ਕਾਲ ਕਰਾਰਾ ਹੈ ।
ਨਿਰਮਲ ਗੁਰ ਗਿਆਨ ਪ੍ਰਕਾਸ ਭਇਆ ਜਿਨ ਗੁਰਸਰ ਗਤਾ ਮਾਰਾ ਹੈ ।
ਜਗ ਕਾਰਨ ਤਾਰਨ ਠਾਟ ਠਟਿਓ ਸ੍ਰੀ ਅਮ੍ਰਿਤਸਰ ਗੁਰ ਧਾਰਾ ਹੈ । ੯ ।
ਗੁਰ ਮਹਮਾ ਚਲਤ ਕਹਾ ਬਟਨੋ ਲਹੇ ਸੇਸ ਗਨੇਸ ਨ ਪਾਰਾ ਹੈ ।
ਅਤ ਪਰਉਪਕਾਰ ਕੀਆ ਕਲ ਮੇਂ ਜਗ ਪ੍ਰਿਆਸ ਗੁਰ ਤਾਰਾ ਹੈ ।
ਹਰਿ ਭਗਤ ਰੂਪ ਨਰ ਦੇਹਿ ਧਰਿਓ ਮਨ ਸੰਤਨ ਕੀਓ ਬਿਚਾਰਾ ਹੈ ।
ਜਗ ਤਾਰਨ ਕਾਰਨ ਠਾਟ ਠਟਿਓ ਸ੍ਰੀ ਅਮ੍ਰਿਤਸਰ ਗੁਰ ਧਾਰਾ ਹੈ । ੧੦

### ਦੋਹਰਾ

ਕਹਿਓ ਮਹਾਤਮ ਆਪ ਗੁਰ ਸ੍ਰੀ ਮੁਖ ਸਬਦ ਉਚਾਰ ।
ਸ੍ਰੀ ਅਮ੍ਰਿਤਸਰ ਮਹਮਾ ਅਮਿਤ ਲਿਖੀ ਗ੍ਰੰਥ ਸੁਧਾਰ । ੧੧ ।

SIKHBOOKCLUB.COM

ਸਬਦ ਸ੍ਰੀ ਮੁਖ ਵਾਕ

### ਸੋਰਠ ਮਹਲਾ ੫ ॥

ਵਿਚਿ ਕਰਤਾ ਪੁਰਖੁ ਖਲੋਆ ॥
ਵਾਲੁ ਨ ਵਿਗਾ ਹੋਆ ॥
ਮਜਨੁ ਗੁਰ ਆਂਦਾ ਰਾਸੇ ॥
ਜਪਿ ਹਰਿ ਹਰਿ ਕਿਲ ਵਿਖ ਨਸੇ । ੧ ।

ਸੰਤਹੁ ਰਾਮਦਾਸ ਸਰੋਵਰੁ ਨੀਕਾ ॥
ਜੋ ਨਾਵੈ ਸੋ ਕੁਲੁ ਤਰਾਵੈ ਉਧਾਰ ਹੋਆ ਹੈ ਜੀ ਕਾ ॥੧॥ ਰਹਾਉ ॥

ਜੈ ਜੈ ਕਾਰੁ ਜਗੁ ਗਾਵੈ ॥
ਮਨਿ ਚਿਦਿਅੜੇ ਫਲ ਪਾਵੈ ॥
ਸਹੀ ਸਲਾਮਤਿ ਨਾਇ ਆਏ ॥
ਆਪਣਾ ਪ੍ਰਭੂ ਧਿਆਏ ॥ ੨ ॥

ਸੰਤ ਸਰੋਵਰ ਨਾਵੈ ॥
ਸੋ ਜਨੁ ਪਰਮਗਤਿ ਪਾਵੈ ॥
ਮਰੈ ਨ ਆਵੈ ਜਾਈ ॥
ਹਰਿ ਹਰਿ ਨਾਮੁ ਧਿਆਈ ॥ ੩ ॥

ਇਹੁ ਬ੍ਰਹਮ ਬਿਚਾਰ ਸੁ ਜਾਨੈ ॥
ਜਿਸੁ ਦਇਆਲੁ ਹੋਇ ਭਗਵਾਨੈ ॥
ਬਾਬਾ ਨਾਨਕ ਪ੍ਰਭ ਸਰਣਾਈ ॥
ਸਭ ਚਿੰਤਾ ਗਣਤ ਮਿਟਾਈ ॥ ੪ ॥ ੭ ॥ ੫੭ ॥

ਸ਼ਬਦ ਸ੍ਰੀ ਮੁਖ ਵਾਕ

ਸੋਰਠਿ ਮਹਲਾ ੫ ਘਰੁ ਦੁਪਦੇ

ੴ ਸਤਿਗੁਰ ਪ੍ਰਸਾਦਿ ॥

ਰਾਮ ਦਾਸ ਸਰੋਵਰਿ ਨਾਤੇ ॥
ਸਭਿ ਉਤਰੇ ਪਾਪ ਕਮਾਤੇ ॥
ਨਿਰਮਲ ਹੋਏ ਕਰਿ ਇਸਨਾਨਾ ॥
ਗੁਰਿ ਪੂਰੇ ਕੀਨੇ ਦਾਨਾ ॥ ੧ ॥

ਸਭਿ ਕੁਸਲ ਖੇਮ ਪ੍ਰਭਿ ਧਾਰੇ ॥[?]
ਸਹੀ ਸਲਾਮਤਿ ਸਭਿ ਥੋਕ ਉਬਾਰੇ ਗੁਰ ਕਾ ਸਬਦੁ ਵੀਚਾਰੇ ॥ ਰਹਾਉ ॥

ਸਾਧ ਸੰਗਿ ਮਲੁ ਲਾਥੀ ॥[8]
ਪਾਰਬ੍ਰਹਮ ਭਇਓ ਸਾਥੀ ॥
ਨਾਨਕ ਨਾਮੁ ਧਿਆਇਆ ॥
ਆਦਿ ਪੁਰਖ ਪ੍ਰਭੁ ਪਾਇਆ ॥ ੨ ॥ ੧ ॥ ੬੫ ॥

ਸੋਰਠਿ ਮਹਲਾ ੫

ਜਿਤੁ ਪਾਰਬ੍ਰਹਮੁ ਚਿਤਿ ਆਇਆ ॥
ਸੋ ਘਰੁ ਦਯਿ ਵਸਾਇਆ ॥
ਸੁਖ ਸਾਗਰੁ ਗੁਰੁ ਪਾਇਆ ॥
ਤਾ ਸਹਸਾ ਸਗਲ ਮਿਟਾਇਆ ॥ ੧ ॥

ਹਰਿ ਕੇ ਨਾਮ ਕੀ ਵਡਿਆਈ ॥
ਆਠ ਪਹਰ ਗੁਣ ਗਾਈ ॥
ਗੁਰ ਪੂਰੇ ਤੇ ਪਾਈ ॥ ਰਹਾਉ ॥
ਪ੍ਰਭ ਕੀ ਅਕਥ ਕਹਾਣੀ ॥
ਜਨ ਬੋਲਹਿ ਅੰਮ੍ਰਿਤ ਬਾਣੀ ॥
ਨਾਨਕ ਦਾਸ ਵਖਾਣੀ ॥
ਗੁਰ ਪੂਰੇ ਤੇ ਜਾਣੀ ॥ ੨ ॥ ੨ ॥ ੬੬ ॥

## ਦੋਹਰਾ

ਪ੍ਰਭ ਪੁੰਨ ਪਦਾਰਥ ਸਰ ਰਚਿਓ ਕਰ ਜਨ ਪਰਉਪਕਾਰ ।[10]
ਜੋ ਤਾ ਕੋ ਪਰਸਨ ਕਰੇ ਭਵਨਿਧ ਉਤਰੇ ਪਾਰ ।੧੨।
ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

**ਸਾਖੀ ਅੰਮ੍ਰਿਤਸਰ ਮਹਾਤਮ ਕੀ ਪੂਰਨ ਹੋਈ** ।੨੫।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਗੁਰੂ ਸਾਹਿਬ ਨੇ ਸਿਖਾਂ ਦੀ ਇਹ ਚਿਰੋਕਣੀ ਮੰਗ ਵੀ ਪੂਰੀ ਕਰ ਦਿਤੀ ਕਿ ਉਨ੍ਹਾਂ ਲਈ ਵੀ ਇਕ ਪਵਿਤਰ ਸ਼ਹਿਰ, ਸੁੰਦਰ ਮੰਦਿਰ ਅਤੇ ਪਾਵਨ ਸਰੋਵਰ ਹੋਣਾ ਚਾਹੀਦਾ ਹੈ ।
2. ਦਇਆਲੂ, ਸਤਿਗੁਰੂ ਨੇ ਵੈਰਾਗ, ਯੰਗ, ਭਗਤੀ ਅਤੇ ਗਿਆਨ ਨੂੰ ਇਕੋ ਥਾਂ ਇਕਠਿਆਂ ਕਰ ਦਿੱਤਾ ।
3. ਅਮ੍ਰਿਤ ਰੂਪੀ ਜਲ ਦੇ ਵਿਚਕਾਰ ਹਰਿਮੰਦਰ ਦੀ ਸੁੰਦਰ ਇਮਾਰਤ ਖ਼ੂਬਸੂਰਤ ਪ੍ਰਭਾਵ ਪਾਉਂਦੀ ਹੈ । ਅਲੌਕਿਕ ਦ੍ਰਿਸ਼ ਪੇਸ਼ ਕਰਦੀ ਹੈ ।
4. ਇਹ ਜਲ ਵਿਚ ਬਣਿਆ ਹੋਇਆ (ਅਨੂਪਮ) ਪੰਘੂੜਾ ਹੈ ਜੋ ਉਸ ਨੂੰ ਛੋਹ ਲੈਂਦਾ ਹੈ ਉਸਨੂੰ ਜਮ/ਮੌਤ ਦੇ ਫਰਿਸ਼ਤਿਆਂ ਦਾ ਭੈ ਨਹੀਂ ਵਿਆਪਦਾ ਅਰਥਾਤ ਉਸਨੂੰ ਮੌਤ ਤੋਂ ਡਰਨ ਦੀ ਲੋੜ ਨਹੀਂ ਰਹਿੰਦੀ ਹੈ ।
5. ਅੰਮ੍ਰਿਤਸਰ, ਹਰਿਮੰਦਿਰ ਅਤੇ ਪਵਿਤਰ ਸਰੋਵਰ ਦੀ ਉਸਤਤ ਕਰਨ ਵਾਲਾ ਇਹ ਇਕ ਖ਼ੂਬਸੂਰਤ ਸਵਈਆ ਹੈ :
6. ਆਦਿ ਗ੍ਰੰਥ ਪੰਨਾ 623
7. ਆਦਿ ਗ੍ਰੰਥ ਪੰਨਾ 624
8. ਆਦਿ ਗ੍ਰੰਥ ਪੰਨਾ 624
9. ਆਦਿ ਗ੍ਰੰਥ ਪੰਨਾ 624
10. ਇਸ ਸਾਖੀ ਨੂੰ ਪੜ੍ਹਨ/ਸੁਣਨ ਦਾ ਮਹਾਤਮ ਦਰਸਾਉਂਦਿਆਂ ਕਵੀ ਕਹਿੰਦਾ ਹੈ ਕਿ ਉਹ ਤੀਰਥ ਗੁਰੂ ਜੀ ਨੇ ਸਿਖਾਂ ਦੇ ਉਪਕਾਰ ਹਿਤ ਸਿਰਜਿਆ ਹੈ ਜੋ ਵੀ ਇਥੇ ਆਉਣਗੇ ਸ਼ਬਦ ਕੀਰਤਨ ਸੁਣਨਗੇ, ਅਤੇ ਸੇਵਾ ਨਿਭਾਉਣਗੇ ਉਹ ਸੰਸਾਰ ਸਾਗਰ ਤੋਂ ਪਾਰ ਲੰਘ ਜਾਣਗੇ ।

ੴ ਸਤਿਗੁਰ ਪ੍ਰਸਾਦਿ ॥

## ਸਾਖੀ ੫

## ਸ੍ਰੀ ਸੁਖ-ਨੀ ਜੀ ਕੇ ਪ੍ਰਕਾਸ ਕੀ ਕਥਾ ਨਿਰੂਪਣ ਹੋਇਗੀ।

### ਸੋਰਠਾ

ਸਤਿਗੁਰ ਕ੍ਰਿਪਾ ਨਿਧਾਨ ਸਹਜਭਾਇ ਬਾਹਰ ਗਏ।
ਦੇਖ ਇਕੰਤ ਅਸਥਾਨ ਤਹ ਨਾਮ ਬ੍ਰਿਸਟਿ ਬਾਨੀ ਕਰੀ। ੧।

### ਚੌਪਾਈ

ਦਿਵਸ ਏਕ ਪ੍ਰਭ ਕ੍ਰਿਪਾ ਨਿਧਾਨ। ਬਾਹਰ ਗਏ ਦੇਖ ਅਸਥਾਨ।
ਅਤ ਇਕੰਤ ਸੁਖ ਠੌਰਬਿਲਾਸ। ਤਹ ਅਦਭੁਤ ਬਾਨੀ ਕਰੀ ਪ੍ਰਕਾਸ। ੨।
ਤਹ ਦਿਆਲ ਦਇਆ ਪਰ -ਆਏ। ਸਿਖ ਲਿਖਾਰੀ ਤਹਾ ਬੁਲਾਏ।
ਨਾਮਬ੍ਰਿਸਟ ਗੁਰ ਕਰਨੇ ਲਾਗੇ। ਲਿਖੇ ਲਿਖਾਰੀ ਹਰਿ ਰਸ ਪਾਗੇ। ੩।
ਤਹਾ ਸਵਾ ਪਹਰ ਬਾਨੀ ਬਰਖਾਨੀ। ਸਿਖ ਸੰਗਤ ਸਭ ਤ੍ਰਿਪਤ ਅਘਾਨੀ।
ਲਿਖ ਪੋਥੀ ਗੁਰ ਆਗੇ ਧਰੀ। ਦੇਖ ਦਇਆਲ ਸੋਭਾ ਬਹੁ ਕਰੀ। ੪
ਯਹ ਪੋਥੀ ਹੈ ਗਿਆਨ ਉਦਾਰ। ਨਿਹਕਾਮ ਪੜ੍ਹੈ ਪਾਵੈ ਕਰਤਾਰ।
ਧਾਰ ਕਾਮਨਾ ਜੋ ਕੋਊ ਪੜ੍ਹੈ। ਚਾਰ ਪਦਾਰਥ ਪਲੇ ਪੜ੍ਹੈ। ੫।

### ਦੋਹਰਾ

ਸਤਿਗੁਰ ਸ੍ਰੀ ਮੁਖ ਬਰ ਦੀਆ ਇਹ ਪੋਥੀ ਨਾਮ ਨਿਧਾਨ।
ਲੋਕ ਪਰਲੋਕ ਦੋਨੋ ਸਫਲ ਪੜ੍ਹ ਪਾਵੈ ਪੂਰਨ ਗਿਆਨ। ੬।

### ਚੌਪਾਈ

ਪ੍ਰਭ ਸੁਖਮਨੀ[2] ਨਾਮ ਪੋਥੀ ਕਾ ਧਰਾ। ਸਭ ਜਗ ਮੈ ਪ੍ਰਕਾਸ ਤਿਨ ਕਰਾ।
ਦੇਸ ਦੇਸ ਜੱਗਆਸੀ ਪੜ੍ਹੈ। ਸਗਲ ਪਦਾਰਥ ਤਿਸ ਹਥ ਚੜ੍ਹੈ। ੭।[3]
ਜਿਹ ਠੌਰ ਕਰੀ ਸੁਖਮਨੀ ਉਚਾਰ। ਰਾਮ-ਰਮਨੀ ਨਾਮ ਕੀਓ ਕਰਤਾਰ।
ਰਾਮਗੜ੍ਹ[4] ਨਾਮ ਭੀ ਤਾਕੋ ਕਹੇ। ਕਰ ਪੂਜਾ ਅਰਚਾ ਪੂਜਤ ਰਹੇ। ੮।
ਪੁਨ ਸਤਿਗੁਰ ਦਇਆਲ ਮੁਖ ਤੇ ਬਰ ਦੀਨਾ। ਜੋ ਧਾਰੇ ਪ੍ਰੇਮ ਪੜ੍ਹੇ ਪ੍ਰਬੀਨਾ।
ਰਿਧ ਸਿਧ ਪਾਵੈ ਮੰਤਾਨ। ਹੋਵੈ ਮੁਕਤ ਪਾਇ ਗੁਰ ਗਿਆਨ। ੯।[5]


www.sikhbookclub.com

ਸੁਖਮਨੀ ਨਾਮ ਗਿਆਨ ਪ੍ਰਵਾਹ । ਤਿਸ ਪ੍ਰਾਪਤ ਜਿਸ ਹੋਇ ਸਥਾਹ ।
ਤਾ ਕੇ ਗੁਨ ਮੁਖ ਕਹੇ ਨ ਬਨੇ । ਬਡਭਾਗੀ ਜੋ ਪਾਠ ਮੁਖ ਭਨੇ । ੧੦ ।

**ਦੋਹਰਾ**

ਜਬ ਪਹਰ ਰਾਤ ਪਿਛਲੀ ਰਹੇ ਤਬ ਕਰ ਇਸਨਾਨ ਉਚਾਰ ।
ਸਰਬ ਪਦਾਰਥ ਤਿਸ ਮਿਲੇ ਸਭ ਕੁਲ ਕਰੇ ਉਧਾਰ । ੧੧ ।

**ਸਾਖੀ ਪੂਰਨ ਹੋਈ** । ੨੨੫ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਗੁਰੂ ਜੀ ਨਾਮ ਰੂਪੀ ਅਮ੍ਰਿਤ ਦੀ ਵਰਖਾ ਕਰਨ ਲਗੇ ਅਰਥਾਤ ਬਾਣੀ ਉਚਾਰਨ ਲਗੇ ।
2. ਸੁਖਮਨੀ : ਗੁਰੂ ਅਰਜਨ ਦੇਵ ਜੀ ਦੁਆਰਾ ਗਉੜੀ ਰਾਗ ਵਿਚ ਉਚਾਰੀ ਗਈ ਸੁਪ੍ਰਸਿਧ ਬਾਣੀ ਜਿਸਦੀਆਂ 24 ਅਸ਼ਟਪਦੀਆਂ ਹਨ ।
3. ਦੂਰ ਦੁਰਾਡੇ ਦੇਸ਼ਾਂ/ਪ੍ਰਦੇਸ਼ਾਂ ਵਿਚ ਰਹਿਣ ਵਾਲੇ ਗੁਰਸਿਖ ਹਰ ਰੋਜ਼ ਇਸ ਬਾਣੀ ਦਾ ਪਾਠ ਕਰਦੇ ਹਨ ।
4. ਰਮਗੜ੍ਹ ; ਉਹ ਥਾਂ ਜਿਥੇ ਬੈਠ ਕੇ ਸੁਖਮਨੀ ਦਾ ਉਚਾਰਨ ਕੀਤਾ ਗਿਆ ਸੀ ।
5. ਇਹ ਸਵੀਕਾਰ ਕੀਤਾ ਜਾਂਦਾ ਹੈ ਕਿ ਇਸ ਬਾਣੀ ਦਾ ਪਾਠ ਕਰਨ ਵਾਲਿਆਂ ਦੀਆਂ ਸਾਰੀਆਂ ਆਸਾਂ ਪੂਰੀਆਂ ਹੁੰਦੀਆਂ ਹਨ ।

SIKHBOOKCLUB.COM


www.sikhbookclub.com

੧ੴਸਤਿਗੁਰ ਪ੍ਰਸਾਦਿ ॥

## ਸਾਖੀ ੬

## ਭਾਈ ਬਹੋੜੇ ਸੁਨਾਰੇ ਕੀ ਵਾਰਤਾ

### ਦੋਹਰਾ

ਗੁਰ ਅਮ੍ਰਿਤਸਰ ਪੂਰਨ ਕੀਆ ਪੁਨ ਗਏ ਗੋਬਿੰਦਵਾਲ ।
ਆਨੰਦ ਰੂਪ ਦਰਸਨ ਦੀਆ ਸਭ ਸੰਗਤ ਕਰੀ ਨਿਹਾਲ । ੧ ।

### ਚੋਪਾਈ

ਪੁਨ ਸਤਿਗੁਰ ਗਏ ਗੋਬਿੰਦਵਲੁ । ਆਨੰਦ ਰੂਪ ਕੀਏ ਚਲਤ ਬਿਸਾਲ ।
ਸਮਾ ਪਾਇ ਸੰਗਤ ਸਭ ਆਈ । ਸੰਤ੍ਰਸਟ ਭਏ ਦਰਸਨ ਗੁਰ ਪਾਈ । ੨ ।

ਇਕ ਸਿਖ ਬਹੋੜਾ ਜਾਤ ਸੁਨਾਰ । ਸਤਿਗੁਰ ਚਰਨਨ ਸੋਂ ਮਨ ਪਿਆਰ ।
ਵੋ ਗਯਾ ਹਜੂਰ ਦਰਸਨ ਰੰਗ ਭੀਨਾ । ਪ੍ਰਭ ਖੁਸੀ ਕਰੀ ਪੁਨ ਪੂਛਨ ਕੀਨਾ । ੩ ।

ਸੁਨੋਂ ਬਹੋੜਾ ਕੋ ਸੋਂ ਭਾਖੋਂ । ਸਾਚੀ ਕਹੋ ਦੁਰਾਇ ਨ ਰਾਖੋ ।
ਕਿਹ ਬਿਧ ਕਾਲ ਸੰਛੇਪਨ ਕਰੋ । ਅਰ ਕਵਨ ਕਿਰਤ ਕਰ ਉਦਰ ਕੋ ਭਰੋ । ੪ ।

ਜਬ ਸਤਿਗੁਰ ਪੂਛੀ ਇਹ ਬਾਤ । ਹਾਥ ਜੋੜ ਕੰਪਤ ਸਭ ਗਾਤ ।
ਮਾਥਾ ਟੇਕ ਤਿਨ ਬਿਨੇ ਬਿਖਾਨੀ । ਹੇ ਸਤਿਗੁਰ ਜਾਨੋ ਸਭ ਜਾਨੀ । ੫ ।

### ਦੋਹਰਾ

ਕਿਰਤ ਸੁਨਾਰੇ ਕੀ ਕਰੋ ਕਬ ਬਹੁ ਜਤਨ ਉਪਾਉ ।
ਕਾਲ ਸੰਛੇਪਨ ਮੈ ਕਰੋਂ ਜਿਉ ਰਾਖੋ ਤਿਵੇ ਰਹਾਉ । ੬ ।

### ਚੋਪਾਈ

ਪੁਨ ਪੂਛਾ ਦਇਆਲ ਕਿਰਤ ਕਿਮ ਕੀਜੈ । ਜੋਂ ਲੀਜੈ ਪੂਰਾ ਫਿਰ ਦੀਜੈ ।
ਜੋ ਕੋ ਧਰਮ ਕਿਰਤ ਕਰ ਖਾਵੈ । ਹੋਇ ਨਿਰਮਲ ਜਗ ਸੁਖ ਪਾਵੈ । ੭ ।

ਤਬ ਸਿਖ ਬਹੋੜੇ ਬਿਨਤੀ ਕਰੀ । ਤਨ ਕੰਪਤੁ ਨੈਨਿਨੁ ਜਲ ਭਰੀ ।
ਹੇ ਸਤਿਗੁਰ ਮੈ ਮਹਾ ਅਧਰਮੀ । ਪਾਪ ਕੀ ਕਿਰਤ ਸਦਾ ਮੋਹਿ ਕਰਨੀ । ੮ ।

ਜੋ ਮਾਤਾ ਪਿਤਾ ਘੜਾਵੈ ਘਾਤ । ਚੌਥਾ ਹਿਸਾ ਲੇਵੋਂ ਕਾਟ ।
ਅਵਰ ਕਿਸੂ ਕਾ ਕਾਮ ਜੋ ਕੀਜੈ । ਜੋ ਹਾਥ ਲਗੈ ਤੇਤਾ ਲੈ ਲੀਜੈ । ੯ ।


www.sikhbookclub.com

ਧਰਮ ਅਧਰਮ ਕੁਛ ਜਾਨਾ ਨਾਹੀ । ਮਮ ਪਿਤਾ ਪਤਾਮਾ ਕਰਤੇ ਆਹੀ ।
ਪ੍ਰਭ ਮਹਾ ਪਤਿਤ ਮੈ ਸਿਖ ਤੁਮਾਰਾ । ਪਤਿਤ ਉਧਾਰਨ ਕੀਜੈ ਸਾਰਾ । ੧੦ ।

### ਦੋਹਰਾ

ਜਬ ਸਿਖ ਸਭ ਸਾਚੀ ਕਹੀ ਸੁਨ ਸਤਿਗੁਰ ਭਏ ਦਇਆਲ ।
ਤਿ ਉਪਦੇਸ ਸਤਿਗੁਰ ਦੀਆ ਸ੍ਰੀ ਮੁਖ ਸਬਦ ਬਿਸਾਲ । ੧੧ ।

ਸਬਦ ਸ੍ਰੀ ਮੁਖ ਵਾਕ ਭਾਈ ਬਹੋੜੇ ਕੇ ਪ੍ਰਥਾਇ ਸਤਿਗੁਰ ਉਚਾਰ ਕੀਆ

### ਆਸਾ ਮਹਲਾ ੫

ਹਭੇ ਥੋਕ ਵਿਸਾਰਿ ਹਿਕੋ ਖਿਆਲ ਕਰਿ ।
ਝੂਠਾ ਲਾਹਿ ਗੁਮਾਨੁ ਮਨੁ ਤਨੁ ਅਰਪਿ ਧਰਿ । ੧ ।

ਆਠ ਪਹਰ ਸਾਲਾਹਿ ਸਿਰਜਨਹਾਰ ਤੂੰ ।
ਜੀਵਾਂ ਤੇਰੀ ਦਾਤਿ ਕਿਰਪਾ ਕਰਹੁ ਮੂੰ । ੧ ॥ ਰਹਾਉ ।

ਸੋਈ ਕੰਮੁ ਕਮਾਇ ਜਿਤੁ ਮੁਖ ਉਜਲਾ ।
ਸੋਈ ਲਗੈ ਸਚਿ ਜਿਸੁ ਤੂੰ ਦੇਹਿ ਅਲਾ । ੨ ।

ਜੋ ਨ ਢਹੰਦੋ ਮੂਲਿ ਸੋ ਘਰੁ ਰਾਸਿ ਕਰਿ ।
ਹਿਕੋ ਚਿਤਿ ਵਸਾਇ ਕਦੇ ਨ ਜਾਇ ਮਰਿ । ੩ ।

ਤਿਨਾ ਪਿਆਰਾ ਰਾਮ ਜੋ ਪ੍ਰਭ ਭਾਣਿਆ ।
ਗੁਰ ਪਰਸਾਦਿ ਅਕਥੁ ਨਾਨਕ ਵਖਾਣਿਆ । ੪ । ੫ । ੧੦੭ ।

ਸੁਨ ਸਤਿ ਸਬਦ ਮਰਮੁ ਮਨ ਲਾਗਾ ।
ਭਾਗ ਬਡਾ ਮਸਤਕ ਤਿਸੁ ਜਾਗਾ ।
ਗਦ ਗਦ ਹੋਇ ਸੁਧ ਬੁਧ ਬਿਸਾਰਾ ।
ਨੈਨਨ ਤੇ ਜਲੁ ਝਰਤ ਫੁਹਾਰਾ । ੧੨ ।

ਗੁਰ ਉਪਦੇਸ ਸਰ ਕੀਓ ਸਨਾਨ ।
ਨਿਰਮਲ ਭਏ ਗੁਰਬਚਨ ਪਠਾਨ ।
ਸਤਿਗੁਰ ਚਰਨ ਹਿਰਦੇ ਦ੍ਰਿੜ ਧਾਰੇ ।
ਸਤਿਗੁਰ ਤਾ ਕੇ ਕਾਜ ਸਵਾਰੇ । ੧੩ ।

ਹਿਰਦਾ ਸੁਧ ਸਤਿਗੁਰ ਜਬ ਦੇਖਾ ।
ਕਰ ਕ੍ਰਿਪਾ ਦ੍ਰਿਸਟਿ ਦੀਆ ਗਿਆਨ ਬਿਸੇਖਾ ।
ਜਨਮ ਜਨਮ ਕਾ ਸੋਇਆ ਜਾਗਾ ।
ਅੰਤਰਿ ਸਮਾਧਿ ਸਬਦ ਪੂਨ ਪਾਗਾ । ੧੪ ।

SIKHBOOKCLUB.COM

ਭਾਈ ਬਹੋੜਾ ਭਇਆ ਨਿਹਾਲ ।
ਸਪਿਗੁਰ ਜਾ ਕੋ ਭਏ ਦਿਆਲ ।
ਬਿਦਾ ਕੀਆ ਗ੍ਰਿਹ ਕੋ ਤੁਮ ਜਾਵੋ ।
ਸਦਾ ਅਨੰਦ ਹਰਿ ਕੇ ਗੁਨ ਗਾਵੋ । ੧੫ ।

## ਦੋਹਰਾ

ਸ੍ਰੀ ਸਤਿਗੁਰ ਆਗਿਆ ਕਰੀ ਬਹੋੜਾ ਸਿਖ ਮਮ ਰੂਪ ।
ਜੋ ਤਾ ਕੀ ਸੰਗਤ ਕਰੇ ਪਾਵੈ ਗਿਆਨ ਅਨੂਪ । ੧੬ ।

## ਚੌਪਾਈ

ਬਹੋੜੇ ਪੁਨ ਕੀਨੀ ਅਰਦਾਸ । ਹੇ ਸਤਿਗੁਰ ਮੈ ਤੇਰਾ ਦਾਸ ।
ਕਾਲਸੰਛੇਪ ਕਵਨ ਬਿਧ ਕਰੌਂ । ਜਿਵ ਆਗਿਆ ਹੋਇ ਤਿਵੇਂ ਅਨਸਰੌਂ । ੧੭ ।
ਗੁਰ ਦੀਨ ਦਇਆਲ ਇਮ ਆਗਿਆ ਕਰੀ । ਕੁਲ ਕਿਰਤ ਛੋਡ ਭਜੋ ਨਰਹਰੀ ।
ਮੇਰੇ ਨਮਿਤ ਲੰਗਰ ਗ੍ਰਿਹ ਕੀਜੈ । ਅਥਿਤ ਭੁਗਾਇ ਭੁਖ ਕੋ ਦੀਜੇ । ੧੯ ।
ਬਹੁੜ ਬਹੋੜੇ ਬਿਨਤੀ ਕੀਨੀ । ਹਾਥ ਜੋੜ ਕੈ ਹੋ ਆਧੀਨੀ ।
ਹੇ ਪ੍ਰਭ ਜੋ ਹੈ ਤੁਮਰੇ ਸਿਖ । ਅਵਰ ਜਗਤ ਸੌ ਸਕਲ ਅਸਿਖ । ੧੯ ।
ਜੋ ਸਿਖ ਨਹੀ ਸੋ ਕੈਸੇ ਤਰੇ । ਪ੍ਰਭ ਉਤਰ ਦੇਹੁ ਸੰਕਾ ਮਨ ਹਰੇ ।
ਤਬ ਸਾਹਿਬ ਸ੍ਰੀ ਮੁਖ ਬਚਨ ਬਿਖਾਨਾ । ਸੁਨੋ ਬਹੋੜਾ ਪੁਰਖ ਸੁਜਾਨਾ । ੨੦ ।
ਸਗਲ ਉਪਾਰਜਨਾ ਮਮ ਸਿਖ । ਭੇਦ ਭਾਉ ਮਨ ਮੋ ਮਤ ਲਿਖ ।
ਜੋ ਕੋਈ ਮੇਰਾ ਬਚਨ ਕਮਾਵੈ । ਸੋਈ ਸਿਖ ਮੋ ਮਾਹ ਸਮਾਵੈ । ੨੧ ।

## ਦੋਹਰਾ

ਜੋ ਮਮ ਬਚਨ ਮਾਨੇ ਨਹੀ ਕਰੇ ਭੇਖ ਬਹੁ ਭਾਂਤ ।
ਸੋ ਕਬਹੂ ਨਹੀ ਮੋ ਮਿਲੈ ਨਹ ਪਾਵੈ ਮਨ ਸਾਂਤ । ੨੨ ।
ਬਹੋੜਾ ਗੁਰ ਚਰਨੀ ਪੜਾ ਸੁਨਾ ਸੁਨੀਤ ਬਿਚਾਰ ।
ਹੋਇ ਬਿਦਾ ਗ੍ਰਿਹ ਕੋ ਗਇਆ ਸਤਿਗੁਰ ਕੀਆ ਉਧਾਰ । ੨੩ ।

## ਸਾਖੀ ਪੂਰਨ ਹੋਈ । ੨੨੬ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਦੁਰਾਇ : ਦੁਰਾਣ, ਲੁਕਾਓ ਛਿਪਾਓ, ਭੇਦ ਗੁਪਤ ।
2. ਭਾਈ ਬਹੋੜਾ ਸੁਨਿਆਰਾ ਗੁਰੂ ਜੀ ਦਾ ਇਕ ਪਿਆਰਾ ਸਿਖ ਜੋ ਪਹਿਲਾਂ ਤਾਂ ਹੇਰਾਫੇਰੀ ਵਾਲੇ ਕੰਮ ਕਰਦਾ ਸੀ ਪਰ ਬਾਅਦ ਵਿਚ ਪੂਰਾ ਗੁਰਸਿਖ ਬਣ ਨਿਬੜਿਆ ।


www.sikhbookclub.com

3. ਆਦਿ ਗ੍ਰੰਥ ਪੰਨਾ 397.
4 ਮੈ ਵਕਤ ਕਿਵੇਂ ਗੁਜ਼ਾਰਾਂ : ਵਕਤ ਕਟੀ ਕਿਵੇਂ ਕਰਾਂ ?
5. ਸਾਰੀ ਸ੍ਰਿਸ਼ਟੀ : ਈਸ਼ਵਰ ਦਾ ਪੈਦਾ ਕੀਤਾ ਹੋਇਆ ਪਸਾਰਾ ;
6. ਕਰੇ ਭੇਖ ਬਹੁ ਭਾਂਤ : ਭੇਖ ਧਾਰਨਾ, ਬਹੁ ਰੂਪੀਆ ਬਣਨਾ ।
7. ਪੁਨੀਤ : ਸੁੰਦਰ, ਖੂਬਸੂਰਤ ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੭

## ਮੰਝ ਸਿਖ ਕੇ ਪ੍ਰੇਮ ਕੀ ਕਥਾ-ਬਾਰਤਾ

### ਦੋਹਰਾ

ਸਾਖੀ ਸੁਨੀਏ ਮੰਝ ਕੀ ਪ੍ਰੇਮ ਭਗਤਿ ਜਿਨ ਕੀਨ ।
ਕਸਾ ਕਸੌਟੀ ਪ੍ਰੇਮ ਕੀ ਚਾਰ ਪਦਾਰਥ ਦੀਨ ।੧।

### ਚੌਪਾਈ

ਮੰਝ ਰਜਪੂਤ ਚੌਧਰੀ ਅਹਾ । ਘਰ ਧਨ ਧਾਮ ਸੁਖਾਲਾ ਰਹਾ ।
ਸਰਵਰ ਪੀਰ[2] ਕੀ ਸੇਵਾ ਕਰੇ । ਮਨ ਪ੍ਰਤੀਤ ਤਾਹੂ ਕੀ ਧਰੇ ।੨।
ਪੂਰਬ ਜਨਮ ਤਿਸ ਭਗਤ ਅੰਕੂਰ । ਸਮਾ ਪਾਇ ਤਨਕ ਭਇਆ ਭੂਰ ।
ਸਤਿਗੁਰ ਕੀ ਮਹਿਮਾ ਤਿਸ ਸੁਨੀ । ਸਤ ਭਾਇ ਮਨ ਮੋ ਸੁਭ ਗੁਨੀ ।੩।
ਅਹ ਦਿਨ ਏਕ ਸੁਨੀ ਗੁਰਬਾਨੀ । ਵੈਰਾਗ ਜੋਗ ਸੁੰਦਰ ਸੁਭ ਰਾਨੀ ।
ਲਗਾ ਮਰਮ ਮਨ ਰੁਚ ਉਪਜਾਨੀ । ਦਰਸਨ ਦੇਖਨ ਕੋ ਗੁਰ ਗਿਆਨੀ ।੪।
ਸਤਿਗੁਰ ਕਾ ਦਰਸਨ ਚਲ ਕੀਜੈ । ਹੋਇ ਸਫਲ ਜਨਮ ਪੂਨ ਫਲ ਲੀਜੇ ।
ਮਨਸਾ ਸੁਧ ਗੁਰ ਦਰਸਨ ਗਇਆ । ਭੇਟਤ ਗੁਰ ਮਨੁ ਨਿਰਮਲੁ ਭਇਆ ।੫।
ਭਗਤ ਅੰਕੂਰ ਕਰੀ ਅਧਿਕਾਈ । ਤਬ ਤਾ ਕੇ ਮਨ ਐਸੀ ਆਈ ।
ਸਤਿਗੁਰ ਜੀ ਕੀ ਸਰਨ ਪਰੀਜੈ । ਮਾਨੁਖ ਜਨਮ ਸਫਲ ਕਰ ਲੀਜੈ ।੬।

### ਦੋਹਰਾ

ਹਾਥ ਜੋਰਿ ਬਿਨਤੀ ਕਰੀ ਹੇ ਸਤਿਗੁਰ ਦੀਨ ਦਇਆਲ ।
ਚਰਨ ਸਰਨ ਮੋ ਕੋ ਮਿਲੇ ਦੇ ਦਿਛਿਆ ਕਰੋ ਨਿਹਾਲ ।੭।

### ਚੌਪਾਈ

ਸਤਿਗੁਰ ਤਾ ਸੋ ਬਚਨ ਉਚਾਰਾ । ਸੁਨੋ ਮੰਝ ਤੂੰ ਪਰਮ ਪਿਆਰਾ ।
ਹਮਰੋ ਸਿਖ ਹੂਆ ਤੂੰ ਚਾਹੇ । ਯਹ ਮਹਾ ਕਠਨ ਕੈਸੇ ਕਿ ਨਿਬਾਹੋਂ ।੮।
ਅਰ ਜਬ ਤੂ ਸਿਖ ਹਮਰਾ ਹੋਵੈ । ਅਤਜਸੁ ਹੋਇ ਸਕਲ ਧਨੁ ਖੋਵੈ ।
ਸਭ ਕੁਲ ਲੋਕ ਕਥੈ ਉਪਹਾਸ । ਬੈਠਨ ਨ ਦੇਵੈ ਕੋਈ ਪਾਸ ।੯।


www.sikhbookclub.com

ਤਾਂ ਤੇ ਪੀਰ ਕੀ ਸੇਵਾ ਕਰੋ । ਮਮ ਸਿਖੀ ਨਾਮੁ ਨ ਮੁਖੋ ਉਚਰੋ ।
ਇਹ ਕੁਲ ਧਨੁ ਬਡਿਆਈ ਨਹੀ ਗਹੌ । ਸਿਖ ਹੋਇ ਕਾਹੇ ਦੁਖ ਸਹੌ । ੧੦
ਏਹੁ ਬਚਨ ਸੁਨਤ ਅਧਿਕ ਪ੍ਰੇਮ ਰਸ ਪਾਗਾ । ਉਦੇ ਭਏ ਪੂਰਬ ਕੇ ਭਾਗਾ ।
ਨਿਮ੍ਰਭੂਤ ਹੋਇ ਬਿਨਤੀ ਕਰੀ । ਨੈਨ ਨੀਰ ਬਰਖੇ ਜਿਮ ਝਰੀ । ੧੧

**ਸਿਖ ਬਾਚ**

### ਦੋਹਰਾ

ਹੇ ਪ੍ਰਭ ਮੋ ਕੋ ਸਿਖ ਕਰੂ ਜੋ ਹੋਵੈ ਸੁ ਹੋਇ ।
ਕੁਲ ਧਨ ਮੈ ਚਾਹੋ ਨਹੀ ਜਾਵੇ ਸਭ ਬਿਧ ਖੋਇ । ੧੨ ।

### ਤੋਮਰ ਛੰਦ

ਗੁਰ ਦੇਖਿ ਪੂਰਨ ਪ੍ਰੇਮ ।
ਯਾ ਕੇ ਅਟਕ ਨਹੀ ਨੇਮ ।
ਕਰ ਦਇਆ ਚਰਨਨ ਲਾਇ ।
ਮਖ ਸਤਿਨਾਮੁ ਪੜ੍ਹਾਇ । ੧੩ ।

ਭਇਆ ਮਗਨ ਲਾਗਾ ਰੰਗ ।
ਗੁਰਚਰਨ ਭਗਤ ਅਭੰਗ ।
ਗ੍ਰਿਹਿ ਕੋ ਗਇਆ ਜਬ ਸੋਇ ।
ਗੁਰ ਕਹਾ ਸੋ ਅਬ ਹੋਇ । ੧੪ ।

ਸੰਪਤ ਭਈ ਸਭ ਨਾਸ ।
ਸਭ ਕਰੇ ਕੁਲ ਉਪਹਾਸ ।
ਘੋੜੇ ਸਗਲ ਮਰ ਗਏ ।
ਕੁਲ ਬੰਧੁ ਦੁਸਮਨ ਭਏ । ੧੫ ।

ਕੁਲ ਬੰਧੁ ਕਹੇ ਪੁਕਾਰ ।
ਇਸ ਪੀਰ ਕੀਨੀ ਮਾਰ ।
ਗੁਰਸਿਖ ਜਬ ਕਾ ਭਇਆ ।
ਸੰਪਤ ਸਗਲ ਧਨੁ ਗਇਆ । ੧੬ ।

### ਦੋਹਰਾ

ਕੁਲ ਬੰਧੁ ਲੋਕ ਸਭ ਤਿਸ ਕਹੇ ਮੈਂਡ ਪੀਰੁ ਭਇਆ ਕੋਪ ।
ਜਬ ਕਾ ਤੂੰ ਸਿਖ ਗੁਰ ਭਇਆ ਸੰਪਤ ਭਈ ਲੋਪ । ੧੭ ।

### ਚੌਪਾਈ

ਤੂੰ ਬਹੁੜੋ ਜੇ ਸੰਪਤਿ ਚਾਹੇ । ਪੁਨ ਬਖਸੇ ਪੀਰ ਜੋ ਬਹੁੜ ਮਨਾਏ ।
ਤਜ ਸਿਖੀ ਹੋਇ ਪੀਰ ਕਾ ਚੇਲਾ । ਸੰਪਤ ਧਨ ਦੇਵੈ ਤਿਹਿ ਵੇਲਾ । ੧੮ ।

 www.sikhbookclub.com

ਕਹੇ ਮੰਝ ਸੁਨੋ ਭ੍ਰਾਤ ਪਿਆਰੇ । ਮੈ ਭਇਆ ਸਿਖੁ ਸਤਿਗੁਰ ਕੇ ਦੁਆਰੇ ।
ਕੁਲ ਸੰਪਤ ਨਹੀ ਮੇਰੇ ਕਾਮ । ਹਿਰਦੇ ਗੁਰ-ਚਰਨ ਬਸੇ ਅਭਿਰਾਮ । ੧੯ ।
ਸੇਵੇ ਸਤਿਗੁਰ ਮੁਕਤ ਕਾ ਦਾਤਾ । ਕਵਨ ਕਾਮ ਪੀਰ ਸੋ ਗਿਆਤਾ ।
ਅਬ ਚਾਹੇ ਸਤਿਗੁਰ ਸੋ ਬਿਧ ਹੋਇ । ਮੀਰ 'ਪੀਰ ਸੋ ਕਾਮ ਨਾ ਕੋਇ । ੨੦ ।

### ਚੌਪਾਈ

ਯਹ ਬਾਤ ਸੁਨਤ ਪੰਚਨ ਮਨ ਠਾਨੀ । ਇਹ ਮੂਰਖ ਹੈ ਬਡ ਅਗਿਆਨੀ ।
ਗ੍ਰਿਹ ਧਨੁ ਸਿਰਦਾਰੀ ਇਸ ਕੀ ਲੀਜੈ । ਦੇਸ ਨਿਕਾਲਾ ਯਾਕੋ ਦੀਜੈ ।

### ਸੋਰਠਾ

ਮਿਲ ਸਭ ਭਾਈ ਬੰਧ ਦੇਸ ਨਿਕਾਲਾ ਮੰਝ ਕੋ ।
ਬੂਝ ਨਾਹੀ ਅੰਧ ਇਹ ਬਿਧ ਸਭ ਸਤਿਗੁਰ ਕਰੀ । ੨੨ ।

### ਚੌਪਾਈ

ਮੰਝ ਕੋ ਮਾਲ ਸਭਹਨ ਮਿਲ ਲੀਨਾ । ਨਿਕਾਲ ਦੇਸ ਸੋ ਤਾ ਕੋ ਦੀਨਾ ।
ਪਰਮ ਪਤਿਬਰਤਾ ਇਸਤ੍ਰੀ ਤਾਕੀ । ਏਕ ਕੁਮਾਰ ਕੰਨਿਆ ਥੀ ਵਾ ਕੀ । ੨੩ ।
ਲੀਏ ਸੰਗ ਬਦੇਸ ਉਠ ਸਏ । ਕਿਸੂ ਨਗ੍ਰ ਜਾਇ ਅਸਿਥਿਤ ਭਏ ।
ਖੋਦ ਘਾਸ ਤਹਾ ਬੇਚਨ ਲਾਗਾ । ਗੁਰਚਰਨ ਪ੍ਰੀਤ ਨਿਸ ਦਿਨ ਰਹੇ ਪਾਗਾ । ੨੪ ।
ਜੋ ਕੁਝ ਘਾਸ ਸੋ ਪੈਦਾ ਹੋਇ । ਚਾਰ ਭਾਗ ਤਾ ਕੇ ਕਰੇ ਸੋਇ ।
ਏਕੁ ਭਾਗ ਗੁਰ ਅਰਥ ਲਗਾਵੈ ਕਰ ਉਦਰ ਛੋਪਨਾ[7] ਅਉਧ ਬਿਤਾਵੈ । ੨੫ ।[8]
ਕੇਤਕੁ ਕਾਲ ਐਸੀ ਬਿਧ ਬੀਤਾ । ਚੇਤ ਕੀਨ ਪ੍ਰਭ ਸਤਿਗੁਰ ਮੀਤਾ ।
ਮੰਝ ਸਿਖ ਪ੍ਰੇਮੀ ਜੋ ਅਹਾ । ਤਿਨ ਧਨੁ ਕੁਲ ਤਿਆਗ ਸਿਖ-ਪਦ ਗਹਾ । ੨੬ ।

### ਦੋਹਰਾ

ਮਹਾ ਬਿਪਤ ਤਾ ਪਰ ਪਰੀ ਵੈ ਬੂਝੇ ਨਹੀ ਤੁਛ ।
ਹਰਖ ਸੰਗ ਤਾ ਕੋ ਨਹੀ ਮਾਨ ਮਹਤੁ ਤਿਨ ਮੁਛ । ੨੭ ।

### ਚੌਪਾਈ

ਮੇਵੜਾ ਸਤਿਗੁਰ ਦਇਆਲ ਬੁਲਾਇਆ । ਯਹ ਬਿਧ ਤਾ ਕੋ ਕਹ ਸਮਝਾਇਆ ।
ਮੰਝ ਨਾਮ ਸਿਖ ਮਮ ਅਹੇ । ਅਮਕੇ ਗਾਉ ਮਾਹਿ ਵੈ ਰਹੇ । ੨੮ ।
ਗਢਿ ਘਾਸੁ ਬਜਾਰ ਮੋ ਬੇਚਤ ਆਹਿ । ਹੈ ਪ੍ਰਸਿਧ ਪੁਛ ਲੇਨਾ ਤਾਹਿ ।
ਮੇਰਾ ਹੁਕਮ-ਨਾਮਾ ਤਿਸ ਦੇਨਾ । ਇਕੀਸ ਰੁਪਈਆ ਕਾਰ ਤੁਮ ਲੇਨਾ । ੨੯ ।
ਪ੍ਰਥਮ ਇਕੀਸ ਰੁਪਈਆ ਲੀਜੈ । ਪਾਛੇ- ਨਾਮਾ ਤਿਸ ਦੀਜੈ ।
ਜਾਹੁ ਸਿਖ ਕਾ ਦਰਸਨ ਕਰੋ । ਜਨਮ ਜਨਮ ਕੀ ਦੁਰਮਤ ਹਰੋ । ੩੦ ।[9]
ਲੇ ਹੁਕਮ ਮੇਵੜਾ[10] ਤਹ ਹੀ ਗਇਆ । ਬੇਚੇ ਘਾਸੁ ਮੇਲਾ ਤਿਸ ਭਇਆ ।
ਕਰਿ ਪੈਰੀ ਪਉਨਾ ਮੰਝ ਜਨਾਇਆ । ਤੁਮ ਪਰ ਹੁਕਮ ਸਤਿਗੁਰ ਕਾ ਆਇਆ ।੩੧।

 www.sikhbookclub.com

**ਸੋਰਠਾ**

ਸੁਨਤ ਮੰਝ ਗੁਰ ਨਾਮੁ ਮਨ ਪ੍ਰੇਮ ਮਗਨ ਗਦ ਗਦ ਭਇਆ ।
ਕਰ ਬਾਰੰਬਾਰ ਪਰਨਾਮ ਮਾਥਾ ਟੇਕ ਬਿਨਤੀ ਕਰੀ ।੩੨।

**ਮਕਰਾ ਛੰਦ**

ਤਬ ਮੰਝ ਸਿਖ ਪਿਆਰੇ ।
ਕਰ ਜੋੜ ਬਿਨੈ ਧਾਰੇ ।
ਧਨ ਧੰਨਾਭਾਗ ਮੋਰੇ ਮੁਹ ਸਤਿਗੁਰ ਚਿਤਾਰਾ ੩੩ ।
ਮੁਹਿ ਹੁਕਮੁ ਗੁਰ ਦਿਖਾਵੋ ।
ਤਪਤੇ ਨੈਨ ਸਿਤਾਵੋ ।
ਗੁਰ ਸਿਖ ਮਿਤ੍ਰ ਪਿਆਰੇ ਮੈ ਦਾਸ ਹੋ ਤੁਮਾਰਾ। ੩੫ ।
ਤਬ ਮੇਵੜੇ ਬਗਾਨਾ ।
ਸੁਨ ਸਿਖ ਗੁਰ ਸੁਜਾਨਾ ।
ਆਗਿਆ ਦਇਆਲ ਕੀਨੀ ਸੁਨ ਕਰੋ ਮਨ ਬਿਚਾਰਾ ।੩੫।
ਰੁਪਈਯਾ ਇਕੀਸ ਦੀਜੈ ।
ਤਬ ਹੁਕਮ-ਨਾਮਾ ਲੀਜੈ ।
ਆਗਿਆ ਦਇਆਲ ਕੀਨੀ ਤਿਉ ਕਹੋ ਤੋਹਿ ਪੁਕਾਰਾ ।੩੬।

**ਸੋਰਠਾ**

ਸੁਨਤ ਮੰਝ ਇਹ ਅਤਿ ਉਤਿਸਾਹੁ ਮਨ ਮੋ ਕਰਿਉ ।
ਮਿਲੇ ਗੁਰੂ ਸਿਰਿਸਾਇ ਇਹੁ ਤੁਛ ਮੋਲੁ ਸੌਦਾ ਅਮਿਤ ।੩੭।

**ਤੋਮਰ ਛੰਦ**

ਮੇਵੜਿ ਗਿਆ ਤਹਾ ਰਾਖਾ ।
ਕਹਿਓ ਇਸਤ੍ਰੀ ਸੋ ਭਾਖਾ ।
ਇਕੀ ਰੁਪਈਐ ਕਾਰ ।
ਲਿਖਿ ਪਠਿਓ ਗੁਰ ਕਰਤਾਰ ।੩੮।
ਮੇਵੜਾ ਪਹੁਚਾ ਆਹਿ ।
ਬਿਨੁ ਲੀਐ ਦੇਤਾ ਨਾਹਿ
ਕਹੁ ਜਤਨੁ ਕੀਜੈ ਕੋਇ ।
ਗੁਰ ਹੁਕਮ ਦਰਸਨ ਹੋਇ ।੩੯।
ਸਿਖਨੀ ਕਹਿਆ ਸਮਝਾਇ ।
ਯਹ ਬਾਤ ਸੁਗਮ ਦਿਖਾਇ ।

 www.sikhbookclub.com

ਕੰਨਿਆ ਹਮਾਰ ਕੁਮਾਰ ।
ਲੋਚੇ ਤਿਸੈ ਸਿਰਦਾਰ ।੬੦।
ਗੁਰ ਅਰਥ ਦੇਇ ਬਿਆਹ ।
ਲੇ ਕਾਰ ਦੇਵੈ ਤਾਹ ।
ਵਡਿਭਾਗ ਅਰਥ ਪੂਰਨ ਹੋਇ ।੪੧।

### ਸੋਰਠਾ

ਤਬ ਸਿਖਨੀ ਤਿਨ ਗ੍ਰਿਹ ਜਾਇ ਕਰੀ ਸਗਾਈ ਸੁਤਾ ਕੀ।
ਇਕੀਹ ਰੁਪਯਾ ਲੇ ਆਇ ਭਰਤਾ ਕੇ ਆਗੇ ਧਰੇ ।੪੨।

### ਚੌਪਾਈ

ਜਬੀ ਰੁਪਯੇ ਮੰਞ ਨੇ ਪਾਏ । ਮਵੜੇ ਕੋ ਗ੍ਰਿਹ ਮੇ ਲੇ ਆਏ ।
ਇਕੀਸ ਰੁਪਯੇ ਆਗੈ ਧਰੇ । ਕਰ ਪ੍ਰਨਾਮ ਤਿਸ ਚਰਨੀ ਪਰੇ ।੪੩।
ਤਬ ਮੇਵੜੇ ਹੁਕਮਨਾਮਾ ਤਿਸ ਦੀਨਾ । ਲੇ ਮੰਞ ਧਰ ਮਸਤਕ ਆਨੰਦ ਕੀਨਾ।
ਅਤ ਪ੍ਰੇਤਸ਼ ਹ ਤਾ ਕੇ ਮਨ ਭਇਆ । ਜਿਉ ਲਛਮਨ ਮੁਖ ਅਮ੍ਰਿਤ ਪਇਆ ।੪੪।
ਜਿਉ ਰਾਧੇ ਹਰਿ ਜੀ ਬਨਿ ਪਾਇ । ਅਰੁ ਕੁਬਜਾ[11] ਕੇ ਘਰ ਪ੍ਰਭ ਜੀ ਆਏ ।
ਜਿਉ ਸੂਤ ਦੇਵ ਘਰ ਗਏ ਭਗਵਾਨ । ਜਨਕ ਰਾਜਾ ਕਾ ਰਾਖਾ ਮਾਨ ।੪੫।
ਐਸੀ ਖੁਸੀ ਮੰਞ ਕੋ ਭਈ । ਤਾ ਕੀ ਮਹਮਾ ਜਾਤ ਨ ਕਹੀ ।
ਸਿਖ ਸਿਖਨੀ ਅਤ ਬਿਗਸਾਨਾ । ਸਤਿਗੁਰ ਰੂਪ ਹੁਕਮ ਕਰ ਜਾਨਾ ।੪੬।

### ਦੋਹਰ

ਮੇਵੜੇ ਕੋ ਪੂਜਨ ਕੀਆ ਅਮ੍ਰਿਤ ਪ੍ਰਸਾਦਿ ਖੁਲਾਇ. ।
ਘਾਸ ਬੇਚ ਪੋਖਨ[12] ਕਰਾ ਰਹੇ ਪ੍ਰੇਮ ਛਕ ਛਾਇ ।੪੭।

### ਚੌਪਾਈ

ਪ੍ਰਾਤ ਮੇਵੜਾ ਬਿਦਾ ਕਰ ਦੀਆ । ਆਪ ਬਨ ਗਏ ਘਾਸ ਮਗ ਲੀਆ ।
ਮੇਵੜੇ ਸਤਿਗੁਰ ਜੀ ਪਹਿ ਸਾਇ : ਦੇ ਭੇਟ ਬ੍ਰਿਤੰਤ ਸਭ ਕਹਾ ਸੁਨਾਇ ।੪੮।
ਬਰਖੁ ਏਕੁ ਜਬ ਭਇਆ ਬਿਤੀਤ । ਪੁਨ ਮੰਞ ਚਿਤ ਰਾ ਸਤਿਗੁਰ ਮੀਤ ।
ਖਿਖ ਹੁਕਮਨਾਮਾ ਮੇਵੜੇ ਕੋ ਦੀਨਾ । ਕਹਾ ਸਮਝਾਇ ਸਤਿਗੁਰ ਪ੍ਰਬੀਨਾ ।੪੯।
ਇਕੀਸ ਰੁਪਯੇ ਪ੍ਰਿਥਮੇ ਲੀਜੈ । ਤਬ ਦਰਸਨ ਹੁਕਮ ਨਾਮੇ ਕਾ ਦੀਜੈ ।
ਤਬ ਚਲਾ ਮੇਵੜਾ ਮੰਞ ਪਰ ਗਇਆ । ਘਾਸ ਬੇਚਤਾ ਸੋ ਮੇਲਾ ਭਇਆ ।੫੦।
ਤਿਸੁ ਦੇਖ ਮੰਞ ਅਤਿ ਭਇਆ ਖੁਸਾਲ । ਸਤਿਗੁਰ ਮੋ ਕੀਆ ਨਿਹਾਲੁ ।
ਗ੍ਰਿਹ ਮੋ ਚਲ ਸਤਿਗੁਰ ਕੇ ਪਿਆਰੇ , ਮੋਹੁ ਦੇਹੁ ਹੁਕਮ ਸਤਿਗੁਰ ਕਰਤਾਰੇ ।੫੧।


www.sikhbookclub.com

### ਦੋਹਰਾ

ਕਹਾ ਮੇਵੜੇ ਮੰਝ ਕੋ ਇਕੀਸ ਰੁਪਯੇ ਦੇਹ ।
ਸਤਿਗੁਰ ਜੀ ਆਗਿਆ ਕਰੀ ਤਬ ਦਰਸ ਹੁਕਮ ਕਰ ਲੇਹੁ । ੫੨ ।

### ਚੌਪਾਈ

ਸੁਨਤ ਮੰਝ ਅਤਿ ਮਨ ਮਗਨਾਨਾ । ਸਤਿਗੁਰ ਮੋਹ ਅਪਨਾ ਕਰ ਜਾਨਾ ।
ਸੁਨ ਇਹ ਬਾਤ ਸਿਖਨੀ ਪਹਿ ਆਇਆ । ਦੇਹੁ ਹੁਕਮ ਮੇਵੜਾ ਗੁਰੂ ਪਠਾਇਆ । ੫੩ ।
ਪ੍ਰਥਮ ਇਕੀਸ ਰੁਪਯਾ ਦੀਜੈ । ਤਬ ਹੁਕਮ ਨਮੋ ਕਾ ਦਰਸਨ ਕੀਜੈ ।
ਸੁਨਤ ਸਿਖਨੀ ਭਈ ਪ੍ਰਸੰਨ । ਧਨ ਧਨ ਸਤਿਗੁਰ ਧਨ ਧੰਨ । ੫੪ ।
ਇਕ ਸੁਗਮ ਬਾਤ ਮੈ ਤੋਂ ਸੋ ਭਾਖੋਂ । ਮੈ ਆਪਨੇ ਆਪ ਕੋ ਗਿਰਵੀ ਰਾਖੋਂ ।
ਰੁਪਯਾ ਇਕੀਸ ਮੇਵੜੇ ਦੀਜੈ । ਜਾ ਰਹੋ ਹਜੂਰ ਗੁਰ ਸੇਵਾ ਕੀਜੈ । ੫੫ ।
ਈਹਾ ਤਿਨ ਕੀ ਸੇਵ ਕਮਾਵੋਂ । ਤੁਮ ਰਹੋ ਹਜੂਰ ਗੁਰ ਦਰਸਨ ਪਾਵ ।
ਜਬ ਸਤਿਗੁਰ ਹੋਵਹਿਗੇ ਦਇਆਲ । ਬੰਧਨ ਕਾਟਿ ਸਭ ਕਰੇ ਨਿਹਾਲ । ੫੬ ।

### ਸੋਰਠਾ

ਯਹ ਮਸਲਤ[13] ਠਹਰਾਇ ਜਾਇ ਸਿਖਨੀ ਗਹਨੇ ਪੜੀ ।
ਇਕੀਸ ਰੁਪਯੇ ਲਿਆਇ ਕਾਰ ਮੇਵੜੇ ਕੋ ਦਈ । ੫੭ ।

SIKHBOOKCLUB.COM

### ਚੌਪਾਈ

ਤਬ ਮੇਵੜੇ ਹੁਕਮ ਮੰਝ ਕੋ ਦੀਆ । ਲੇ ਹੁਕਮ ਮੰਝ ਮਸਤਕ ਧਰ ਲੀਆ ।
ਬਡੀ ਖੁਸੀ ਤਾ ਕੇ ਮਨ ਭਈ । ਪ੍ਰੇਮ ਕੀ ਲੀਲਾ ਜਾਤ ਨ ਕਹੀ । ੫੮ ।
ਜੋ ਬੇਚ ਘਾਸ ਪੈਸੇ ਥਾ ਲਿਆਇਆ । ਕੀਨਾ ਭੋਜਨ ਤਾਹ ਖੁਲਾਇਆ ।
ਪੁਨ ਕਰ ਬੀਚਾਰ ਤਾ ਕਾ ਸੰਗ ਲੀਨਾ । ਜਾਇ ਹਜੂਰ ਦਰਸਨ ਗੁਰ ਕੀਨਾ । ੫੯ ।
ਗੁਰ ਦਰਸਨ ਨੈਨ ਟਕ ਲਾਗੇ ।[14] ਜਿਮ ਨਿਰਖ ਚੰਦ ਚਕੋਰ ਅਨੁਰਾਗੇ ।
ਸਤਿਗੁਰ ਤਾ ਕੋ ਪੂਛਾ ਨਾਹੀ । ਮੰਝ ਪ੍ਰੇਮ ਰਸ ਮਗਨ ਕਹਾਈ । ੬੦ ।
ਤਹਾ ਮੰਝ ਮਨ ਕੀਆ ਬਿਚਾਰ । ਟਹਲ ਕਰੋ ਸਤਿਗੁਰ ਕਾ ਦੁਆਰਾ ।
ਲਕੜੀ ਬਨ ਸੋ ਨਿਤ ਲਿਆਵੈ । ਲੰਗਰ ਮਾਹ ਆਣ ਪਹੁੰਚਾਵੈ । ੬੧ ।

### ਦੋਹਰਾ

ਪ੍ਰੇਮ ਲਗਨ ਤਾ ਕੋ ਲਗੀ ਮਗਨ ਰਹੇ ਨਿਸ ਭੋਰ ।
ਲਜਾ ਖੁਦੀ ਤਿਕਬਰੀ ਮਿਟ ਗਇਆ ਦੁਰਮਤ ਸੋਰ । ੬੨ ।[15]

### ਚੌਪਾਈ

ਕੇਤਕ ਦਿਨ ਜਬ ਭਏ ਬਿਤੀਤ । ਤਬ ਅੰਤਰਜਾਮੀ ਪੂਛਾ ਮੀਤ ।
ਮੰਝ ਸਿਖ ਜੋ ਦੀਹਾ ਚਰਾਈ । ਕਿਆ ਕਾਰ ਕਰੇ ਅਰੁ ਕਹਾ ਤੇ ਖਾਈ । ੬੨ ।[16]

ਕਰ ਜੋੜ ਸਿਖ ਬ੍ਰਿਤੰਤ ਸੁਨਾਇਆ । ਮੰਝ ਸਿਖ ਜਬ ਕਾ ਹੈ ਆਇਆ ।
ਸਦਾ ਪ੍ਰੀਤ ਕਰ ਲਕੜੀ ਲਿਆਵੈ । ਨਿਤ ਟਹਲ ਕਰੇ ਲੰਗਰ ਮੋ ਖਾਵੈ । ੬੪ ।
ਸੁਨ ਦਇਆਲ ਬੋਲੈ ਮੁਖ ਬੈਨਾ । ਤਿਸੁ ਲੰਗਰ ਸੋ ਪ੍ਰਸਾਦਿ ਨਹੀਂ ਦੇਨਾ ।
ਯਹੀ ਖਾਤ ਮੰਝ ਜਬ ਜਾਨੀ । ਬਡੀ ਦਇਆ ਗੁਰ ਮਨ ਮੋ ਗਨੀ । ੬੫ ।
ਕਰ ਪ੍ਰੀਤ ਮੰਝ ਨਿਤ ਲਕੜੀ ਲਿਆਵੈ । ਕਰੇ ਭਗਤ ਸਤਿਗੁਰ ਗੁਨ ਗਾਵੈ ।
ਜਹ ਲੰਗਰ ਕਾ ਪਨਹਾਰਾ ਪਰੇ ਚੁਨ ਟੂਕ ਖਾਇ ਉਦ੍ਰ ਕੋ ਭਰੇ । ੬੬ ।[17]

## ਦੋਹਰਾ

ਪੁਨਿ ਸਤਿਗੁਰ ਸਭਿ ਸੋ ਪੂਛਿਆ ਮੰਝ ਕਹਾ ਤੇ ਖਾਇ ।
ਸਭ ਰਾਥ ਜੋੜ ਬਿਧ ਮੰਝ ਕੀ ਗੁਰ-ਸਿਖਨ ਕਹੀ ਸੁਨਾਇ । ੬੭ ।

## ਚੌਪਾਈ

ਹੇ ਸਤਿਗੁਰ ਮੰਝ ਨਿਤ ਲਕੜੀ ਲਿਆਵੈ । ਲੰਗਰ ਤੇ ਪ੍ਰਸਾਦਿ ਨਹੀ ਪਾਵੈ ।
ਜਹਾ, ਜੂਠਾ ਪਨਹਾਰਾ ਪਰੇ । ਤਹਾ ਚੂਨ ਖਾਇ ਉਦ੍ਰ ਕੋ ਭਰੇ । ੬੮ ।
ਪੁਨ ਕਹੀ ਦਇਆਲ ਤਿਸ ਮਨਹਿ ਕਰੀਜੈ । ਪਨਹਾਰੇ ਤੇ ਖਾਨਿ ਨ ਦੀਜੈ ।
ਸਭ ਸਿਖਨ ਯਹ ਮੰਝ ਸੋ ਕਹਾ । ਸੁਨ ਯਹ ਬਾਤ ਮਗਨ ਹੋ ਰਹਾ । ੬੯ ।
ਬੂਝੀ ਬਾਤ ਸਤਿਗੁਰ ਭਏ ਦਇਆਲ । ਅਬ ਮੋ ਕੋ ਨਿਤ ਕਰੇ ਸਮਾਲ ।
ਤਿਸੁ ਪ੍ਰੇਮ ਲਗਨ ਲਾਗੀ ਰੰਗ ਭਰਾ । ਸਤਿਗੁਰ ਮੂਰਤ ਮਨ ਮੋ ਧਰਾ । ੭੦ ।
ਅੰਤ ਪ੍ਰੇਮ ਖੇਲ ਸਦ ਖੇਲੇ । ਬਾਹਰ ਮਨ ਮੋ ਲਕਰੀ ਮੇਲੇ ।
ਪ੍ਰੀਤਮ ਹਿਰਦੇ ਸਦਾ ਦਿਖਾਇ । ਕੁਲ ਲੋਕ ਲਾਜ ਸਭ ਗਈ ਬਿਲਾਇ । ੭੧ ।[18]

## ਦੋਹਰਾ

ਪ੍ਰੇਮ ਰੰਗ ਘੂਮਤਾ ਫਿਰੇ ਗੁਰ ਪ੍ਰੀਤਮ ਹਿਰਦੇ ਧਾਰਿ ।
ਮੋਹਿ ਦ੍ਰੋਹਿ ਤਾ ਕਾ ਗਇਆ ਅਚਰਜ ਪ੍ਰੇਮ ਬਿਹਾਇ । ੭੨ ।

## ਤੋਮਰ ਛੰਦ

ਭਈ ਮੰਝ ਪ੍ਰੇਮ ਪ੍ਰਤੀਤ ।
ਕੇਤੇ ਕੁ ਦਿਨ ਗਏ ਬੀਤ ।
ਨਹੀਂ ਖਾਨ ਪਾਨ ਸੁ ਕਰੇ ।
ਗੁਰ ਰੂਪ ਹਿਰਦੇ ਧਰੇ । ੭੩ ।

ਇਕ ਦਿਨ ਗਇਆ ਬਨ ਮਾਹ ।
ਲਈ ਬੀਨ ਲਕਰੀ ਤਾਹ ।
ਬੰਧ ਪੋਟ ਸਿਰ ਪਰ ਲੀਨ ।
ਮਾਰਗ ਪਿਆਨਾ ਕੀਨ । ੭੪ ।

 www.sikhbookclub.com

ਉਮੜੀ ਘਟਾ ਪਵਨ ਬਨ ਮਾਹ ।
ਚਲੀ ਪਵਨ ਆਂਧੀ ਤਾਂਹ ।
ਅੰਧੇਰ ਧੂੰਆ ਧਾਰ ।
ਸੂਝੇ ਨ ਹਾਥ ਪਸਾਰ ।੭੫।
ਚਲਾ ਮੰਝ ਸਿਰ ਧਰ ਭਾਰ ।
ਮਨ ਮਗਨ ਪ੍ਰੇਮ ਬਿਹਾਰ ।
ਰਹੇ ਅੰਧ ਖੂਨ ਬਨ ਮਾਹ ।
ਜਬ ਨਿਕਟ ਪਹੁੰਚੇ ਤਾਹ ।੭੬।

### ਦੋਹਰਾ

ਤਿਸੁ ਪ੍ਰੇਮ-ਪਾਵਨ ਧਕਾ ਲਗਾ ਗਿਰਾ ਕੂਪ ਕੇ ਮਾਹ ।
ਪੜਿ ਕੂਪ ਜਲ ਮੋ ਠਾਢਾ ਭਇਆ ਸਿਰ ਰਾਖੀ ਲਕੜੀ ਤਾਹ ।੭੭।

### ਮਕਰਾ ਛੰਦ

ਏਹੁ ਪ੍ਰੇਮ ਕੀ ਕਹਾਨੀ ।
ਪ੍ਰੀਤਮ ਸੁਜਾਨ ਜਾਨੀ ।
ਗੁਰਸਿਖ ਭੇਦ ਨਾਹੀ ਸੁਤ ਸੰਤ ਇਉ ਪੁਕਾਰਾ ।੭੮।
ਪੜ ਕੂਪ ਕੀਨ ਧਿਆਨਾ ।
ਯਹ ਬਿਧ ਨ ਕਾਹੂ ਜਾਨਾ ।
ਜਾਨਾ ਦਇਆਲ ਸਤਿਗੁਰ ਦਿੜ ਸਿਖ ਯਹ ਹਮਾਰਾ ।੭੯।
ਸਭ ਸਿਖ ਗੁਰ ਬੁਲਾਏ ।
ਚਲ ਸੰਗ ਆਪ ਆਏ ।
ਤਹਾ ਆਇ ਭਏ ਠਾਢੇ ਤਬ ਮੰਝ ਕੋ ਰਕਾਰਾ ।੮੦।
ਬੋਲਾ ਸੁ ਪ੍ਰੇਮ ਬਾਨੀ ।
ਸਤਿਗੁਰ ਦਇਆਲ ਜਾਨੀ ।
ਪ੍ਰਥਮੈ ਨਿਕਾਲ ਲਕੜੀ ਪੁਨ ਰਾਖੀਏ ਹਮਾਰਾ ।੮੧।

### ਦੋਹਰਾ

ਕਰੀ ਮੰਝ ਇਹੁ ਬੇਨਤੀ ਗੁਰਸਿਖਨ ਲਈ ਬਿਚਾਰ ।
ਪ੍ਰਥਮੈ ਲਕਰੀ ਕਾਢੀਐ ਪੁਨ ਲੀਜੈ ਮੰਝ ਨਿਕਾਰ ।੮੨।

### ਚੌਪਾਈ

ਸਭ ਸੰਗਤ ਮਿਲ ਇਹ ਬਿਧ ਕੀਨੀ । ਮੰਝ ਕੇ ਸਿਰ ਸੋ ਲਕੜੀ ਲੀਨੀ ।
ਸੂਕੀ ਨਿਕਾਲ ਬਾਹਰ ਲੌ ਧਰੀ । ਤਬ ਲੀਆ ਨਿਕਾਲ ਬਾਹਰ ਤਿਹ ਘਰੀ ।੮੩।

ਨਿਕਸ ਕੂਪ ਦਰਸਨ ਗੁਰ ਕਰਾ। ਜੋੜ ਹਾਥ ਸਿਰ ਚਰਨਨ ਧਰਾ।
ਗੁਰ ਦੇਖ ਦਸਾ ਗਦ ਗਦ ਮਨ ਭਏ। ਦੇ ਅੰਕਮਾਲ ਬਚਨ ਮੁਖ ਕਹੇ। ੯੪।[20]

**ਸ੍ਰੀ ਮੁਖ ਵਾਕ**

### ਦੋਹਰਾ

ਮੰਝ ਪਿਆਰਾ ਗੁਰੂ ਕੋ ਗੁਰੂ ਮੰਝ ਪਿਆਰਾ।
ਮੰਝ ਗੁਰੂ ਕਾ ਬੋਹਥਾ ਜੁਗ ਲੰਘਣਹਾਰਾ।[21]

### ਚੌਪਾਈ

ਜਬ ਸਤਿਗੁਰ ਮੁਖ ਬਾਂਨੀ ਸੁਨੀ। ਪ੍ਰਗਟਾ ਹਿਰਦੇ ਅਨਾਹਦਿ ਧੁਨੀ।
ਅੰਤਰ ਸੁਰਤ ਸਬਦ ਰਸ ਪਾਗੀ। ਸਤਿਗੁਰ ਬਚਨ ਸਮਾਧ ਦ੍ਰਿੜ ਲਾਗੀ। ੯੫।
ਰਿਧਸਿਧ ਸਕਲ ਤਿਸ ਮਿਲੀ। ਬਿਨਾ ਚਾਹ ਆਗੇ ਭਈ ਖਲੀ।
ਸਤਿਗੁਰ ਸੇਵਾ ਸਰਬ ਨਿਧਾਨ। ਜੋ ਸੇਵੈ ਸੋ ਪਾਵੈ ਮਾਨ। ੯੬।

### ਦੋਹਰਾ

ਸਤਿਗੁਰ ਮੰਝ ਆਗਿਆ ਦਈ ਅਬ ਨਿਜ ਗ੍ਰਿਹ ਤੂੰ ਜਾਇ।
ਮੋ ਨਮਿਤ ਲੰਗਰ ਕਰੋ ਸਾਧਨ ਦੇਹ ਖਲਾਇ। ੯੭।
ਲੇ ਆਗਿਆ ਮੰਝ ਗ੍ਰਿਹ ਕੋ ਗਇਆ ਸਭ ਮਿਲੇ ਲੋਕ ਤਿਸ ਆਇ।
ਗਈ ਸੰਪਤ ਸਗਲੀ ਮਿਲੀ ਸਤਿਗੁਰ ਭਏ ਸਹਾਇ। ੯੮।
ਯਹ ਪ੍ਰੇਮ ਕਥਾ ਹੈ ਮੰਝ ਕੀ ਸੁਨੇ ਸਿਖ ਚਿਤੁ ਲਾਇ।
ਮੁਕਤ ਭੁਗਤ ਤਾ ਕੋ ਮਿਲੇ ਜੋ ਗੁਰ ਭਗਤਿ ਕਮਾਇ। ੯੯।[22]

**ਸਾਖੀ ਪੂਰਨ ਹੋਈ। ੧੨੮।**

ਸ੍ਰੀ ਵਾਹਿਗੁਰੂ ਮੁਖ ਕਰੇ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1 ਮੰਝ ਰਾਜਪੂਤ : ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਰਮ ਸਿਖ ਜੋ ਸੁਲਤਾਨੀਆ ਸੀ, ਜੋ ਗੁਰੂ ਜੀ ਦੀ ਸੰਗਤ ਅਤੇ ਪ੍ਰਭਾਵ ਕਾਰਣ ਇਕ ਵਾਹਿਗੁਰੂ ਦਾ ਉਪਾਸ਼ਕ ਬਣਿਆ ਉਹ ਗੁਰੂ ਸੇਵਾ ਅਤੇ ਗੁਰੂ ਭਗਤੀ ਦਾ ਅਜਿਹਾ ਨਮੂਨ ਬਣਿਆ ਜੋ ਸਿਖਾ ਲਈ ਇਕ ਉਦਾਹਰਣ ਬਣਿਆ ਇਸ ਆ ਅਸਲੀ ਨਾ ਭਾਈ ਤੀਰਥਾ ਸੀ ਪਰ ਮੰਝ ਡੋਗਰ ਦਾ ਹੋਣ ਕਰਕੇ ਪ੍ਰਸਿਧ ਹੋਇਆ "

2. ਸ਼ਰਵਰ ਪੀਰ : ਇਕ ਮੁਸਲਮਾਨ ਫ਼ਕੀਰ ਜਿਸਦੇ ਕਈ ਨਾਂ ਹਨ ; ਸਖੀ ਸਰਵਰ, ਲਖਦਾਤਾ, ਲਾਲਾਂ ਵਾਲ , ਧਕੌਲੀਆਂ ਅ ਦਿ ।

3. ਉਸ ਦੇ ਮਨ ਵਿਚ ਗੁਰੂ ਚਰਨਾਂ ਦੀ ਛੋਹ ਪ੍ਰਾਪਤ ਕਰਨ ਦੀ ਲਾਲਸਾ ਜਾਗ ਪਈ।


www.sikhbookclub.com

4. ਉਸਦੀ ਕੁਲ ਦੇ ਸਾਰੇ ਲੋਕ ਉਸਦੇ ਦੁਸ਼ਮਣ ਬਣ ਗਏ, ਉਸਦੇ ਵਿਰੋਧੀ ਹੋ ਗਏ।

5. ਸੰਪਤ ; ਸੰਪਤੀ, ਜਾਇਦਾਦ, ਮਾਇਆ :

6. ਕਿਸੁ ਨਗਰ : ਕਸੂਰ, ਭਗਵਾਨ ਸ੍ਰੀ ਰਾਮ ਜੀ ਦੇ ਸੁਪੁਤਰ ਕੁਸ਼ ਦਾ ਵਸਾਇਆ ਹੋਇਆ ਨਗਰ।

7. ਉਦਰ ਪੋਖਨਾ : ਪੇਟ ਦੀ ਅਗਨੀ ਨੂੰ ਬੁਝਾਣਾ, ਢਿਡ ਭਰਨਾ।

8. ਅਉਧ ਬਿਤਾਵੇ : ਦਿਨ ਕਟੀ ਕਰਦਾ ਸੀ, ਝਟ ਲੰਘਾਉਂਦਾ ਸੀ, ਉਮਰ ਬਿਤਾਉਂਦਾ ਸੀ।

9. ਦੁਰਮਤ ਹਰੈ : ਦੁਰਮਤ ਦੂਰ ਕਰੇ, ਭੈੜੀ ਮਤ ਦੂਰ ਕਰੇ ;

10. ਮੇਵੜਾ : ਹਰਕਾਰਾ, ਸੰਦੇਸ਼ ਵਾਹਕ, ਅਰਦਾਸੀਆ

11. ਕੁਬਜਾ : ਸ੍ਰੀ ਕ੍ਰਿਸ਼ਣ ਜੀ ਦੇ ਮਾਮਾ ਕੰਸ ਦੀ ਇਕ ਦਾਸੀ ਜੋ ਵਟਣਾ ਬਣਾਉਣ ਅਤੇ ਮਲਨ ਵਿਚ ਬੜੀ ਨਿਪੁਣ ਸੀ। ਜਦੋਂ ਸ੍ਰੀ ਕ੍ਰਿਸ਼ਣ ਜੀ ਮਥੁਰਾ ਗਏ, ਤਦ ਉਨ੍ਹਾਂ ਨੇ ਇਸ ਤੋਂ ਸੁਗੰਧਿਤ ਵਟਣਾ ਮੰਗਾਇਆ। ਉਸਤੋਂ ਸ੍ਰੀ ਕ੍ਰਿਸ਼ਣ ਜੀ ਨੇ ਰੀਝ ਕੇ ਇਸਦੇ ਪੈਰ ਉਤੇ ਅੰਗੂਠਾ ਰਖ ਕੇ ਅਤੇ ਠੋਡੀ ਹੇਠਾਂ ਹਥ ਦੇ ਕੇ ਜੋ ਝਟਕਾ ਦਿਤਾ ਤਾਂ ਉਸ ਦਾ ਕੁਬੜਾ ਪਣ ਦੂਰ ਹੋ ਗਿਆ। ਉਂਝ ਸ੍ਰੀ ਕ੍ਰਿਸ਼ਣ ਅਤੇ ਕੁਬਜਾਂ ਦੇ ਸੰਬੰਧਾ ਬਾਰੇ ਬਹੁਤ ਸਾਰੇ ਕਵੀਆਂ/ਸਾਹਿਤਕਾਰਾਂ ਨੇ ਲਿਖਿਆ ਹੈ। ਸਾਡੇ ਯੁਗ ਦੇ ਪ੍ਰਸਿਧ ਕਵੀ ਲਾਲਾ ਧਨੀ ਰਾਮ ਚਾਤ੍ਰਿਕ ਦੀ ਇਕ ਸੁਪ੍ਰਸਿੱਧ ਕਵਿਤਾ 'ਰਾਧਾ ਸੰਦੇਸ਼' ਇਸ ਦੀ ਇਕ ਸੁੰਦਰ ਮਿਸਾਲ ਹੈ।

12. ਪੋਖਣ ਕਰਾ : ਪਾਲਨ ਪੋਸਨ ਜਾਂ ਲਾਲਨ ਪਾਲਨ, ਭੋਜਨ/ਆਦਿ ਵਸਤਾਂ ਨਾਲ ਪਾਲਨ ਪੋਸਣ ਕਰਨਾ।

13. ਮੁਸਲਤ : ਮਸਲਹਤ ਭਾਵ ਨੇਕ ਸਲਾਹ,

14. ਨੈਨ ਟਕ ਲਾਗੇ : ਟਿਕਟਿਕੀ ਲਗਾ ਕੇ ਵੇਖੀ ਜਾ ਰਿਹਾ ਸੀ।

15. ਉਸਦੀ ਸਾਰੀ ਲੋਕ ਸ਼ਰਮ (ਲਾਜ) ਅਹੰਕਾਰ (ਫਿਕਬਰੀ), ਅਤੇ ਦੁਰਮਤ ਮੈਲ ਦੂਰ ਹੋ ਗਈ।

16. ਕਈ ਦਿਨ ਲੰਘ ਜਾਣ ਉਪਰੰਤ ਗੁਰੂ ਜੀ ਨੇ ਦੀ ਇਛਾ ਪ੍ਰਗਟ ਕੀਤੀ।

17. ਹੁਣ ਉਸ ਗੁਰਸਿਖ ਨੇ ਲੰਗਰ ਵਿਚ ਸੇਵਾ ਕਰਕੇ ਢਿਡ ਭਰਨ ਲੱਗਾ।

18. ਰਹਿੰਦੀ ਲੋਕ ਲਾਜ ਵੀ ਗੁਆਚ ਗਈ।

19. ਆਵਾਜ਼ ਦੇ ਕੇ ਬੁਲਾਇਆ।

20. ਜੱਫੀ ਵਿਚ ਲਿਆ : ਪਿਆਰ/ਸਤਿਕਾਰ ਦਿੱਤਾ।

21. ਇਹ ਗੁਰਬਾਣੀ ਨਹੀਂ, ਕਵੀ ਵਲੋਂ ਹੀ ਗੁਰੂ ਜੀ ਦੇ ਮੁਖੋਂ ਅਖਵਾਏ ਗਏ ਸਬਦ ਹਨ।

22. ਗੁਰੂ ਜੀ ਵਲੋਂ ਕਿਸੇ ਸਿਖ ਦੀ ਇੰਨੀ ਔਖੀ ਪਰੀਖਿਆ ਲੈਣ ਵਾਲੀ ਇਹ ਸਾਖੀ ਪੌਰਾਣਿਕ ਪ੍ਰਭਾਵ ਪਾਉਂਦੀ ਹੈ। ਉਹ ਬਿਲਕੁਲ ਉਸੇ ਤਰ੍ਹਾਂ ਹੈ ਜਿਵੇਂ ਰਾਜਾ ਹਰੀਸ਼ਚੰਦ੍ਰ ਦੀ ਕਠਿਨ ਪਰੀਖਿਆ ਲਈ ਗਈ ਸੀ। ਇਸੇ ਪ੍ਰਥਾਇ ਕਿਸੇ ਕਵੀ ਦੀਆਂ ਨਿਮਨ ਪੰਗਤੀਆਂ ਬੜੀਆਂ ਪ੍ਰਸਿੱਧ ਰਹੀਆਂ ਹਨ :-

"ਭਾਈ ਮੰਝ ਮੈਂ ਅੱਜ ਤੋਂ ਤਰ ਜਿਤੀ<br>
ਕਰਨੀ ਪਰਖ ਹੈ ਆਪਣੇ ਪਿਆਰਿਆਂ ਦੀ।<br>
ਤੇਰੀ ਲਗ ਚਰਣੀ ਜਗਤ ਪਾਰ ਹੋਏ,<br>
ਮੱਥੇ ਧੂੜ ਲਾ ਤੇਰੇ ਨਜ਼ਾਰਿਆਂ ਦੀ।"


www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੮

## ਤਰਨਤਾਰਨ ਤੀਰਥ ਕੇ ਪ੍ਰਕਾਸ ਕੀ

### ਦੋਹਰਾ

ਗੋਬਿੰਦਵਾਲ ਤੇ ਸਤਿਗੁਰੂ ਮਾਝੇ ਗਏ ਦਇਆਲ ।
ਜੋਜਨ ਦੂਇ ਪਛਮ ਦਿਸਾ ਤੀਰਥ ਰਚਿਓ ਬਿਸਾਲ[1] । ੧ ।

### ਚੌਪਾਈ

ਪਛਮ ਦਿਸਾ ਦਇਆਲ ਗੁਰ ਗਏ । ਬਨ ਪਲਾਸ ਮੇ ਠਾਢੇ ਭਏ ।
ਸਿਖਨ ਕੋ ਕਹਿਆ ਬਚਨ ਬਖਾਨਾ । ਈਹਾ ਤੀਰਥ ਦੀਸੈ ਪਰਮ ਪ੍ਰਧਾਨਾ । ੨ ।
ਤਿਸੀ ਸਮੇਂ ਇਕ ਚਲਤ ਦਿਖਾਇਆ । ਤਹਾ ਗਢਾ ਰਹੇ ਪਾਨੀ ਪਸਰਾਇਆ ।
ਕਊਐ ਤਾ ਮੇ ਕੀਆ ਸਨਾਨੁ । ਹੁਇ ਹੰਸਬਰਨ ਚੜਿਆ ਅਸਮਾਨ । ੩ ।[2]
ਸਭ ਸੰਗਤ ਦੇਖ ਅਚਰਜ ਕਰ ਜਾਨਾ । ਸਤਿਗੁਰ ਬਚਨ ਪੂਰਨ ਪ੍ਰਮਾਨਾ ।
ਗੁਰ ਆਗਿਆ ਸੋ ਖੰਦਨ ਲਾਗੇ । ਗੁਰਕਾਰ ਕਰੇ ਸੋ ਭਾਗ ਸਭਾਗੈ । ੪ ।
ਤਬ ਚੂਨਾ ਈਟ ਗੁਰਬਚਨ ਸੋ ਆਇਆ । ਲਗੇ ਰਾਜ ਪਰਪਕ ਕਨਾਇਆ ।
ਡੇਢ ਬਾਹੀ ਤਬ ਭਈ ਤਿਯਾਰ । ਮੁਖ ਤਰਨ ਕਹਿਓ ਕਰਤਾਰ । ੫ ।

### ਦੋਹਰਾ

ਤਰਨਤਾਰਨ ਸਰ ਨਾਮ ਧਰ ਮਹਾਤਮ ਦੀਆ ਦਿਖਾਇ ।
ਜੋ ਕਰ ਇਸਨਾਨ ਨਿਸਚਾ ਧਰੇ ਹਰਿ ਭਗਤੀ ਪਾਇ ਤਰ ਜਾਇ । ੬ ।

### ਚੌਪਾਈ

ਤਿਸੀ ਸਮੇਂ ਇਕ ਕੁਸਟੀ ਆਇਆ । ਤਿਨ ਕਰਿ ਇਸਨਾਨ ਸੁਧ ਤਨ ਪਾਇਆ ।
ਗੁਰ-ਤੀਰਥ ਮਹਮਾ ਅਪਰ ਅਪਾਰ । ਰਚਿਆ ਦਇਆਲ ਪਰਮ ਸੁਖ-ਸਾਰ । ੭ ।
ਕੁਸਟੀ ਦੁਖੀ ਤਹ ਰਹੇ ਸਭ ਕੋਇ । ਬਰਖ ਮਾਹਿ ਸੁਧ ਤਨ ਹੋਇ ।
ਗੁਰਬਚਨ ਕੀਆ ਜੋ ਭਇਆ । ਜੋ ਕਰਨਾ ਰਹਾ ਬਚਨ ਕਰ ਰਹਾ । ੮ ।
ਕਰ ਜੋੜ ਸੰਗਤ ਕਰੀ ਅਰਦਾਸ । ਕਊਆ ਹੋਇ ਸੁਵੇਤ ਉਡ ਗਇਆ ਅਕਾਸ ।


www.sikhbookclub.com

ਇਹ ਕਊਆ ਕੌਣ ਕਿਤ ਬਿਧ ਭਇਆ । ਸੁਵੇਤ ।
ਮਿਤ ਕਹੌ ਦਇਆਲ ਗੁਰ ਕਿਰਪਾ ਨਿਕੇਤ । ੯ ।
ਗੁਰ ਗੁਪਤ ਕਥਾ ਪਰਗਟ ਕਰ ਕਹਾ । ਇਹ ਹੰਸਨ ਮਾਹ ਹੰਸ ਸੁਭ ਰਹਾ ।
ਅਤਿ ਕੁਕਰਮ ਤਿਨ ਨੇ ਕੌਊ ਕੀਆ । ਸਭ ਹੰਸਨ ਸ੍ਰਾਪ ਮਿਲ ਤਿਸ ਦੀਆ । ੧੦ ।

## ਦੋਹਰਾ

ਤੁਮ ਕਊਆ ਹੋਇ ਬਿਸਟਾ ਭਖੋ ਇਉ ਬੀਤੇ ਬਹੁ ਕਾਲ ।
ਜਬ ਕਲਜੁਗ ਮੈ ਹਰਿ ਬਪ ਧਰੇ ਕਰ ਦਰਸਨ ਹੋਹੁ ਨਿਹਾਲ । ੧੧ ।

## ਦੋਹਰਾ

ਅਰੁ ਕਲ ਮੈਂ ਜੋ ਤੀਰਥ ਰਚੇ ਤਾ ਮੈਂ ਕਰੇ ਇਸਨਾਨ ।
ਕਊਆ ਕੋ ਤਨ ਤਿਆਗ ਕੇ ਹੋਵਹਿ ਹੰਸ ਨਿਦਾਨ । ੧੨ ।[5]

## ਚੋਪਾਈ

ਜਬ ਸਭ ਸਿਖਨ ਇਹੁ ਮਿਤ ਸੁਜਾਨੀ । ਗੁਰ ਤੀਰ ਉਸਤਤ ਮੁਖ ਭਾਨੀ ।
ਧੰਨ ਧੰਨ ਸਤਿਗੁਰੂ ਦਿਆਲ । ਧਨੁ ਤਰਨਤਾਰਨ ਅਘ ਕਟੇ ਬਿਸਾਲ । ੧੩ ।
ਕਰ ਪਰਉਪਕਾਰ ਦਿਆਲ ਗੁਰ ਰਚਾ । ਅਘ ਨਾਸਨ[6] ਤੀਰਥ ਹੈ ਸਚਾ ।
ਗੁਰਸਰ ਮਹਮਾ ਕਹੀ ਨ ਜਾਇ । ਜੋ ਕਰੇ ਸਨਾਨ ਭਗਤਿ ਹਰਿ ਪਾਇ । ੧੪ ।

## ਦੋਹਰਾ

ਗੁਰ ਪਦ ਤੀਰਥ ਇਸਨਾਨ ਕਰਿ ਜਨਮ ਮਰਨ ਦੁਖ ਜਾਇ ।
ਇਹ ਬਚਨ ਤੀਰਥ ਕਲ ਮੈ ਰਚਾ ਪੂਰਨ ਭਗਤ ਉਪਾਇ । ੧੫ ।

**ਸਾਖੀ ਪੂਰਨ ਹੋਈ** । ੧੨੯ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣਆਂ ਅਤੇ ਹਵਲੇ

1. ਬਨ ਪਲਾਸ ਢਕ/ਕੇਸੂ ਦਾ ਦੇਰਖਤ ਜਾਂ ਦਰਖਤਾਂ ਦਾ ਸਮੂਹ ।
2. ਪਾਣੀ/ਸਰੋਵਰ ਦੇ ਜਲ ਵਿਚ ਕਾਵਾਂ ਦਾ ਇਸ਼ਨਾਨ ਕਰ ਕੇ ਹੰਸ ਬਣ ਜਾਣਾ, ਸ੍ਰੀ ਹਰਿਮੰਦਰ ਸਰੋਵਰ ਨਾਲ ਜੁੜੀ ਹੋਈ ਗਾਥਾ ਹੈ ।
3. ਸੁਵੇਤ : ਸਫੈਦ, ਚਿੱਟਾ, ਪਵਿਤਰ, ਅਰੋਗ ।
4. ਨਿਕੇਤ ; ਕ੍ਰਿਪਾ ਸਾਗਰ, ਕ੍ਰਿਪਾ ਦੇ ਘਰ, ਦਇਆਲੂ ਜਾਂ ਦਇਆ ਸਿੰਧੂ ।
5. ਕਾਂ ਦਾ ਮਾਨਵੀਕਰਣ ਕਰਕੇ ਉਸਦੀ ਪਿਛਲੀ ਕਹਾਣੀ ਪੇਸ਼ ਕਰਨੀ ਵੀ ਪੌਰਾਣਿਕਤਾ/ਪ੍ਰਿਤਾ ਦੀ ਹੀ ਲਖਾਇਕ ਹੈ .
6. ਅਘਨਾਸ਼ਨ : ਪਾਪਾਂ ਦਾ ਵਿਨਾਸ ਕਰ ਦੇਣ ਵਾਲੀ ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ।

## ਸਾਖੀ ੯

**ਭਾਈ ਗੁਰਦਾਸ ਭਲਾ ਕੀ ਆਗਰਾ ਸੇ ਸਭ ਸੰਗਤ ਲੈ ਕਰ ਸਤਿਗੁਰ ਕੇ ਦਰਸ਼ਨ ਕੋ ਆਇਆ ।**

### ਦੋਹਰਾ

ਗੁਰ ਦਰਸਨ ਕੀ ਲਾਲਸਾ ਲੇ ਸਭ ਸੰਗਤ ਸਾਥ ।
ਗੁਰਮੁਖਿ ਗੁਰਦਾਸ ਆਵਤ ਭਏ ਸਤਿਗੁਰ ਕੀਏ ਸਨਾਥ ।੧।

### ਚੌਪਾਈ

ਗੁਰਦਰਸਨ ਆਏ ਗੁਰਦਾਸ । ਮਗ ਕਰਤੇ ਕੀਰਤਨ ਭਜਨ ਬਿਲਾਸ ।
ਉਸ ਪਾਰ ਨਦੀ ਬਿਪਾਸਾ ਕੇ ਆਏ । ਬਢੀ ਨਦੀ ਤਿਨ ਨਾਉ ਨ ਪਾਏ ।੨।
ਅਤਿ ਗੁਰਦਰਸਨ ਕੋ ਮਨ ਪਿਆਰ । ਕਿਹ ਬਿਧ ਹੋਇ ਨਦੀ ਕੇ ਪਾਰ ।
ਜਤਨ ਕੋਊ ਤਹ ਨਜਰ ਨ ਆਵੈ । ਇਕ ਸਿਖ ਖੜਾ ਸਬਦ ਮੁਖ ਗਾਵੈ ।੩।
ਗੁਰ ਕਾ ਬਚਨੁ ਬਸੈ ਜੀਅ ਨਾਲੈ । ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੈ
ਜਬ ਯਹ ਬਚਨ ਗੁਰਦਾਸ ਜੀ ਸੁਨਾ । ਮਨ ਕਰਿ ਬਿਚਾਰਿ ਸੀਸ ਕੋ ਧੁਨਾ ।
ਗੁਰਬਾਣੀ ਐਸੇ ਫੁਰਮਾਵੈ । ਹਮ ਮੁਗਧ ਅਚੇਤ ਬੂਝ ਨਹੀ ਪਾਵੈ ।੪।
ਸਭ ਸੰਗਤ ਮਿਲ ਕੀਆ ਬਿਚਾਰ । ਗੁਰਬਚਨ ਧਾਰ ਮਨ ਉਤਰੋ ਪਾਰ ।
ਪ੍ਰਥਮ ਗੁਰਦਾਸ ਆਗਾ ਸਭ ਲੀਨਾ । ਸਭ ਸੰਗਤ ਲੇ ਭਏ ਪਾਰ ਪ੍ਰਬੀਨਾ ।੫।

### ਦੋਹਰਾ

ਗੁਰਬਾਨੀ ਬੋਹਥ ਕੀਆ ਸਭ ਸੰਗਤ ਉਤਰੀ ਪਾਰ ।
ਅਤਿ ਨਿਸਚੇ ਮਨ ਮੋ ਭਇਆ ਗੁਰਬਾਨੀ ਭਵ ਨਿਧ ਤਾਰ ।੬।

### ਚੌਪਾਈ

ਸਭ ਭਜਨ ਕਰਤ ਦਰਸਨ ਕੋ ਚਲੇ । ਗੁਰ ਕੁਲ ਬਾਲਕ ਮਗ ਖੇਲਤ ਖਲੇ ।
ਖੇਲਤ ਖੇਲਤ ਮੁਖੋਂ ਉਚਾਰੇ । ਗੁਰ ਭਾਵੈ ਤੋ ਐਸੇ ਸਾਰੇ ।੭।
ਦੇਖ ਗੁਰਦਾਸ ਮਨ ਕਰਾ ਬਿਚਾਰਾ । ਗੁਰ ਭਾਨਾ ਇਨ ਮਨ ਮੈ ਧਾਰਾ ।
ਸਤਿਗੁਰ ਰੂਪ ਤਿਸ ਦ੍ਰਿਸਟੀ ਆਏ । ਕਰ ਜੋੜ ਮਥਾ ਤਿਨ ਚਰਨ ਨਿਆਏ ।੮।


www.sikhbookclub.com

ਪੁਨਿ ਜਾਇ ਸਤਿਗੁਰ ਕੇ ਦਰਸਨ ਲਾਗੇ । ਮਹਾ ਅਨੰਦ ਪ੍ਰੇਮ ਰਸ ਪਾਗੇ ।
ਮਨ ਮੋਹ ਕਛੁ ਬਿਧ ਰਹੀ ਨ ਅਉਰ । ਨੈਨਨ ਟਕ ਜਿਸ ਚੰਦ ਚਕੋਰ । ੯ ।

ਸੰਗਤ ਪਰ ਕਿਰਪਾ ਗੁਰ ਕਰੀ । ਸਭਹਨ ਕਾਰਭੇਟ[3] ਗੁਰ ਧਰੀ ।
ਸਹਜ ਭਾਇ ਕਰ ਬਚਨ ਬਿਲਾਸ । ਪੂਛੀ ਗੁਰ ਸਤ ਕਹੌ ਗੁਰਦਾਸ । ੧੦ ।

## ਦੋਹਰਾ

ਮਗ ਮੇਂ ਬਾਲਕ ਖੇਲਤੇ ਤੁਮ ਤਿਨ ਪਗ ਸੀਸ ਨਿਆਇ ।
ਕਵਨ ਗਿਆਨ ਮਨ ਮੇਂ ਧਰਾ ਦੀਜੈ ਸਤ ਬਤਾਇ । ੧੧ ।

## ਚੌਪਾਈ

ਭਏ ਹਾਥ ਜੋੜ ਠਾਢੇ ਗੁਰਦਾਸ । ਮੁਖ ਕਰ ਉਸਤਤ ਕੀਨੀ ਅਰਦਾਸ ।
ਹੇ ਪ੍ਰਭ ਬਾਲਕ ਬਚਨ ਉਚਾਰੇ । ਗੁਰ ਭਾਵੈ ਤੌ ਐਸੀ ਕਰੇ । ੧੨ ।
ਯਹ ਬਚਨ ਸੁਨਤ ਮੈ ਕੀਆ ਬਿਚਾਰ । ਜਿਨ ਗੁਰ ਭਾਣਾ ਮਨ ਮੇਂ ਧਾਰਾ ।
ਯਹੀ ਸੰਤ ਗੁਰਮੁਖ ਗੁਰ ਰੂਪ । ਮੈ ਪਰਾ ਚਰਨ ਪ੍ਰਭ ਜਾਨਤ ਰੂਪ । ੧੩ ।
ਸੁਨਤ ਦਿਆਲ ਅਤਿ ਭਏ ਪ੍ਰਸੰਨ । ਧਨੁ ਗੁਰਦਾਸ ਸਿਖ ਤੂੰ ਧੰਨ ।
ਤੁਮ ਅਭੇ ਮਤ ਗੁਰਮਤ ਬੂਝਾ । ਗੁਹਜ[4] ਭੇਦ ਮਮ ਦਾਸ ਕੋ ਸੂਝਾ । ੧੪ ।
ਜੋ ਪ੍ਰੇਮ ਜੁਗਤ ਮੇਰੋ ਜਪੁ ਜਪੈ । ਅਉ ਕਾਰਨ ਮੋ ਕੋ ਕਰ ਥਪੇ ।
ਮੈ ਤਾ ਕੇ ਹਿਰਦੇ ਸਦ ਬਸੋਂ । ਜੋ ਖੇਲੇ ਖੇਲ ਤਿਸੀ ਰੰਗ ਰਸੋਂ । ੧੫ ।

## ਦੋਹਰਾ

ਤੁਮ ਅਭੇਦ ਜਾਨਾ ਮੁਝੇ ਅਬ ਰਹੋ ਹਮਾਰੇ ਪਾਸ ।
ਬਡੇ ਭਾਗ ਅਪਨੇ ਅਪਨੇ ਸਮਝ ਗੁਰ ਚਰਨਨ ਕਰਾ ਨਿਵਾਸ । ੧੬ ।[5]

## ਸਾਖੀ ਪੂਰਨ ਹੋਈ

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਆਦਿ ਗ੍ਰੰਥ ਪੰਨਾ 67੭.
2. ਭਾਈ ਗੁਰਦਾਸ (ਭੱਲਾ) : ਪ੍ਰਸਿੱਧ ਕਵੀ ਅਤੇ ਗੁਰਬਾਣੀ ਦਾ ਵਿਆਖਿਆਕਾਰ । ਇਸ ਦੀ ਰਚਨਾ ਨੂੰ ਗੁਰਬਾਣੀ ਦੀ ਕੁੰਜੀ ਆਖਿਆ ਗਿਆ ਹੈ । ਇਸ ਦੀਆਂ ਕ੍ਰਿਤੀਆਂ ਵਿਚ ਵਾਰਾਂ ਅਤੇ ਕਬਿੱਤ ਬਹੁਤ ਪ੍ਰਸਿਧ ਹਨ ।
3. ਕਾਰ ਭੇਟ : ਧਰਮ ਅਨੁਸਾਰ ਚਿੱਤ ਤਨ ਵਾਲਾ ਦਾਨ, ਗੁਰੂ ਦੀਕਸ਼ਾ/ਦਸਵੰਧ ।
4. ਗੁਹਜ : ਗੁੱਝਾ । ਭੇਦ/ਮਰਮ/ਰਹੱਸ/ਪ੍ਰਸੀਦਾ ।
5. ਕਵੀ ਉਸੇ ਤਰ੍ਹਾਂ ਗੁਰੂ ਜੀ ਦੀਆਂ ਕਰਾਮਾਤਾਂ ਦਾ ਵਿਵਰਣ ਪੇਸ਼ ਕਰਦਾ ਹੈ ਜਿਸ ਤਰ੍ਹਾਂ ਸਨਾਤਨੀ ਹਿੰਦੂ ਪਰੰਪਰਾਂ ਦੇ ਲੇਖਕ ਕਰਦੇ ਰਹੇ ਹਨ ।


www.sikhbookclub.com

ੴ ਸਤਿਗੁਰ ਪ੍ਰਸਾਦਿ ।

## ਸਾਖੀ ੧੦

## ਬੁਧੂ ਸਿਖ ਕੁੰਭਾਰ ਕੀ

### ਸੋਰਠਾ

ਪੂਰਨ ਸਰਬਗ ਸੋਇ ਗੁਰ ਹਰਨ ਭਰਨ ਕਾਰਨ ਕਰਨ ।
ਜੋ ਚਾਹੇ ਸੋ ਹੋਇ ਕਰੇ ਸਿਖੁ ਨਹ ਫੇਰਈ । ੧ ।

### ਅੜਲ

ਬੁਧੂ ਸਿਖ[1] ਕੁਭਾਰ ਰਹੇ ਲਾਹੌਰ ਮੈ ।
ਸਿਖ ਸੇਵਾ ਗੁਰ ਭਗਤ ਕਰੇ ਕਲੂ ਘਰ ਮੈ ।
ਕਰੇ ਈਟ ਬਿਵਹਾਰ ਪਚਾਵਾ ਲਾਭਹੀ ।
ਹੋ ਪੁਨ ਬੇਚੇ ਸਿਖਨ ਸੇਵੇ ਸਤਿਗੁਰ ਭਾਵਹੀ । ੨ ।

ਤਿਨ ਬਹੁ ਧਨ ਲਾਗ ਲਗਾਇ ਪਚਾਵਾ ਲਾਇਆ ।
ਪੁਨਿ ਮਨ ਮੇ ਕਰਿ ਬੀਚਾਰ ਸੁਭ ਮੰਤ ਪਕਾਇਆ ।
ਗਇਆ ਹਜੂਰ ਪ੍ਰਭ ਪਾਸ ਕਰੀ ਅਰਦਾਸ ਜੀ ।
ਹੋ ਗੁਰ ਬਚਨ ਕਰੇ ਤਬ ਹੋਇ ਪਚਾਵਾ ਰਾਸ ਜੀ । ੩ ।

ਸੁਨਿ ਅੰਤਰਿਜਾਮੀ ਦਇਆਲ ਬਚਨ ਤਾਸੋ ਕਰਾ ।
ਤੁਮ ਹੋਇ ਪਚਾਵਾ ਰਾਸ ਸਿਖ ਦਿੜ ਧ੍ਯਾਨ ਧਰਾ ।
ਗੁਰਾਬਚਨ ਭਰੋਸੇ ਜਾਇ ਆਗਿ ਤਿਸ ਮੈ ਦਈ ।
ਹੋ ਪਕਾ ਪਚਾਵਾ ਸੁਧ ਈਟ ਤਾਬਾ ਭਈ । ੪ ।

ਤਿਸ ਦੇਖ ਪਚਾਵਾ ਰਾਸ ਖੁਸੀ ਮਨ ਮੋ ਭਈ ।
ਗੁਰਪੁਰਬ ਕੀਆ ਘਰ ਮਾਹਿ ਸੰਗਤਿ ਆਵਤ ਭਈ ।
ਕਰ ਕੀਰਤਨ ਭਜਨ ਪ੍ਰਸਾਦਿ ਸਭ ਸੰਗਤਿ ਪਾਇਆ ।
ਹੋ ਸਭ ਪਾਛੈ ਏਕ ਸਿਖ ਅਤਿ ਤਹਾ ਅਇਆ । ੫ ।

### ਦੋਹਰਾ

ਤਿਨ ਸਿਖ ਬੁਧੂ ਸੋ ਕਹਾ ਹੇ ਸਿਖ ਦੇਹੁ ਪ੍ਰਸਾਦਿ ।
ਤਿਸੁ ਤੁਰਤੁ ਆਨਿ ਬੁਧੂ ਦੀਆ ਰਹਾ ਜੁ ਥੋੜਾ ਭਾਗੁ । ੬ ।*

 www.sikhbookclub.com

## ਤੋਮਰ ਛੰਦ

ਤਿਸ ਭਾਗ ਲੀਨਾ ਤੁਰਤ ।
ਧਰੀ ਓਰ ਊਪਰ ਸੁਰਤ ।
ਬੁਧੂ ਨ ਦੀਨਾ ਤਾਹਿ ।
ਉਹਾ ਰਹਾ ਕਛੂ ਨਾਹਿ ।੭।

ਤਾ ਪਰ ਨ ਹੋਆ ਜਤਨ ।
ਤਬ ਸਿਖ ਕੀਨਾ ਲਚਨ ।
ਗੁਰਪੁਰਬ ਹੋਂਬਾ ਭਇਆ ।
ਕਚਾ ਪਚਾਵਾ ਰਹਾ ।੮।

ਯਹ ਸੁਨੀ ਬੁਧੂ ਬਾਤ ।
ਬੋਲਾ ਸੁਕੰਪਤ ਗਾਤ ।
ਗੁਰਬਚਨ ਪਕਾ ਕੀਨਾ ।
ਤੂੰ ਬਡਾ ਸਿਖ ਨਵੀਨ ।੯।

ਗੁਰਬਚਨ ਪੇਲ ਨ ਜੋਗ ।
ਹੂਆ ਨ ਕੋਈ ਹੋਗ ।
ਵੇਲ ਨ ਪਹੁਚੇ ਆਪ ।
ਮੁਖ ਕੈਹੋਂ ਬਚਨ ਸਰਾਪ ।੧੦।

## ਸੋਰਠਾ

ਜਬ ਕਹੀ ਬੁਧੂ ਇਮ ਬਾਤ ਸੁਨਤ ਸਿਖ ਰਮਤਾ ਭਇਆ ।
ਫਿਰ ਪਾਵੈ ਨਹੀ ਘਾਤ ਕੀਆ ਅਪਮਾਨ ਅਥਿਤ ਕਾ ।੧੧।

## ਚੌਪਾਈ

ਬੁਧੂ ਜਾਇ ਪਚਾਵਾ ਦੇਖਾ । ਦੇਖਤ ਈਟ ਚੌੜ ਭਇਆ ਲੇਖਾ ।
ਏਕ ਈਟ ਪਕੀ ਨਹੀ ਭਈ । ਰੰਗ ਲਾਲ ਕਚੀ ਰਹ ਗਈ ।੧੨।

ਭਇਆ ਚਕ੍ਰਿਤ ਹੋਇ ਰਹਾ ਤਹਾ ਖੜਾ । ਮੂਲ ਨਫਾ ਸਭ ਘਾਟਾ ਪੜਾ ।
ਲਾਖ ਰੁਪਯਾ ਲਾਗਤ ਬਈ । ਮਾਟੀ ਸੋ ਮਾਟੀ ਮਿਲ ਗਈ ।੧੩।

ਪੁਨ ਧਰੀ ਧੀਰ ਗੁਰਬਚਨ ਬਿਚਾਰਾ । ਸਤਿਗੁਰ ਹਜ਼ੂਰ ਜਾ ਕਰੀ ਪੁਕਾਰਾ ।
ਹੇ ਸਤਿਗੁਰ ਬਚਨ ਕਰ ਪਕਾ ਪਚਾਵਾ । ਮੈਂ ਕਰਾ ਪੁਰਬ ਬਹੁ ਸਿਖ ਖੁਲਾਵਾ। ੧੪ ।

ਸਭ ਸੰਗਤ ਜਬ ਬਿਦਿਆ ਕਰੀ । ਤਬ ਏਕ ਸਿਖ ਆਇਆ ਤਿਹ ਘਰੀ ।
ਜੋ ਰਹਾ ਪ੍ਰਸਾਦਿ ਤਾ ਕੋ ਮੈ ਦੀਨਾ । ਭਈ ਭੂਲ ਜਤਨ ਕਛੂ ਅਵਰੁ ਨ ਕੀਨਾ। ੧੫ ।

ਤਬ ਤਿਨ ਸਿਖ ਬਚਨ ਯਹ ਕੀਨਾ । ਹਮ ਤਾ ਕਾ ਕਛੁ ਮਰਮ ਨ ਚੀਨਾ ।
ਹੋਂਬਾ ਪਰਬ ਜਿਹ ਕਾਰਨ ਭਇਆ । ਸੋਈ ਪਚਾਵਾ ਕਚਾ ਰਹਿਆ ।੧੬।


SIKHBOOKCLUB.COM
www.sikhbookclub.com

### ਦੋਹਰਾ

ਸਿਖ ਤਹਾ ਤੇ ਕਹੂੰ ਉਠ ਗਇਆ ਮੈ ਗਇਆ ਪਚਾਵੇ ਪਾਸ ।
ਪੁਨ ਦੇਖਾ ਸਭ ਕਚਾ ਭਇਆ ਸਭ ਆਸਾ ਭਈ ਨਿਰਾਸ । ੧੭ ।

### ਚੌਪਾਈ

ਸਭ ਬ੍ਰਿਤੰਤ ਬੁਧੂ ਜਬ ਕਹਾ । ਸੁਨਿ ਸਤਿਗੁਰੂ ਖਿਮਾ ਕਰਿ ਰਹਾ ।
ਤਬ ਬੁਧੂ ਮਨ ਭਇਆ ਅਧੀਰ । ਅੰਤਰਿ ਲਗੀ ਮਾਇਆ ਕੀ ਪੀਰ । ੧੮ ।
ਦੇਖਿ ਦਿਆਲ ਗੁਰ ਦਇਆ ਜਨਾਈ । ਤਬ ਕਹਾ ਸਿਖ ਸੋ ਪ੍ਰਗਟ ਸੁਨਾਈ।
ਤੁਮ ਸਿਖ ਅਤਿਥਿ ਕਾ ਕੀਆ ਅਪਮਾਨਾ । ਅਰੁ ਭੂਖੇ ਕਾ ਨਹੀ ਮਰਮ ਪਛਾਨਾ।੧੯ ।
ਅਉ ਗੁਰ ਪੁਰਬ ਪੂਰਨ ਤਬ ਹੋਇ। ਅਤਿ ਭੂਖਾ ਰਹੈ ਨ ਕੋਇ।
ਜੋ ਸਿਖ ਸਿਖ ਕ ਭਉ ਨਹੀ ਕਰੇ । ਪੂਰਨ ਕਾਜ ਤਾ ਕਾ ਨਹੀ ਸਰੇ । ੨੦।
ਗੁਰ ਭਇਆ ਸਿਖੁ ਕਰੇ ਸੋ ਹੋਇ । ਮੈ ਮੇਟ ਨ ਸਕੋ ਕਰੇ ਜੋ ਸੋਇ ।
ਤੁਮ ਸਦਾ ਸਿਖ ਕਿ ਭੈ ਮੋ ਰਹਨਾ । ਗੁਰਸਿਖ ਬਚਨ ਮੀਠਾ ਕਰਿ ਸਹਨਾ । ੨੧ ।

### ਦੋਹਰਾ

SIKHBOOKCLUB.COM

ਅਬ ਤੁਮ ਚਿੰਤਾ ਮਤ ਕਰੋ ਮੈ ਦੇਹਿ ਕਾਜ ਸਵਾਰ ।
ਬਹੁਰਿ ਐਸਾ ਮਤੁ ਕੀਜੀਏ ਜੀਵਤ ਕਾਹੂ ਬਾਰ । ੨੨ ।

### ਚੌਪਾਈ

ਅਬ ਕਚੀ ਈਟ ਪਕੀ ਨਹੀ ਹੋਇ । ਬਿਕੇ ਪਕੀ ਮੂਲਿ ਕਚੀ ਸੋਇ ।
ਲੇ ਗੁਰ ਬਚਨ ਬੁਧੂ ਘਰਿ ਆਇਆ । ਬਾਦਸਾਹੀ ਲਗਨ ਤਿਸੈ ਬੁਲਾਇਆ । ੨੩ ।
ਬੁਧੂ ਸੋਂ ਈਟ ਕਾ ਮੋਲ ਬਨਾਇਆ । ਪਕੀ ਕੋ ਮੂਲ ਕਚੀ ਪਾਇਆ ।
ਕਿਲੇ ਕੀ ਨੀਵ ਤਿਸੈ ਦਿਨ ਭਰਨੀ । ਕਚੀ ਪਕੀ ਮਿਲੇ ਨ ਧਰਨੀ । ੨੪ ।
ਸਗਲ ਈਟ ਬਿਕਬੋ ਤਬ ਕੀਆ । ਸਾਹੂਕਾਰ ਕਾ ਪੈਸਾ ਦੀਆ ।
ਹੋਇ ਸੁਰਖਰੂ ਘਰ ਮੋ ਆਏ । ਧੰਨ ਧੰਨ ਸਤਿਗੁਰ ਗੁਨ ਗਾਏ । ੨੫ ।
ਬੁਧੂ ਕੋ ਪ੍ਰਭ ਕੀਆ ਉਪਦੇਸ । ਜੋ ਮਿਲੇ ਕੋਊ ਕਰ ਸਿਖ ਕਾ ਭੇਸ ।
ਤਾ ਕੀ ਸੇਵਾ ਮੋ ਚਿਤ ਧਰਨਾ । ਮਮ ਸਿਖੀ ਕੋ ਏਹੁ ਅਚਰਨਾ । ੨੬ ।

### ਦੋਹਰਾ

ਇਤੁ ਸਾਖੀ ਬੁਧੂ ਸਿਖੀ ਕੀ ਸੁਨੀਏ ਮਨ ਚਿਤ ਲਾਇ ।
ਅਤਿਥਿ ਸੇਵਾ ਮਨ ਬਸੇ ਸਤਿਗੁਰ ਹੋਇ ਸਹਾਇ । ੨੭ ।

**ਸਾਖੀ ਪੂਰਨ ਹੋਈ** । ੧੩੦ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਰਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਬੁਧੂ ਸਿਖ : ਲਾਹੌਰ ਸ਼ਹਿਰ ਵਿਚ ਬੁਧੂ ਨਾਂ ਦਾ ਇਕ ਕੁਮ੍ਹਾਰ ਸਿਖ ਸੀ । ਉਹ ਇੱਟਾਂ ਦੇ ਆਵੇ ਪਕਾਉਂਦਾ ਸੀ । ਉਸਨੇ ਬਹੁਤ ਧਨ ਲਗਾ ਕੇ ਆਵਾ ਚੜ੍ਹਾਇਆ । ਗੁਰੂ ਜੀ ਨੇ ਆਵਾ ਪਕਣ ਦਾ ਵਰਦਾਨ ਦਿੱਤਾ, ਗੁਰੂ ਸੰਗਤ ਪ੍ਰਸਾਦ ਛਕ ਰਹੀ ਸੀ । ਉਸ ਨੇ ਆਏ ਮਹਿਮਾਨ ਨੂੰ ਰਜਵੀਂ ਰੋਟੀ ਨਾਂ ਦਿਤੀ । ਸਿਖ ਨੇ ਸਰਾਪ ਦਿਤਾ । ''ਆਵਾ ਕੱਚਾ ਰਹੇਗਾ'' ।

2. ਇਹ ਵੀ ਵਰ ਅਤੇ ਸਰਾਪ ਦੀ ਗਾਥਾ ਹੀ ਹੈ ।

3. ਉਹ ਗਲ ਕਰਦਾ ਸੀ ਤਾਂ ਉਸਦਾ ਸਰੀਰ ਕੰਬਦਾ ਸੀ ।

4. ਕੋਈ ਵੀ ਗੁਰੂ ਦਾ ਵਚਨ ਨਹੀਂ ਟਾਲ ਸਕਦਾ ।

5. ਪੋਥੀ ਵਿਚ ਇਥੇ ਦੋਹਰਾ ਲਿਖਿਆ ਹੈ । ਕਵੀ ਨੂੰ ਛੰਦਾਂ ਦੀ ਚੰਗੀ ਜਾਣਕਾਰੀ ਹੈ । ਇਸ ਲਈ ਇਹ ਗਲਤੀ ਕਿਸੇ ਉਤਾਰਾ ਕਰਨ ਵਾਲੇ ਦੀ ਹੀ ਜਾਪਦੀ ਹੈ ।

6. ਅਸਾਂ ਰਹਸ ਨਹੀ ਸਮਝਿਆ ।

7. ਗੁਰੂ ਜੀ ਨੇ ਉਸਦੀ ਹਾਲਤ ਵੇਖਕੇ ਦਇਆ ਕੀਤੀ ।

8. ਕਿਉਂਕਿ ਉਸਦਿਨ ਸ਼ਾਹੀ ਕਿਲੇ ਦੀਆਂ ਨੀਹਾਂ ਭਰਨੀਆਂ ਸਨ । ਇਸ ਲਈ ਉਸਦੀਆਂ ਕਚੀਆਂ ਪੱਕੀਆਂ ਇਟਾਂ ਇਕੋ ਭਾ (ਵਧੀਆ ਭਾ) ਵਿਕ ਗਈਆਂ ।

9. ਗੁਰੂ ਜੀ ਨੇ ਉਪਦੇਸ਼ ਦਿਤਾ, "ਕੋਈ ਵੀ ਗੁਰਸਿਖ ਮਿਲੇ ਉਸਦੀ ਸੇਵਾ ਜੀ ਜਾਨ ਨਾਲ ਕਰੋ ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੧

## ਸ੍ਰੀ ਗ੍ਰੰਥ ਜੀ ਕੇ ਮਿਸਾਲ ਕੀ

### ਸੋਰਠਾ

ਗੁਰ ਬਿਗਿਆਨ ਪ੍ਰਕਾਸ ਬਾਨੀ ਕਿਰਨ ਉਦਾਰ ਕੇ ਜਗ ।
ਉਜਿਆਰੇ ਹੋਇ ਤਾਸ ਜਿਹ ਲੋਚਨ ਲੋਚਾ ਖੁਲੇ । ੧ ।

### ਚੋਪਾਈ

ਏਕ ਦਿਵਸ ਪ੍ਰਭ ਪ੍ਰਾਤਹਕਾਲ । ਦਇਆ ਭਰੇ ਪ੍ਰਭ ਦੀਨ ਦਇਆਲ ।
ਯਹ ਮਨ ਉਪਜੀ ਪ੍ਰਗਟਿਓ ਜਗ ਪੰਥ । ਤਿਹ ਕਾਰਨ ਕੀਜੇ ਅਬ ਗ੍ਰਿੰਥ । ੨ ।[1]
ਭਾਈ ਗੁਰਦਾਸ ਕੋ ਆਗਿਆ ਕਰੀ । ਸਭ ਕਰੋ ਇਕਤ੍ਰ ਬਾਨੀ ਇਹ ਘਰੀ ।
ਅਰੁ ਬਾਨੀ ਭਗਤਨ ਕੀ ਸਭ ਮੇਲੋ । ਸਾਚੀ ਰਾਖੋ ਝੂਠੀ ਪੇਲੋ । ੩ ।[2]
ਤਬ ਗੁਰਦਾਸ ਕਰੀ ਅਰਦਾਸ । ਸਭ ਪੋਥੀ ਸੰਸਰਾਮ ਕੇ ਪਾਸ ।
ਮੋਹਨ ਮਸਤਾਨ ਸਾਹਿਬ ਕ ਪੂਤ । ਵੇ ਤਪ ਭਗਤ ਜੋਗ ਕਾ ਸੂਤ੍ਰ । ੪ ।[4]
ਪ੍ਰਥਮੇ ਤਾ ਸੋ ਪੋਥੀ ਲੀਜੇ । ਪੁਨ ਬਾਨੀ ਅਵਰ ਇਕਤ੍ਰ ਕੀਜੇ ।
ਤਬ ਬੰਧੇਜ ਗ੍ਰੰਥ ਕਾ ਹੋਇ ਜੋ ਭਾਵੈ ਸਤਿਗੁਰ ਸੋ ਹੋਇ । ੫ ।[5]

### ਦੋਹਰਾ

ਪ੍ਰੋਹਤ ਕੋ ਸਤਿਗੁਰ ਕਹਾ ਜਾਹੁ ਸੰਸਰਾਮ ਕੇ ਪਾਸ ।
ਕਰਿ ਦਇਆ ਪਥੀ ਸਭ ਦੀਜੀਏ ਤਬ ਲਿਖੇ ਗ੍ਰੰਥ ਗੁਰਦਾਸ । ੬ ।[6]

### ਚੌਪਾਈ

ਜਾਗਿ ਪ੍ਰੋਹਤ ਬਿਨਤੀ ਕਰੀ । ਬੋਲੇ ਸੰਸਰਾਮ ਤਿਹ ਘਰੀ ।
ਹਮਰੇ ਪ੍ਰਾਨ ਪੋਥੀ ਧਨੁ ਆਹ । ਪਲਕ ਏਕ ਨਹੀ ਦੇਵੈ ਤਾਹਿ । ੭
ਸਤਿਗੁਰ ਅੰਤਰਜਾਮੀ ਜਾਨੇ । ਕਾਹੂ ਕੀ ਸੰਸਰਾਮ ਨਹੀ ਮਾਨੇ ।[7]
ਮੋਹਨ ਜੀ ਜਬ ਕਹਿ ਪਠਾਇ ।[8] ਤਬ ਦੇਵੈ ਪੋਥੀ ਯਹੀ ਉਪਾਇ । ੮ ।
ਤਬ ਸਤਿਗੁਰ ਪਰਮ ਚਤਰ ਪ੍ਰਬੀਨਾ । ਮੋਹਨ ਕੀ ਉਸਤਤ ਛੰਤ ਇਕੁ ਕੀਨਾ ।
ਸਤਾ ਰਬਾਬੀ ਲੀਨਾ ਸਾਥ । ਅਉਰ ਗੁਰਮੁਖ ਸਿਖ ਸੰਗ ਜੋੜੇ ਹਾਥ । ੯ ।[9]

 www.sikhbookclub.com

ਮੋਹਨ ਜੀ ਪਹਿ ਗਏ ਦਿਆਲ । ਸਭ ਸੰਗਤ ਕੀਨਾ ਭਜਨ ਬਿਸਾਲ ।
ਯੇਹੀ ਛੰਤ ਜਬ ਉਹਾ ਗਾਇਆ । ਸੁਨ ਮੋਹਨ ਬਿਗਸੇ ਸਭ ਪੂਛ ਪੁਛਾਇਆ। ੧੦।

ਸ੍ਰੀ ਮੁਖ ਵਾਕ :

## ਗਉੜੀ ਮਹਲਾ ੫

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ।
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮਸਾਲਾ ।
ਧਰਮਸਾਲਾ ਅਪਾਰ ਦੈਆਰ ਠਾਕੁਰ ਸਦਾ ਕੀਰਤਨ ਗਾਵਹੇ ।
ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ।
ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ ।
ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ । ੧ ।

ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ।
ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ ।
ਮਾਨਹਿ ਤ ਏਕੁ ਅਲੇਖੁ ਠਾਕੁਰ ਜਿਨਹਿ ਸਭ ਕਲ ਧਾਰੀਆ।
ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ ।
ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ ।
ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ । ੨ ।

ਮੋਹਨ ਤੁਧੁ ਸੰਗਤਿ ਧਿਆਵੈ ਦਰਸ ਧਿਆਨਾ ।
ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ।
ਜਮਕਾਲੁ ਤਿਨ ਕਉ ਲਾਗੈ ਨਾਹੀ ਜੋ ਇਕ ਮਨਿ ਧਿਆਵਹੇ ।
ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ।
ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ ।
ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ । ੩ ।

ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ।
ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭ ਤਾਰੇ ।
ਤਾਰਿਆ ਜਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ ।
ਜਿਨੀ ਤੁਧ ਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ ।
ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ।
ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ । ੪ ।[11]

## ਚੌਪਾਈ

ਤਬ ਪੂਛੀ ਮੋਹਨ ਮਸਤ ਪ੍ਰਬੀਨਾ । ਕਵਨ ਕਾਜ ਆਗਮਨ ਕੀਨਾ ।
ਤਬ ਕਹਿਓ ਪ੍ਰਗਟਿ ਪ੍ਰਭ ਧਰਮਅਰਚਨਾ । ਕਾਰਨ ਪੰਥ ਗ੍ਰਿੰਥ ਜਗ ਕਰਨਾ । ੧੧ ।


www.sikhbookclub.com

ਸੰਸਰਾਮ ਸੋ ਪੋਥੀ ਲੀਜੇ । ਭੁਜਾ ਪਕੜ ਪੁਨ ਛੋਡ ਨ ਦੀਜੇ ।
ਬਾਨੀ ਇਕਤ੍ਰ ਕਰ ਬਾਧੈ ਗ੍ਰੰਥ । ਹੋਇ ਭਗਤਿ ਸੋਤ ਸੁਖ ਪਾਵੈ ਪੰਥ । ੧੨ ।
ਤਬ ਮੋਹਨ ਸੰਸਰਾਮ ਬੁਲਾਏ । ਪੋਥੀ ਗੁਰ ਅਰਜਨ ਦੇਵ ਦਿਵਾਏ ।
ਅਵਰੁ ਬਾਨੀ ਜਹਾ ਕਹਾ ਜੁ ਆਹੀ । ਠੌਰ ਠੌਰ ਸੋ ਸਗਲ ਮੰਗਾਈ । ੧੩ ।
ਪੁਨ ਸੰਗਲੀ[13] ਬਾਕੀ ਰਹੀ । ਸੰਗਲਾ ਦੀਪ ਮਾਹ ਵੈ ਅਹੀ ।
ਪੜਾ ਮੋਖਾ ਪ੍ਰਭ ਤਹਾ ਪਠਾਇਆ ਬਚਤ ਕਾਲ ਪੀਛੇ ਵੇ ਆਇਆ । ੧੪ ।
ਜਪੁ ਆਦਿ ਲਿਖਨ ਗ੍ਰੰਥ ਜਬ ਲਾਗੇ । ਲਿਖੇ ਗੁਰਦਾਸ ਪ੍ਰੇਮ ਰੰਗ ਪਾਗੇ ।
ਗੁਰਬਾਨੀ ਪੜਿ ਗੁਰਮੁਖਿ ਲਿਖੇ । ਕੇਤਕ ਨਿਕਾਲ ਬਾਹਰ ਧਰ ਰਖੇ । ੧੫ ।

## ਦੋਹਰਾ

ਕਹਿਓ ਦਇਆਲ ਗੁਰਦਾਸ ਕੋ ਤੁਮ ਬਾਨੀ ਬਿਖੇ ਪਛਾਨ ।
ਜੋ ਯਹ ਨਿਕਾਲ ਬਾਹਰ ਧਰੀ ਕੈਸੇ ਪਾਇਓ ਗਿਆਨ । ੧੬ ।

## ਚੌਪਾਈ

ਕਰ ਜੋੜ ਗੁਰਦਾਸ ਕਰੀ ਅਰਦਾਸ । ਸੋ ਸਤਿਗੁਰ ਗਿਆਨ ਐਸੇ ਮੋ ਪਾਸ ।
ਬਹੁਤ ਪੁਰਖ ਮਿਲ ਬਾਤ ਬਖਾਨੇ । ਨਿਜ ਭਰਤਾ ਬੋਲ ਤਿਰੀਆ ਪਹਿਚਾਨੇ । ੧੭ ।
ਅਵਰ ਕੋ ਵਾਕ ਤਿਸ ਮਨ ਨਹੀ ਆਵੈ । ਸੁਨ ਭਰਤਾ ਬੋਲ ਹੋਇ ਮੋ ਭਾਵੈ ।
ਇਮ ਬੂਝ ਬਿਚਾਰ ਗੁਰ-ਬਚਨ ਪਛਾਨੇ । ਅਵਰੁ ਵਾਕ ਮਨ ਮਹਿ ਨਹੀ ਆਨੋ । ੧੮ ।
ਬਹਿ ਸੁਨਿ ਬਿਚਾਰ ਗੁਰ ਭਏ ਦਇਆਲ । ਬਰ ਬਚਨ ਕੀਆ ਗੁਰਦਾਸ ਨਿਹਾਲ ।
ਹਮਰੋ ਚਿਤ੍ਰ ਗੁਪਤਿ ਦ੍ਰਿੜ ਗਿਆਨੋ । ਸਤਿਗੁਰ ਬਾਨੀ ਹਿਰਦੇ ਪਛਾਨੋ । ੧੯ ।
ਬਰ ਪਾਇ ਗੁਰਦਾਸ ਚਰ ਗੁਰ ਲਾਗੇ । ਜਾਗੇ ਮਾਥੇ ਭਾਗ ਸਭਾਗੇ ।
ਲਿਖਾ ਗ੍ਰੰਥ ਸਭ ਭਇਆ ਤਿਆਰ । ਭਗਤਿ ਖਜਾਨਾ ਗਿਆਨ ਭੰਡਾਰ । ੨੦ ।
ਖਲੋ ਦੁਆਰ ਚਾਰ ਪ੍ਰਮਾਨ । ਭਗਤ ਵੈਰਾਗ ਜੋਗ ਅਰੁ ਗਿਆਨ ।
ਜਾਚਕ ਜਿਸ ਦੁਆਰੇ ਕੋ ਜਾਚੇ । ਭਿਖਿਆ ਪਾਵੈ ਹਰਿ ਧਨ ਸਾਚੇ । ੨੧ ।

## ਦੋਹਰਾ

ਮੁਕਤਿ ਸੇਤ ਕਲਜੁਗ ਕਰਾ ਭਵ ਸਾਗਰ ਬੋਹਥ ਤਾਰ ।
ਜੀਵਨ ਮੂਲ ਕੋ ਬਨ ਹਰਾ ਰਚਿਓ ਗ੍ਰੰਥ ਕਰਤਾਰ । ੨੨ ।

## ਚੌਪਾਈ

ਸਤਿਗੁਰ ਦੇਖ ਗ੍ਰੰਥ ਬਿਗਾਸਨੇ । ਨਾਮ ਭੰਡਾਰ ਨਿਜ ਘਰ ਮੋ ਜਾਨੇ ।
ਇਕੰਤ ਕੋਠੜੀ ਭੀਤਰ ਰਾਖਾ । ਕਰ ਧੂਪ ਦੀਪ ਟੇਕੇ ਸਭ ਮਾਥਾ । ੨੩ ।
ਰੰਗਾ ਰੰਗ ਰਤਨ ਤਿਸ ਮਾਹਿ । ਕੀਮਤ ਸੋਭ ਕੋਊ ਕਹੁ ਨ ਸੁਕਾਹਿ ।
ਮੁਖ ਬਡੇ ਰਤਨ ਤਾ ਕੀ ਕਹ ਸੋਭਾ । ਸੁਨਤ ਨਾਮ ਸੰਤਨ ਮਨ ਲੋਭਾ । ੨੪ ।

 www.sikhbookclub.com

ਮੁਕਤੀ ਸਰਮਨਿ ਜਪੁ ਪ੍ਰਿਥਮ ਧਰਾ। ਸਭ ਸੰਗਤ ਹਿਰਦੇ ਚਾਦਨ ਜਿਨ ਕਰਾ।
ਆਨੰਦ ਰਤਨੁ ਅਨੰਦ ਤਿਸ ਮਾਹਿ। ਤਿਸ ਪ੍ਰਕਾਸ ਅਘ ਕੋਟਿ ਮਿਟਾਹਿ। ੨੫।
ਓਅੰਕਾਰ ਨਾਮ ਸੁੰਦਰ ਸੁਭ ਰਤਨ।[16] ਤਾ ਕੇ ਪ੍ਰਕਾਸ ਮੁਕਿਤ ਬਿਨੁ ਜਤਨ।
ਸਿਧ ਗੋਸਟ ਅਤ ਰਤਨ ਮਹਾਨ। ਤਿਸ ਕੇ ਪ੍ਰਕਾਸ ਪਾਵੈ ਤਤੁ ਗਿਆਨ। ੨੬॥
ਰਿਧਿ ਸਿਧਿ ਸਭ ਲੋਕਹ ਗਮਨ। ਮਨ ਬੁਧ ਅਹੰਕਾਰ ਚਿਤ ਸਿੰਦ੍ਰੀ ਦਮਨ।
ਪਿੰਡ ਪ੍ਰਾਨ ਕਾ ਪਾਵੈ ਭੇਦ। ਸਿਧ ਗੋਸਟ ਹੈ ਸੂਰਜ ਬੇਦ। ੨੭।[17]

**ਦੋਹਰਾ**

ਥਿਤੀ ਰਤਨ ਅਮੋਲ ਅਤਿ ਸੂਛਨ ਗਾਤ ਦਿਖਾਇ।
ਗਿਆਨ ਭਾਨ ਤਾ ਮੋ ਲਸਤ ਗੁਨ ਸੋਭਾ ਕਹੀ ਨ ਜਾਇ। ੨੮।

**ਚੌਪਾਈ**

ਸੁਖਮਨੀ ਰਤਨ ਦਿਵ ਅਸਥੂਲ। ਤਾ ਮੋ ਚਲੇ ਅੰਮ੍ਰਿਤ ਕੇ ਕੂਲ।
ਚੌਬੀਸ ਪਹਲ ਝਲਕਤ ਗੁਨ ਭਾਨ। ਪਹਲ ਪਹਲ ਮੁਕਤ ਕੀ ਖਾਨ। ੨੯।[18]
ਚੌਬੀਸ ਸਲੋਕ ਹੀਰੇ ਸੰਗ ਲਗੇ। ਪਹਲਨ ਕੇ ਰੰਗ ਹੀਰੇ ਪਗੇ।
ਇਹ ਗਿਆਨ ਖਾਨ ਕੀ ਕੌਸਤਕੁ ਮਨੀ।[19] ਸੋਭਾ ਸ੍ਰੀ ਸਤਿਗੁਰ ਮੁਖ ਭਨੀ। ੩੦।
ਬਾਵਨ ਅਖਰੀ ਰਤਨ ਕੋ ਭੂਖਨ।[20] ਜਹਾ ਤਿਸ ਪ੍ਰਕਾਸ ਲਾਗੇ ਨਹੀ ਦੂਖਨ।
ਇਹੁ ਹਸਤ ਕਮਲ ਗੁਰ ਕੇ ਦਿਵ ਰਤਨ। ਸ੍ਰੀ ਮੁਖ ਸਤਿਗੁਰ ਕੀਨਾ ਬਚਨ। ੩੧।
ਕੇਤਕ ਮਹਮਾ ਕਹੋ ਬਖਾਨ। ਗੁਰੂ ਗ੍ਰੰਥ ਰਤਨ ਕੀ ਖਾਨ।[21]
ਬੁਧ ਥਾਹ ਗੁਨ ਲਹੇ ਨ ਤਾ ਕੋ। ਰਸਨ ਵਾਕ ਗੁਨ ਕਹ ਨ ਵਾ ਕੇ। ੩੨।

**ਸੋਰਠਾ**

ਗੁਨ ਗਿਆਨ ਰਤਨ ਕੀ ਖਾਨ ਨਾਮ ਭੰਡਾਰ ਸਤਿਗੁਰੂ ਕਾ।
ਸੁੰਦਰ ਰਤਨ ਪ੍ਰਮਾਨ ਵੈਰਾਗ ਭਗਤ ਤਾ ਮੋ ਲਸਤ। ੩੩।

**ਸਾਖੀ ਪੂਰਨ ਹੋਈ। ੧੩੧।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰੁ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਸਿਖ ਧਰਮ ਇਕ ਸੁਤੰਤਰ ਸੰਸਥਾ ਵਜੋਂ ਵਿਕਾਸ ਕਰ ਰਿਹਾ ਸੀ। ਉਸ ਲਈ ਇਕ ਵਖਰਾ ਵਿਧਾਨ (ਨੀਤੀ ਸ਼ਾਸਤ੍ਰ), ਇਕ ਵਖਰੇ/ਤੀਰਥ ਸਥਾਨ ਆਦਿ ਤਿਆਰ ਹੋ ਚੁਕੇ ਸਨ। ਹੁਣ ਲੋੜ ਸੀ ਇਕ ਪ੍ਰਮਾਣਿਕ ਧਰਮ ਗ੍ਰੰਥ ਦੀ। ਇਸ ਸੰਬੰਧੀ ਆਦਿ ਗੁਰੂ, ਗੁਰੂ ਨਾਨਕ ਦੇਵ ਜੀ, ਵੀ ਬੜੇ ਸਤਰਕ ਸਨ। ਇਸੇ ਲਈ ਉਨ੍ਹਾਂ ਦੀਆਂ ਉਦਾਸੀਆਂ ਸਮੇਂ ਉਨ੍ਹਾਂ ਕੋਲ ਇਕ ਪੁਸਤਕ/ਕਿਤਾਬ ਦਾ ਹੋਣਾ ਸਾਖੀਕਾਰਾਂ/ਇਤਿਹਾਸਕਾਰਾਂ ਨੇ ਬਿਆਨ ਕੀਤਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਤਕ ਆਉਂਦੀਆਂ ਗ੍ਰੰਥ ਦੀ ਲੋੜ ਦਾ ਅਹਿਸਾਸ ਹੋਰ ਵੀ ਤੀਬ੍ਰ ਹੋ ਗਿਆ ਸੀ। ਇਸ ਲਈ ਗੁਰੂ ਸਾਹਿਬ ਨੇ ਭਾਈ ਗੁਰਦਾਸ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ।

2. ਗੁਰੂ ਸਾਹਿਬ ਨੇ ਭਾਈ ਗੁਰਦਾਸ ਜੀ ਨੂੰ ਭਗਤਾਂ ਦੀ ਬਾਣੀ ਦੀ ਇਕ ਪ੍ਰਮਾਣਿਕ ਸੂਚੀ ਅਤੇ ਖਰੜਾ ਪ੍ਰੈਸ ਕਾਪੀ) ਤਿਆਰ ਕਰਨ ਲਈ ਆਦੇਸ਼ ਦਿਤਾ।

3. ਭਾਈ ਗੁਰਦਾਸ ਜੀ ਨੇ ਬਿਨੈ ਕੀਤੀ ਕਿ ਪੂਰਵ ਵਰਤੀ ਗੁਰੂ ਸਾਹਿਬਾਨ ਵਲੋਂ ਇਕੱਠੀ ਕੀਤੀ ਗਈ ਬਾਣੀ ਤਾਂ ਗੁਰੂ ਪੁੱਤਰਾਂ (ਮੋਹਨ ਜੀ ਆਦਿ) ਦੇ ਕੋਲ ਹੈ।

4. ਕਵੀ ਨੇ ਮੋਹਨ ਜੀ ਦੀ ਹੋਰ ਲੇਖਕਾਂ ਵਾਂਗੂ ਹੀ ਉਸਤਤ ਕੀਤੀ ਹੈ। ਇਸ ਦੀ ਵਿਆਖਿਆ ਕਰਦਿਆਂ ਉਸਨੂੰ ਤਪ, ਭਗਤੀ ਅਤੇ ਜੋਗ ਦਾ ਸੰਗਮ ਦਰਸਾਇਆ ਗਿਆ ਹੈ।

5. ਇਥੇ ਬਾਣੀ ਇਕੱਤਰ ਕਰਨ ਦੀ ਵਿਧੀ ਵਲ ਸੰਕੇਤ ਹੈ। ਪਹਿਲਾਂ ਤਾਂ ਪੂਰਵਵਰਤੀ ਗੁਰੂ ਸਾਹਿਬਾਨ ਦੀ ਬਾਣੀ ਮੋਹਨ ਜੀ ਆਦਿ ਤੋਂ ਪ੍ਰਾਪਤ ਕੀਤੀ ਜਾਵੇ ਅਤੇ ਫਿਰ ਹੋਰ ਸੰਤਾਂ ਫਕੀਰਾਂ ਅਤੇ ਭਗਤਾਂ ਦੀ ਬਾਣੀ ਉਨ੍ਹਾਂ ਦੇ ਡੇਰਿਆ ਆਦਿ ਤੋਂ ਗ੍ਰਹਿਣ ਕੀਤੀ ਜਾਵੇ। ਇਹ ਸਾਰਾ ਕਾਰਜ ਗੁਰ ਕ੍ਰਿਪਾ ਅਤੇ ਪ੍ਰਭੂ ਕ੍ਰਿਪਾ ਦੇ ਆਸਰੇ ਹੀ ਸਿਰ ਚੜ੍ਹੇਗਾ।

6. ਗੁਰੂ ਜੀ ਨੇ ਇਸ ਕਾਰਜ ਲਈ ਪ੍ਰੋਹਤ ਦੀ ਡਿਊਟੀ ਲਗਾਈ।

7. ਗੁਰੂ ਅਮਰਦਾਸ ਜੀ ਦਾ ਪੋਤਰਾ ਸਹੰਸ ਰਾਮ ਵੀ ਬਾਣੀ ਇਕੱਤਰ ਕਰਨ ਦੇ ਮਾਮਲੇ ਵਿਚ ਗੁਰੂ ਅਮਰਦਾਸ ਜੀ ਦਾ ਸਹਾਇਕ ਸੀ। ਇਸੇ ਲਈ ਇਥੇ ਬਾਣੀ-ਸੰਭਾਲ ਕਰਨ ਵਾਲਿਆਂ ਵਿਚ ਉਸ ਦਾ ਨਾਂ ਹੈ ਪਰ ਉਸਨੇ ਗੁਰੂ ਅਰਜਨ ਦੇਵ ਜੀ ਦੀ ਸਹਾਇਤਾ ਨਾ ਕੀਤੀ।

8. ਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਨ ਜੀ ਪਾਸ ਵੀ ਪੋਥੀਆਂ ਮੌਜੂਦ ਸਨ।

9. ਗੁਰੂ ਜੀ ਖ਼ੁਦ ਮੋਹਨ ਜੀ ਕੋਲ ਗੋਇੰਦਵਾਲ ਗਏ। ਉਨ੍ਹਾਂ ਨੇ ਉਸਦੀ ਉਸਤਤ ਵਿਚ ਸ਼ਬਦ ਵੀ ਉਚਾਰਨ ਕੀਤਾ।

10. ਮੋਹਨ ਜੀ ਦੀ ਉਸਤਤ ਵਾਲੇ ਸ਼ਬਦ ਬਾਰੇ ਵੀ ਦੋ ਰਾਵਾਂ ਹਨ : (1) ਇਹ ਸ਼ਬਦ ਈਸ਼ਵਰ ਦੀ ਉਸਤਤ ਵਿਚ ਉਚਾਰਨ ਕੀਤਾ ਗਿਆ ਹੈ। (2) ਇਹ ਸ਼ਬਦ ਬਾਬਾ ਮੋਹਨ ਜੀ ਦੀ ਉਸਤਤ ਵਿਚ ਰਚਿਆ ਗਿਆ ਹੈ।

ਗੁਰੂ ਸਾਖੀਆਂ ਇਸ ਗਲ ਦੀ ਗਵਾਹੀ ਦਿੰਦੀਆਂ ਹਨ ਕਿ ਮੋਹਨ ਜੀ ਨੇ ਗੁਰੂ ਜੀ ਦੇ ਖ਼ੁਦ ਆਉਣ ਦਾ ਯੋਗ ਸਤਿਕਾਰ ਕੀਤਾ ਅਤੇ ਉਨ੍ਹਾਂ ਨੂੰ ਪੋਥੀਆਂ ਸੌਂਪੀਆਂ।

11. ਆਦਿ ਗ੍ਰੰਥ ਪੰਨਾ 248.

12. ਮੋਹਨ ਨੇ ਸਹੰਸਰਾਮ ਜੀ ਤੋਂ ਸਾਰੀ ਸਾਮਗ੍ਰੀ ਮੰਗਵਾਕੇ ਗੁਰੂ ਜੀ ਨੂੰ ਸੌਂਪੀ ਅਤੇ ਇਹ ਵੀ ਦਸਿਆ ਕਿ ਭਗਤ ਬਾਣੀ ਦੇ ਸ੍ਰੋਤ ਕਿਹੜੇ ਕਿਹੜੇ ਹਨ।

ਇਸ ਤੋਂ ਦੋ ਗਲਾਂ ਸਾਬਿਤ ਹੁੰਦੀਆਂ ਹਨ :—

(1) ਸਹੰਸਰਾਮ ਜੀ ਨੇ ਇਸ ਦਿਸ਼ਾ ਵਲ ਮੁਢਲੇ ਪ੍ਰਯਤਨ ਆਰੰਭ ਕੀਤੇ ਹੋਏ ਸਨ।

(2) ਉਨ੍ਹਾਂ ਨੂੰ ਭਗਤ ਬਾਣੀ ਸਬੰਧੀ ਵੀ ਗਿਆਨ ਸੀ। ਇੰਜ ਗੁਰੂ ਜੀ ਨੇ (ਪੂਰਵ ਵਰਤੀ ਗੁਰੂ ਸਾਹਿਬਾਨ) ਭਗਤਾਂ ਦੀ ਬਾਣੀ ਨੂੰ ਆਦਿ ਗ੍ਰੰਥ ਵਿਚ ਸ਼ਾਮਿਲ ਕਰਨ ਦਾ ਇਰਾਦਾ ਪਹਿਲਾਂ ਹੀ ਬਣਾਇਆ ਹੋਇਆ ਸੀ।

13. ਪ੍ਰਾਣ ਸੰਗਲੀ : ਪ੍ਰਾਣ ਸੰਖਲਾ ਹਠਯੋਗ ਅਨੁਸਾਰ ਪ੍ਰਾਣਾਯਾਮ ਦਸਣ ਵਾਲੀ ਇਹ ਪੋਥੀ । ਇਸ ਨੂੰ ਗੁਰੂ ਨਾਨਕ ਦੇਵ ਜੀ ਦੀ ਰਚਨਾ ਦਸਿਆ ਜਾਂਦਾ ਹੈ। ਭਾਈ ਸੰਤੋਖ ਸਿੰਘ ਜੀ ਅਨੁਸਾਰ ਗੁਰੂ ਜੀ ਨੇ ਖੁਦ ਇਸ ਪੋਥੀ ਦੀ ਪ੍ਰਮਾਣਿਕਤਾ ਦੀ ਛਾਣ-ਬੀਣ ਕੀਤੀ ਅਤੇ ਬਾਅਦ ਵਿਚ ਇਸਨੂੰ ਜਲ ਪ੍ਰਵਾਹ ਕਰ ਦਿਤਾ ਗਿਆ। ਅਜਿਹਾ ਇਸ ਲਈ ਹੀ ਕੀਤਾ ਗਿਆ ਹੋਵੇਗਾ ਕਿ ਗੁਰੂ ਜੀ ਦੀ ਤਸਲੀ ਹੋ ਗਈ ਸੀ ਕਿ ਇਸ ਦੀ ਪ੍ਰਮਾਣਿਕਤਾ ਸੰਦਿਗਧ ਹੈ।

14. ਗੁਰੂ ਜੀ ਨੇ ਭਾਈ ਗੁਰਦਾਸ ਨੂੰ ਪ੍ਰਸ਼ਨ ਕੀਤਾ ਕਿ ਤੁਸੀਂ ਬਾਣੀ ਪ੍ਰਮਾਣਿਕਤਾ ਸੰਬੰਧੀ ਨਿਰਣੈ ਕਿਵੇਂ ਕਰਦੇ ਹੋ ?

ਉਨ੍ਹਾਂ ਦਾ ਉੱਤਰ ਬੜਾ ਸਾਰਥਿਕ ਸੀ 'ਜਿਵੇਂ' ਇਕ ਇਸਤਰੀ ਆਪਣੇ ਪਤੀ ਦੀ ਆਵਾਜ਼ ਪਛਾਣ ਲੈਂਦੀ

ਹੈ। ਇਸੇ ਤਰ੍ਹਾਂ ਮੈਂ ਗੁਰੂ ਮੁਖਵਾਕ ਪਛਾਣ ਲੈਂਦਾ ਹਾਂ।"

**15.** ਗ੍ਰੰਥ ਤਿਆਰ ਹੋਣ ਉਪਰੰਤ ਉਸਨੂੰ ਇਕ ਵਖਰੀ ਕੋਠੜੀ (ਕਮਰੇ) ਵਿਚ ਰਖਿਆ ਗਿਆ ਅਤੇ ਉਸ ਦੇ ਮਾਨ ਸਨਮਾਨ ਦਾ ਵਿਸ਼ੇਸ਼ ਧਿਆਨ ਰਖਿਆ ਗਿਆ। ਗ੍ਰੰਥ ਦੀ ਸੇਵਾ ਸੰਭਾਲ ਦੀ ਮਰਯਾਦਾ ਵਲ ਇਹ ਇਕ ਮਹਤਵਪੂਰਣ ਸੰਕੇਤ ਹੈ।

**16.** ਓਅੰਕਾਰ : ਓ - ਸਰਗੁਣ ਰੂਪ ਈਸ਼ਵਰੀ ਵਾਹਿਗੁਰੂ।

**17.** ਸਿਧਗੋਸਟ ਨੂੰ ਸੂਖਮ (ਸੂਕਸ਼ਮ/ਸੂਛਮ) ਵੇਦ ਆਖਿਆ ਗਿਆ ਹੈ।

**18.** ਸੁਖਮਨੀ ਦੀ ਮਹੱਤਾ ਨੂੰ ਉਜਾਗਰ ਕਰਦੇ ਕਵੀ-ਵਾਕ ਬਹੁਤ ਮਹਤਵਸ਼ੀਲ ਹਨ।

**19.** ਇਸ ਨੂੰ ਕੌਸਤਨੁ ਮਨੀ (ਸਮੁੰਦਰ ਵਿਚੋਂ ਨਿਕਲੀ ਇਕ ਮਨੀ ਜਿਸਨੂੰ ਸ੍ਰੀ ਵਿਸ਼ਨੂੰ ਭਗਵਾਨ ਆਪਣੇ ਗਲੇ ਵਿਚ ਪਹਿਨਦੇ ਸਨ) ਆਖਿਆ ਗਿਆ ਹੈ।

**20.** ਬਵੰਜਾ ਅਖਰਾਂ ਨੂੰ ਆਧਾਰ ਬਣਾ ਕੇ ਰਚੀ ਗਈ ਬਾਣੀ : ਬਾਵਨ ਅਖਰੀ।

**21.** ਗੁਰੂ ਗ੍ਰੰਥ ਸਾਹਿਬ ਨੂੰ ਰਤਨਾਂ ਦੀ ਖਾਣ ਆਖਿਆ ਗਿਆ ਹੈ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੨

## ਸਾਖ ਪੈੜੇ ਮੋਖੇ ਕੀ ਪ੍ਰਾਨ ਸੰਗਲੀ ਲੇ ਕਰ ਆਨੇ ਕੀ

### ਦੋਹਰਾ

ਲੇ ਆਇਆ ਪ੍ਰਾਨ ਸੰਗਲੀ ਪੈੜਾ ਮੋਖਾ ਧਾਇ ।
ਦੇਖਤ ਪੋਥੀ ਮਤ ਫਿਰੀ ਸਤਿਗੁਰ ਸੋਂ ਰਖੀ ਲੁਕਾਇ । ੧ ।

### ਚੌਪਾਈ

ਲੇ ਹੁਕਮ-ਨਾਮਾ ਪੈੜਾ ਥਾ ਗਇਆ । ਸ਼ਿਵ ਨਾਭ ਨਗਰ ਜਾਇ ਪ੍ਰਾਪਤ ਭਇਆ ।
ਤਹਾ ਰਾਜਾ ਮਇਆ ਸਿੰਘ ਕਾ ਪੋਤਾ ਸਿਵਨਾਭ । ਸੁਕ੍ਰਤ ਵੰਡ ਬਡਾ ਧੁਰਤਾਪ । ੨ ।

ਰਾਜੇ ਰਾਇ ਸਿੰਘ ਕਾ ਪੂਤ ਸਪੂਤ੍ਰ । ਸਿਵ ਨਾਭ ਕਾ ਪੋਤਾ ਪਰਮ ਪਵਿਤ੍ਰ ।
ਪੈੜੇ ਹੁਕਮ ਨਾਮਾ ਤਿਸ ਦੀਨਾ । ਤਿਨ ਮਾਥਾ ਟੇਕ ਸੀਸ ਧਰ ਲੀਨਾ । ੩ ।

ਪ੍ਰਾਨ ਸੰਗਲੀ ਮਾਂਗੀ ਦਇਆਲ । ਮਾਨਾ-ਹੁਕਮ ਦੀਨੀ ਤਤ ਕਾਲ ।
ਦੇਖ ਪ੍ਰਕਾਸ ਸਿਖੀ ਕਾ ਤਹਾ । ਪੈੜਾ ਅਤਿ ਬਿਸਮੇ ਹੋਇ ਰਹਾ । ੩ ।

ਸਤਿਗੁਰ ਲੀਲਾ ਲਖੀ ਨ ਜਾਇ । ਪੂਰਨ ਪ੍ਰਤਾਪ ਸਭ ਰਹਾ ਜਗ ਛਾਇ ।
ਲੇ ਪੋਥੀ ਸਤਿਗੁਰ ਪਹਿ ਆਇਆ । ਮਗ ਪੜੀ ਕਛੂ ਪ੍ਰਤਗਿਆ ਪਾਇਆ । ੫ ।
ਤਾ ਤੇ ਤਿਨ ਛਪਾਇ ਘਰਿ ਰਾਖੀ । ਝੂਠੀ ਬਾਤ ਬਨਾਇ ਗੁਰ ਆਖੀ । ੫ ।

### ਦੋਹਰਾ

ਆਇ ਪੈੜਾ ਘਰ ਲੁਕ ਰਹਾ ਸਤਿਗੁਰ ਲੀਆ ਬੁਲਾਇ ।
ਮਗ ਬ੍ਰਿਤੰਤ ਰਾਜਾ ਜੁਗਤਿ ਸਤਿਗੁਰ ਪੂਛਾ ਤਾਹਿ । ੬ ।

### ਚੌਪਾਈ

ਮਾਰਗ ਕਥਾ ਸਕਲ ਤਿਨ ਕਹਾ । ਮੈ ਨਾਗ ਪਟਨ ਬਿਦਰ ਤਜਾਵਰ ਕੋ ਮਗ ਗਹਾ ।
ਐਰਾਵਤ[4] ਤਿਸ ਦੇਸ ਕਾ ਨਾਇਕ । ਰਾਮ ਰਾਜਾ ਕੀ ਵਹੀ ਵਿਲਾਇਤ । ੭ ।

ਤਾ ਤੇ ਮੈ ਜਹਾਜ ਚੜਿ ਗਇਆ । ਤੀਨ ਦਿਨ ਰਾਤ ਬੀਤਤ ਮਗ ਭਇਆ ।
ਜਾ ਪਾ ਪਟਣ[5] ਪਾਰ ਕਾ ਗਾਉ । ਸੰਗਲਾਦੀਪ ਦੇਸ ਕਾ ਨਾਉ । ੮ ।[6]


www.sikhbookclub.com

ਚੌਦਾ ਸੈ ਗਾਉ ਦੇਸ ਮੋ ਬਸੈ । ਪਰਮ ਸੁਖੀ ਮਾਇਆ ਰੰਗ ਰਸੈ ।
ਤਹਾ ਰਾਜ ਕਰਤੇ ਥੇ ਸਾਤੋ ਰਾਜਾ । ਗੁਰੂ ਬਾਬੇ ਕੀਨਾ ਏਕ ਸਮਾਜਾ । ੯ ।[7]
ਸਿਵ ਨਾਭ ਕੀ ਸੰਤਤ ਤਹਾ ਰਹਾਈ । ਸਤ੍ਰਾਵਦ ਨਾਮ ਸੋ ਨਗਰ ਕਹਾਈ ।
ਤਹਾ ਗੁਰੂ ਬਾਬੇ ਕੀ ਹੈ ਧਰਮ ਸਾਲ । ਭਜਨ ਕੀਰਤਨ ਤਿਨ ਹੋਇ ਬਿਸਾਲ । ੧੦ ।

### ਦੋਹਰਾ

ਸਭ ਸੰਗਤ ਕਾ ਤਹਾ ਜੋੜ ਹੋਇ ਨਿਤ ਕੀਰਤਨ ਲੰਗਰ ਹੋਇ ।
ਨਿਤ ਪ੍ਰਤ ਤਿਸ ਲੰਗਰ ਲਗੇ ਬੀਸ ਮਨ ਲੂਨ ਰਸੋਇ । ੧੧ ।

### ਚੌਪਾਈ

ਤਹਾ ਜਾਇ ਹੁਕਮ ਨਾਮਾ ਮੈ ਦੀਨਾ । ਲੇ ਰਾਜੇ ਸਿਰ ਪਰ ਧਰ ਲੀਨਾ ।
ਅਰੁ ਪੋਥੀ ਮੋ ਕੋ ਨਹੀ ਦੀਨੀ । ਮੁਖ ਸੋ ਲਾਟ-ਪਾਟ ਬਹੁ ਕੀਨੀ । ੧੨ ।[8]
ਮੈ ਤਹਾ ਤੇ ਫਿਰ ਇਸ ਮਾਰਗ ਆਇਆ । ਗੁਰ ਸੰਗਤਿ ਸਿਖ ਕਾ ਦਰਸਨ ਪਾਇਆ ।
ਬੀਜਾ ਨਗਰ ਸੋ ਕੋਸ ਇਕਤੀਸ । ਨੇਕਾ ਪਟਨ ਭਾਟੜੇ ਆਧੀਸ । ੧੬ ।
ਬੇਗਾ ਪੁਰ ਸਿਖ ਭਾਟੜੇ ਰਹੈ । ਬੀਜਾ ਪੁਰ ਸੋ ਕੋਸ ਅਸੀ ਕਹੈ ।
ਨਾਮ ਅਰੰਗਾ ਪੇਠ ਕਹਾਵੈ । ਤਹਾ ਗੁਰ ਕੀ ਮਹਿਮਾ ਨਿਤ ਪ੍ਰਿਤ ਗਾਵੈ । ੧੪ ।[9]
ਤਹਾ ਚੰਗੇ ਭਾਟੜੇ ਕੀ ਹੈ ਸੰਗਤ । ਤਾ ਕੇ ਨਿਕਟ ਸਿਖ ਬਹੁ ਪੰਗਤਿ ।
ਘਰ ਭਾਟੜਿਆ ਕੇ ਵਹੀ ਕਹਾਵੈ । ਨਿਤ ਪ੍ਰਤਿ ਸਤਿਗੁਰ ਕੇ ਗੁਨ ਗਾਵੈ । ੧੫ ।[10]

### ਦੋਹਰਾ

ਘਰਿ ਭਾਟੜਿਓ ਸੋ ਅਸੀ ਕੋਸ ਕਦਲੀ ਬਨਤ੍ਰੀਆ ਰਾਜ ।
ਤਹਾ ਧਰਮਸਾਲ ਸਤਿਗੁਰ ਕੀ ਸੰਗ ਸਿਧਾ ਭਇਆ ਸਮਾਜ । ੧੬ ।

### ਚੌਪਾਈ

ਤਹਾਂ ਸਿਧਾ ਸੋ ਗੋਸਟਿ ਭਈ । ਤਿਨ ਕੀ ਸਿਧ ਖੈਚ ਗੁਰ ਲਈ ।
ਆਨ ਸਭੇ ਸਿਧ ਚਰਨੀ ਪਰੇ । ਤਹਾ ਸੰਗਤ ਭਾਟੜਿਆ ਕੀ ਜੁੜੇ । ੧੭ ।[11]
ਮੈ ਚਲਾ ਚਲਾ ਚਲਾ ਪ੍ਰਭ ਈਹਾ ਆਇਆ । ਨਹੀ ਮਿਲੀ ਪੋਥੀ ਅਤਿ ਦੁਖ ਪਾਇਆ ।
ਗੁਰ ਅੰਤਰਿਜਾਮੀ ਸਭ ਬਿਧ ਜਾਨਾ । ਦੇਖ ਪੋਥੀ ਸਿਖੁ ਭਰਮ ਭੁਲਾਨਾ । ੧੮ ।
ਕਲਜੁਗ ਜੀਵ ਮੰਦ ਮਤ ਅਹੈ । ਇਹੁ ਪੋਥੀ ਨਹੀ ਰਾਖੀ ਚਹੈ ।
ਜੋ ਕੋ ਪੜੇ ਬੁਧ ਫਿਰ ਜਾਇ । ਗਿਆਨ ਹੀਨ ਜਗ ਸਿਧ ਕਹਾਇ । ੧੯ ।
ਪ੍ਰਭ ਕਰ ਬਿਚਾਰ ਇਕ ਸਿਖ ਬੁਲਾਇਆ । ਪੈੜੇ ਕੇ ਘਰਿ ਤਿਸੇ ਪਠਾਇਆ ।
ਇਸ ਕੀ ਸਿਖਨੀ ਸੋ ਕਹੋ ਜਾਇ । ਦੇਹੁ ਪੋਥੀ ਜੋ ਰਖੀ ਲੁਕਾਇ । ੨੦ ।


www.sikhbookclub.com

## ਦੋਹਰਾ

ਤ੍ਰਿਆ ਨਿਕਾਲ ਪੋਥੀ ਦਈ ਸਿਖ ਲਿਆਇਆ ਗੁਰ ਪਾਸ।
ਪੈੜੇ ਕਾ ਮੁਖ ਕਾਲਾ ਭਇਆ ਬੁਧ ਮਤ ਭਈ ਨਾਸ।੨੧।

ਪ੍ਰਾਨ-ਸੰਗਲੀ ਦੇਖ ਪ੍ਰਭ ਕਰ ਪਾਠ ਕਰਾ ਉਤਸਾਹ।
ਪੁਨ ਬਿਚਾਰ ਕਰ ਸਤਿਗੁਰੂ ਦੀਨੀ ਨਦੀ ਪ੍ਰਵਾਸ।੨੨।

## ਸਾਖੀ ਪੂਰਨ ਹੋਈ।੧੩੩।

ਸ੍ਰੀ ਵਾਹਿਗੁਰੂ ਮੁਖ ਕਰੌ ਉਚਾਰ।
ਹੋਇ ਦਇਆਲ ਕਰ ਲਵੇ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਪੈੜਾ ਮੋਖਾ : ਗੁਰੂ ਨਾਨਕ ਦੇਵ ਜੀ ਸਿਖ ਦਸਿਆ ਗਿਆ ਹੈ। ਗੁਰੂ ਬਾਬੇ ਦੀ ਜਨਮਸਾਖੀ ਲਿਖਾਉਣ ਵਿਚ ਇਸ ਦਾ ਯੋਗਦਾਨ ਦਰਸਾਇਆ ਗਿਆ ਹੈ।

2. ਪਾਠੰਤਰ ਰਾਜਾ ਮਇਆ ਦੋਨੀ ਪੋਤਾ ਸ਼ਿਵਨਾਭ।

3. ਭਾਈ ਭੈੜਾ ਮੋਖਾ ਸ੍ਰੀ ਲੰਕਾ ਵਿਚ ਸਿਖੀ ਦਾ ਪ੍ਰਚਾਰ ਵੇਖ ਕੇ ਹੈਰਾਨ ਰਹਿ ਗਿਆ। ਪ੍ਰਸੰਨ ਹੋਇਆ।

SIKHBOOKCLUB.COM

4. ਐਰਾਵਤ : ਹਾਥੀ, ਫੀਲ, ਪੀਲ।

5. ਪਟਣ : ਸ਼ਹਿਰ, ਨਗਰ

6. ਸੰਗਲਾਦੀਪ : ਸ੍ਰੀ ਲੰਕਾ ਦ ਪ੍ਰਾਚੀਨ ਨਾਮ।

7. ਗੁਰੂ ਬਾਬਾ (ਗੁਰੂ ਨਾਨਕ ਦੇਵ) ਜੀ ਨੇ ਸ੍ਰੀ ਲੰਕਾ ਦੇ ਲੋਕਾਂ ਨੂੰ ਜੀਣ-ਥੀਣ ਦੀ ਜਾਚ ਦਸੀ ਸੀ। ਇਸ ਤੋਂ ਪੂਰਵ ਮਹਾਤਮਾ ਬੁਧ ਜੀ ਨੇ ਇਹ ਮਹਾਨ ਕਾਰਜ ਕੀਤਾ ਸੀ।

8. ਟਾਲ ਮਟੋਲ ਕੀਤਾ, ਪੋਥੀ ਨਾ ਦੇਣ ਦੇ ਕਈ ਬਹਾਨੇ ਬਣਾਏ।

9. ਸਿਖ ਭਾਟੜੇ ਉਥੇ ਸਨ। ਇਹ ਵੀ ਸਿਖੀ ਦੇ ਪ੍ਰਚਾਰ ਦੀ ਮਿਸਾਲ ਹੈ।

10. ਘਰਾਂ ਵਿਚ ਸੰਗਤ ਹੋਣਾ ਇਸ ਤਥ ਦਾ ਸੂਚਕ ਹੈ ਕਿ ਜਿਥੇ ਜਿਥੇ ਵੀ ਗੁਰੂ ਸਾਹਿਬ ਗਏ ਉਥੇ ਉਥੇ ਗੁਰੂ ਸੰਗਤ ਕਾਇਮ ਹੋ ਗਈਆਂ ਕਥਾ, ਕੀਰਤਨ ਅਤੇ ਸਤਿ-ਧਰਮ ਦਾ ਪ੍ਰਚਾਰ ਹੋਣ ਲੱਗਾ।

11. ਉਥੇ ਵੀ ਗੁਰੂ ਜੀ ਦੀ ਸਿਖਾਂ ਨਾਲ ਭੇਟ ਹੋਈ।

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੩

## ਸਾਖੀ ਭਾਈ ਗੁਰਦਾਸ ਗ੍ਰੰਥ ਲਿਖਤੇ

### ਦੋਹਰਾ

ਲਿਖੇ ਗੁਰਦਾਸ ਗ੍ਰੰਥਿ ਕੋ ਗੁਰਬਾਨੀ ਮਿਸਲ ਬਨਾਇ ।[1]
ਜਬ ਭਗਤ-ਬਾਨੀ ਲਿਖਨੇ ਲਗਾ ਤਬ ਸੰਕਾ ਉਪਜੀ ਆਇ । ੧ ।

### ਚੌਪਾਈ

ਲਿਖੇ ਗੁਰਦਾਸ ਹਜੂਰ ਗੁਰਬਾਨੀ । ਪੜਦੇ ਮੇਂ ਬੈਠੇ ਗੁਰ ਗਿਆਨੀ ।
ਭਗਤਨ ਕੀ ਮਿਸਲ ਲਿਖਨੇ ਜਬ ਲਗਾ । ਤਬ ਮਨ ਬੁਧ ਸੰਕਾ ਮੇਂ ਪਗਾ । ੨ ।[2]
ਬਾਨੀ ਆਪ ਗੁਰ ਮੁਖੋਂ ਉਚਾਰੇ । ਅੰਤ ਭੋਗ ਭਗਤਨ ਕਾ ਡਾਰੇ ।
ਸੰਤਨ ਕੀ ਬਡਿਆਈ ਕਰੇ । ਇਹੁ ਚਿੰਤਾ ਗੁਰਦਾਸ ਮਨ ਧਰੇ । ੩ ।[3]
ਬੂਝਾ ਸਤਿਗੁਰ ਅੰਤਰਿਜਾਮੀ । ਮਨ ਧਰੀ ਸੰਕ ਗੁਰਦਾਸ ਨਿਕਾਮੀ ।
ਇਹ ਮਮ ਸਿਖ ਬਡਾ ਪ੍ਰਬੀਨ । ਇਸ ਦੋਉ ਪ੍ਰਤੀਤ ਸੰਕਾ ਹੋਇ ਛੀਨ । ੪ ।
ਕੌਤਕ ਕਾਲ ਲਿਖੀ ਤਹ ਬਾਨੀ । ਤਬ ਗੁਰ ਦਿਖਾਇਆ ਅਲਖ ਬਿਡਾਨੀ ।
ਨਿਕਸੇ ਪੜਦੇ ਸੇਂ ਬਹੁ ਸੰਤ । ਸੁੰਦਰ ਮੂਰਤਿ ਨਿਰਮਲ ਕ੍ਰਿਤ । ੫ ।[4]

### ਦੋਹਰਾ

ਅਤ ਸੋਭਾ ਸੁੰਦਰ ਸੁਭਗ ਮਹਿਮਾ ਅਮਿਤ ਬਿਸਾਲ ।
ਤੁਲਸੀ ਮਾਲਾ ਕੰਠ ਮੇਂ ਸੁੰਦਰ ਤਿਲਕ ਸੁਭਾਲ । ੬ ।

### ਚੌਪਾਈ

ਜਬ ਗੁਰਦਾਸ ਸੰਤਨ ਕੋ ਦੇਖਾ । ਅਪਨੇ ਮਨ ਗਨੇ ਭਾਗ ਬਸੇਖਾ ।
ਤਬ ਸਤਿਗੁਰ ਕਹਾ ਗੁਰਦਾਸ ਬੁਲਾਇ । ਇਨ ਸੰਤਨ ਕੇ ਸੰਗ ਤੂੰ ਜਾਇ । ੭ ।
ਆਗੇ ਪਹੁਚਾਇ ਬਿਦਾ ਕਰ ਆਵਹੁ । ਸੰਤਨ ਸੇਵ ਮਹਾ ਸੁਖ ਪਾਵਹੁ ।
ਚਲੇ ਗੁਰਦਾਸ ਸੰਤ ਸੰਗ ਲੀਨਾ । ਦੂਰਿ ਜਾਇ ਬਿਦਾ ਤਿਨ ਕੀਨਾ । ੮ ।


www.sikhbookclub.com

ਸੰਤ ਚਰਨ ਪਰ ਮਾਥਾ ਟੇਕਾ । ਸੀਸ ਉਠਾਇ ਫਿਰ ਕਛੁ ਨ ਦੇਖਾ ।
ਅਦਭੁਤ ਚਰਿਤ੍ਰ ਕਛੁ ਲਖਾ ਨ ਜਾਇ । ਸਭ ਕਹੀ ਕਥਾ ਸਤਿਗੁਰ ਪਹਿ ਆਇ । ੯ ।
ਸੁਨ ਹਸੇ ਦਿਆਲ ਮੁਖ ਬਚਨ ਉਚਾਰਾ । ਤੁਮ ਗੁਰਦਾਸ ਸੰਕਾ ਜੋ ਧਾਰਾ ।
ਸ੍ਰੀ ਰਾਮਾਨੰਦੇ ਥੇ ਸੰਤ ਬਿਨਾਨੀ । ਸੰਗ ਕਬੀਰ ਰਵਿਦਾਸ ਗਿਆਨੀ । ੧੦ ।

## ਦੋਹਰਾ

ਨਾਮਦੇਵ ਸੰਗ ਸਧਨਾ ਸੈਨ ਅਵਰ ਤ੍ਰਿਲੋਚਨ ਸੰਤ ।
ਪੀਪਾ ਜੈ ਦੇਵ ਧਨਾ ਭਗਤ ਬੇਨੀ ਸੰਤ ਅਨੰਤ । ੧੧ ।

## ਚੌਪਾਈ

ਪਰਮਾਨੰਦ ਅਉ ਮੀਰਾਬਾਈ । ਭੀਖਨ ਸੂਰਦਾਸ ਸੁਖਦਾਈ ।
ਕਾਮਲ ਆਰਫ ਸੇਖ ਫਰੀਦ । ਤੁਮ ਦੇਖੇ ਸਭ ਦੀਦ-ਬ-ਦੀਦ । ੧੨ ।[6]
ਇਹ ਸਬਹਨ ਸੁਨਾ ਤੁਮ ਗ੍ਰੰਥ ਬਨਾਏ । ਹਮਰੀ ਬਾਨੀ ਤਹਾ ਲਿਖੀਜੇ ।
ਹਮਰੀ ਬਾਨੀ ਤਹਾ ਲਿਖੀਜੇ । ਨਿਕਟ ਆਸ਼ਨ ਹਮ ਕੋ ਭੀ ਦੀਜੇ । ੧੩ ।[6]
ਜਿਹ ਕਾਰਨ ਤੁਮ ਸੰਕਾ ਕੀਨੀ । ਬੂਝੀ ਨਾਹਿ ਸਿਖ ਪਰਬੀਨੀ ।
ਸਭ ਸੰਤਨ ਬਾਨੀ ਗ੍ਰੰਥ ਲਿਖਾਈ । ਜੈਸੇ ਖਤ ਪਰ ਪੜ ਗਵਾਹੀ । ੧੪ ।
ਤਬ ਗੁਰਦਾਸ ਗੁਰਚਰਨਨ ਪਰੇ । ਸਭ ਬਿਭੇਦ ਮਨ ਸੋਂ ਪਰਹਰੇ ।
ਸੰਤ ਅਨੰਤ ਇਕ ਕਰ ਜਾਨਾ । ਤਬ ਗੁਰਦਾਸ ਭੇਦ ਪਹਚਾਨਾ । ੧੫ ।[7]

## ਦੋਹਰਾ

ਸੰਤ ਅਨੰਤ ਨ ਭੇਦ ਹੈ ਜੁ ਪ੍ਰਹਨ ਗਿਆਨ ਧਿਆਨ ।
ਨਿਰਗੁਣ ਸਰਗੁਣ ਬਪੁ ਧਰਾ ਸੰਤ ਰੂਪ ਭਗਵਾਨ । ੧੬ ।

**ਸਾਖੀ ਪੂਰਨ ਹੋਈ** । ੧੩੪ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਗੁਰਬਾਨੀ ਮਿਸਲ ਬਨਾਇ : ਪੋਥੀ ਖਰੜਾ ਤਿਆਰ ਕਰ ਰਿਹਾ ਸੀ ।
2. ਭਗਤਾਂ ਦੀ ਬਾਨੀ ਲਿਖਦਿਆਂ ਪ੍ਰਮਾਣਿਕਤਾ ਦਾ ਪ੍ਰਸ਼ਨ ਭਾਈ ਗੁਰਦਾਸ ਜੀ ਦੇ ਸਾਮ੍ਹਣੇ ਸੀ ।
3. ਇਸ ਪ੍ਰਸ਼ਨ ਨੂੰ ਹਲ ਕਰਨ ਲਈ ਵੀ ਇਕ ਅਲੋਕਾਰੀ ਢੰਗ ਹੀ ਵਰਤਿਆ ਗਿਆ ।

**4.** ਸਾਰੇ ਭਗਤ ਵਾਰੀ ਵਾਰੀ ਗੁਰੂ ਜੀ ਦੀ ਹਾਜ਼ਰੀ ਭਰਨ ਲਗੇ :

"ਲਿਕਸੋ ਪੜਦੇ ਸੋ ਬਹੁ ਸੰਤ

ਸੁੰਦਰ ਮੂਰਤਿ ਨਿਰਮਲ ਕ੍ਰਿਤ ।"

**5.** ਦਾਦ-ਬ-ਦੀਦ : ਆਮ੍ਹਣੇ ਸਾਮ੍ਹਣੇ, ਰੂ-ਬ-ਰੂ ।

**6.** ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਦਰਜ ਕਰਨ ਸਬੰਧੀ ਬਿਨੈ ਵੀ ਕੀਤੀ ।

**7.** ਗੁਰੂ ਜੀ ਨੇ ਦਸਿਆ ਕਿ ਸਾਰੇ ਭਗਤਾਂ ਨੇ ਖੁਦ ਆਕੇ ਆਪਣੀ ਬਾਣੀ ਦਰਜ ਕਰਨ ਲਈ ਬਿਨੈ ਕੀਤੀ ।

ਜਿਨ੍ਹਾਂ ਭਗਤਾਂ ਦੇ ਨਾਂ ਕਵੀ ਨੇ ਗਿਣਾਏ ਹਨ ਉਨ੍ਹਾਂ ਵਿਚੋਂ ਕੁਝ ਅਜਿਹੇ ਵੀ ਹਨ ਜਿਨ੍ਹਾਂ ਦੀ ਬਾਣੀ ਆਦਿ ਗ੍ਰੰਥ ਵਿਚ ਸ਼ਾਮਿਲ ਨਹੀਂ ਜਿਵੇਂ ਸੂਰਦਾਸ ਅਤੇ ਮੀਰਾ ਬਾਈ ।

SIKHBOOKCLUB.COM


www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੪

# ਸਾਖੀ ਭਾਈ ਬਨੋ ਗੁਰਮੁਖ ਸਿਖ ਕੀ

### ਦੋਹਰਾ

ਬਾਰ ਗੋਂਦਿਲਾ ਕੀ ਰਹੇ ਭਾਈ ਬਨੋ ਸਿਖੁ ।
ਗੁਰ ਸਿਖਾ ਕੀ ਸੇਵਾ ਕਰੇ ਤਾ ਕੇ ਭਗਤ-ਭਵਿਖੁ । ੧ ।

### ਚੌਪਾਈ

ਭਾਈ ਬਨੋ[1] ਗੁਰ ਕਾ ਪਿਆਰਾ । ਰਹੇ ਜਗਤ-ਜਲ ਕਮਲ ਨਿਆਰਾ ।
ਸੁਨਾ ਗ੍ਰੰਥ ਦਰਸਨ ਕੋ ਆਇਆ । ਦੇਖਤ ਹੀ ਤਿਸ ਮਨ ਲੋਭਾਇਆ । ੨ ।
ਗੁਰ ਨਮਿਤ ਲੰਗਰ ਸਦ ਕਰੇ । ਭੂਖਾ ਅਤਿਪਿ ਉਦਰ ਤਹਾ ਭਰੇ ।
ਕੂਪ ਰਹਟ ਤਹਾ ਗੁਪਤਿ ਚਲਾਵੈ । ਸਭ ਸਿਖ ਸੰਗਤ ਪ੍ਰਾਤ ਕੋ ਨਾਵੈ । ੬ ।
ਹਾਥ ਜੋੜ ਗੁਰ ਆਗੇ ਠਾਢਾ । ਮਾਂਗਿਓ ਗ੍ਰੰਥ ਬਚਨ ਅਤ ਗਾਢਾ ।
ਹੇ ਪ੍ਰਭ ! ਜੋ ਗ੍ਰੰਥ ਮੈ ਪਾਵੌ । ਕਰੋ ਉਤਾਰ ਹਜੂਰ ਲਿਆਵੌ । ੪ ।
ਜੱਦਪ ਗੁਰ ਕੋ ਗ੍ਰੰਥ ਪਿਆਰਾ । ਤੱਦਪ ਸਿਖ-ਬ੍ਚਨ ਨਹੀ ਟਾਰਾ ।
ਹੇ ਬੰਨੋ ਮੋ ਸੋ ਕਰੋ ਕਹਾਰ । ਅਤ ਤੁਰੰਤ ਤੁਮ ਕਰੋ ਉਤਾਰ । ੫ ।

### ਦੋਹਰਾ

ਜਬ ਮੈ ਮਾਂਗ ਪਠਾਵਹੋ ਲੇ ਆਵੋ ਤਤਕਾਲ ।
ਦੇਖਤ ਹੁਕਮ ਮਗ ਉਠ ਚਲੋ ਗ੍ਰੰਥ ਲਿਆਵੋ ਨਾਲ । ੬ ।

### ਚੋਪਾਈ

ਇਹ ਕਰਾਰ ਕਰ ਗ੍ਰਿੰਥ ਦਿਵਾਇਆ । ਲੇ ਸਿਰ ਧਰ ਬੰਨੋ ਗ੍ਰਿਹ ਆਇਆ ।
ਸਭ ਸੰਗਤਿ ਮਿਲ ਪੂਜਾ ਕੀਨਾ । ਪੁਨਿ ਲਗੇ ਲਿਖਨ ਮਿਲਿ ਸਿਖ ਪ੍ਰਬੀਨਾ । ੭ ।[2]
ਉਸੀ ਸਮੈ ਸਿਖ ਹੁਕਮ ਲੈ ਆਇਆ । ਭਾਈ ਬੰਨੋ ਗੁਰੂ ਬੁਲਾਇਆ ।
ਮਾਨ ਹੁਕਮ ਬੰਨੋ ਮਗ ਲੀਨਾ । ਨਿਤ ਮਗ ਚਲੇ ਅਰੁ ਲਿਖੈ ਪ੍ਰਬੀਨਾ । ੮ ।
ਆਧ ਕੋਸ ਕੂਚ ਨਿਤ ਸਰੇ । ਕਰ ਡੇਰਾ ਨਿਸ ਦਿਨ ਲਿਖਬੋ ਕਰੇ ।
ਗੁਰ-ਬਚਨ ਮਾਨ ਕਰੇ ਨਿਜ ਕਾਜ । ਮਗ ਪੂਰਨ ਲਿਖ ਗ੍ਰੰਥ ਸੁਖ ਸਾਜ । ੯ ।

 www.sikhbookclub.com

ਬਹੁਤ ਹਾਥਨ ਕਰ ਲਿਖਨਾ ਭਇਆ । ਕਊ ਸਬਦ ਮਿਸਲ ਬੇਮਿਸਲ ਹੋ ਗਇਆ ।
ਇਹੁ ਖਾਰੇ ਕੀ ਮਿਸਲ ਕਹਾਵੇ । ਗੁਰਦਾਸ ਮਿਸਲ ਸੋ ਭੇਦ ਜਨਾਵੇ । ੧੦ ।

## ਦੋਹਰਾ

ਪੂਰਨ ਗ੍ਰੰਥ ਮਗ ਮੋ ਲਿਖਾ ਆਦਿ ਨਦਰ ਗੁਰ ਕੀਨ ।
ਦੇਖ ਪ੍ਰਸਨ ਸਤਿਗੁਰ ਭਏ ਸਹੀ ਸਹੀ ਲਿਖ ਦੀਨ । ੧੧ ।

## ਦੋਹਰਾ

ਪਰ ਉਪਕਾਰ-ਸਿਖ ਗੁਰ ਲਿਖਾ ਗ੍ਰੰਥ ਉਤਾਰ ਪ੍ਰਸਿਧ ।
ਨਿਤ ਪਾਠ ਸਿਖ ਸੰਗਤ ਕਰੇ ਹੋਇ ਪੰਥ ਗੁਰ ਬ੍ਰਿਧ । ੧੨ ।[2]

**ਸਾਖੀ ਪੂਰਨ ਭਈ** । ੧੩੫ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਿਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਭਾਈ ਬੰਨੋ : ਭਾਈ ਬੰਨੋ ਜ਼ਿਲਾ ਗੁਜਰਾਤ, ਤਸੀਲ ਫਾਲੀਆ ਦੇ ਇਕ ਪਿੰਡ ਮਾਂਗਟ, ਜੋ ਰੇਲਵੇ ਸਟੇਸ਼ਨ ਮੰਡੀ ਬਹਾਉ-ਉਦ-ਦੀਨ ਤੋਂ ਛੇ ਮੀਲ ਦੀ ਵਿਥ ਤੇ ਹੈ ਦਾ ਵਸਨੀਕ ਸੀ । ਉਹ ਗੁਰੂ ਅਰਜਨ ਦੇਵ ਜੀ ਅਨਿਨ ਭਗਤ ਸਿਖ ਸੀ ।

2. ਉਨ੍ਹਾਂ ਨੂੰ ਗ੍ਰੰਥ ਦੀਆਂ ਪ੍ਰਤੀਆਂ ਮੁਕੰਮਲ ਕਰਨ ਲਈ ਸੇਵਾ ਸੌਂਪੀ ਗਈ ਸੀ ।

3. ਕਿਉਂ ਕਿ ਉਤਾਰਾ ਕਈ ਹਥਾਂ ਦੁਆਰਾ ਹੋਇਆ ਸੀ ਇਸ ਲਈ ਉਸ ਵਿਚ ਕਈ ਤੁਟੀਆਂ ਆ ਗਈਆਂ ।

4. ਇਸੇ ਲਈ ਉਸ ਦੁਆਰਾ ਤਿਆਰ ਕਰਵਾਈ ਗਈ ਬੀੜ ਨੂੰ 'ਖਾਰੀ ਬੀੜ ਆਖਿਆ ਜਾਂਦਾ ਹੈ ।


www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੫

## ਸਾਖੀ ਛਜੂ ਭਗਤੁ ਅਰੁ ਸ਼ਾਹ ਹੁਸੈਨ ਫਕੀਰ ਕੀ

### ਦੋਹਰਾ

ਗੁਰ-ਪਾਰਸ ਏਹੀ ਸੁਭਾਉ ਹੈ ਜੋ ਮਿਲੈ ਸੋ ਕੰਚਨ ਹੋਇ ।
ਕਪਟ ਪਾਟ ਸੂਖਮ ਰਹੇ ਪਰੇ ਹੇਮ ਨ ਹੋਵਤ ਸੋਇ । ੧ ।

### ਚੌਪਾਈ

ਸਾਹਿ ਹੁਸੈਨ ਅਰੁ ਛਜੂ ਭਗਤ । ਗੁਰ ਦਰਸਨ ਆਏ ਬਡੇ ਬਿਰਕਤ ।
ਅਵਰ ਕਛੂ ਇਛਿਆ ਤਿਨ ਨਾਹਿ । ਗੁਰ ਸੰਤ ਦਰਸ ਕੀ ਲੋਚਾ ਤਾਹਿ । ੨ ।
ਆਇ ਦਇਆਲ ਕਾ ਦਰਸਨ ਕੀਨਾ । ਬਹੁ ਆਦਰ ਕੀਆ ਸਤਿਗੁਰ ਪ੍ਰਬੀਨਾ ।
ਦੇਖ ਦਰਸ ਦੋਨੋ ਮਗਨਾਨੇ । ਅਤਿ ਪਿਆਰੇ ਸਤਿਗੁਰ ਕਰ ਮਾਨੇ । ੩ ।
ਪੂਛਾ ਸਤਿਗੁਰ ਛਜੂ ਭਗਤ । ਤੁਮ ਹਰਿ ਪ੍ਰੇਮੀ ਪਰਮ ਬਿਰਕਤ ।
ਤੁਮ ਪ੍ਰੇਮ ਬਸ ਹੋਇ ਬਾਨੀ ਜੋ ਕੀਨਾ । ਹਮੇ ਸੁਨਾਵੋ ਸੰਤ ਪ੍ਰਬੀਨਾ । ੪ ।
ਛਜੂ ਭਗਤ ਕਰੀ ਅਰਦਾਸ਼ । ਕਿਮ ਚਮਕੇ ਜੁਗਨੀ ਸੂਰਜ ਪਾਸ ।
ਸੁਨ ਬਿਗਸ ਦਿਆਲ ਉਸਤਤ ਮੁਖ ਕੀਨ । ਸੰਤ ਨਹੀ ਅਹੰਕਾਰ ਅਧੀਨ । ੫ ।

### ਦੋਹਰਾ

ਪੁਨ ਸਾਹ ਹੁਸੈਨ ਕੋ ਗੁਰ ਕਹਾ ਮੁਹਿ ਨਿਜ ਬਚਨ ਸੁਨਾਉ ।
ਤੁਮ ਪ੍ਰਸਿਧ ਪ੍ਰੇਮੀ ਬਡੇ ਕਿਉ ਕੀਜੈ ਸਾਧ ਦੁਰਾਉ । ੬ ।

### ਚੌਪਾਈ

ਸੁਨਤ ਬਚਨ ਹੁਸੈਨ ਬਹੁਤ ਮਗਨਾਨੇ । ਮਗਨ ਹੋਇ ਇਹੁ ਬਚਨ ਬਖਾਨੇ ।
ਪ੍ਰੇਮ ਰੰਗ ਸਦ ਮਾਤਾ ਰਹੇ । ਅਵਰ ਬਾਤ ਕਛੁ ਸੁਨੇ ਨ ਕਹੇ । ੭ ।
ਸਾਹ ਹੁਸੈਨ ਕੀ । ਸਜਣਾ ਬੋਲਣ ਦੀ ਜਾਇ ਨਾਹੀ ।
ਅੰਦਰ ਬਾਹਰ ਹਿਕ ਸਾਂਈ । ਕਿਸ ਨੂੰ ਆਖ ਸੁਣਾਈ ।

ਇਕਾ ਦਿਲਬਰ ਸਭ ਘਟ ਰਵਿਆ ਦੂਜਾ ਨਹੀ ਕਦਾਈ।
ਕਹੇ ਹੁਸੈਨ ਫਕੀਰ ਨਿਮਾਣਾ ਸਤਿਗੁਰ ਤੋਂ ਬਲ ਬਲ ਜਾਈ।੧।

## ਚੌਪਾਈ

ਸੁਨ ਕਾਫ਼ੀ ਦਇਆਲ ਖੁਸੀ ਅਤਿ ਕੀਨੀ। ਪ੍ਰੀਤ ਅੰਤਰਿ ਕੀ ਸਤਿਗੁਰ ਚੀਨੀ।
ਦੋਨੋ ਸਾਧ ਕੋ ਆਦਰ ਕੀਆ। ਹਿਰਦੇ ਗਿਆਨ ਪੂਰ ਕਰ ਦੀਆ।੭।
ਉਸੀ ਦਿਨ ਲੋਕ ਲਹੌਰ ਸੋ ਆਏ। ਇਸਨਾਨ ਕਰਨ ਕੋ ਗੰਗ ਸਿਧਾਏ।
ਸਭਹਨ ਮਿਲ ਗੁਰ ਦਰਸਨ ਕੀਨਾ। ਕਾਹੂ ਕਾਹੂ ਸਤਿਗੁਰ ਚੀਨਾ।੮।
ਤਿਨ ਮੋ ਏਕੁ ਲੜਿਕਾ ਸਗਿਆਨ। ਸਤਿਗੁਰ ਚਰਨ ਧਰਾ ਤਿਸ ਧਿਆਨ।
ਕਰ ਪਰਨਾਮ ਚਰਨਨ ਪਰ ਪਰਾ। ਗੁਰ ਮੂਰਤ ਲੈ ਹਿਰਦੇ ਧਰਾ।੯

## ਸੋਰਠਾ

ਗੁਰ ਤਿਸ ਪਰ ਭਏ ਦਇਆਲ ਸਾਧੂ ਜਨ ਮੁਖ ਕਹੀਓ।
ਮਨ ਉਪਜੀ ਭਗਤ ਬਿਸਾਲ ਜਗ ਨਾਮ ਸਾਧੂ ਜਨ ਤਿਸੁ ਕਹੇ।੧੦।

SIKHBOOKCLUB.COM

## ਚੌਪਾਈ

ਪ੍ਰੇਮ ਭਗਤਿ ਤਾ ਕੇ ਮਨ ਆਈ। ਤਿਨ ਉਸਤਤਿ ਕਰ ਗੁਰ ਮਹਿਮਾ ਗਾਈ।
ਬਡੇ ਭਗਤ ਸਾਧੂ ਜਨ ਭਏ। ਕਰ ਦਇਆ ਸਤਿਗੁਰ ਅਪਨੇ ਕਰ ਲਏ।੧੧।

**ਸਾਧ ਜਨ ਕੀ ਉਸਤਤਿ :**

## ਚੌਪਾਈ

ਮੈ ਵਾਰਿਆ ਗੁਰ ਤੋ ਵਾਰਿਆ ॥ ਮੈ ਵਾਰਿਆ ਗੁਰ ਕੀ ਪਗੜੀ ਤੋਂ ॥
ਪਗੜੀ ਸਾਚੇ ਲਗੜੀ ਤੋ ॥ ਮੈ ਵਾਰਿਆ ਗੁਰ ਕੇ ਮੱਥੇ ਤੋ ॥
ਮਥੇ ਨੂਰ ਝਮਕੇ ਤੋਂ ॥ ਮੈ ਵਾਰਿਆ ਗੁਰ ਕੇ ਨੈਨਾ ਤੇ ॥
ਨੈਨਾ ਸਾਚੀ ਸੈਨਾ ਤੋਂ ॥ ਮੈ ਵਾਰਿਆ ਗੁਰ ਕੇ ਅਧਰਾ ਤੋਂ ॥
ਅੰਮ੍ਰਿਤ ਬਾਨੀ ਮਧਰਾ ਤੋਂ ॥ਮੈ ਵਾਰਿਆ ਗੁਰ ਕੇ ਬਚਨਾ ਤੋਂ ॥
ਬਚਨਾ ਸਾਚੇ ਸਜਨਾ ਤੋਂ ॥ ਮੈ ਪੜਦਾ ਸਾਂ ਪਾਪਾ ਦੀ ਪਟੀ ॥
ਹਦਾਬੇ ਕੂ ਕਪਟ ਦੀ ਹੱਟੀ ॥ਗੁਰ ਪੂਰੇ ਮੇਰੀ ਦੁਰਮਤਿ[1] ਕਟੀ ॥
ਕਢਿ ਨਰਕੋ ਸੁਰਗ ਬਹਾਲਿਆ ॥ ਕਾਮੀ ਕ੍ਰੋਧੀ ਮਤਿ ਕਾ ਹੀਨਾ ॥
ਕਰਿ ਕਿਰਪਾਲ ਸਾਧੂ ਜਨ ਕੀਨਾ ॥ ਨਖਸਿਖ[2] ਲੌ ਅੰਮ੍ਰਿਤ ਰਸ ਭੀਨਾ ॥

 www.sikhbookclub.com

ਗੁਰ ਭਉਜਲ ਪਾਰਿ ਉਤਾਰਿਆ ॥ ੧ ॥

ਜਬ ਇਹ ਬਿਸਨਪਦ ਸਤਿਗੁਰ ਸੁਨਾ । ਕਰ ਸਾਧੂ ਜਨ ਸਾਧ ਮੁਖ ਭਨਾ ।
ਭਇਆ ਪ੍ਰਕਾਸ ਸੋਆ ਮਨ ਜਾਗਾ । ਗੁਰ ਭਏ ਦਇਆਲ ਨਾਮ ਰੰਗ ਲਾਗਾ । ੧੩ ।

ਕਾਨ੍ਹਾ ਬੈਰਾਗੀ ਬਡਾ ਜੁਗੀਸਨ । ਬਿਨਾ ਗਿਆਨ ਪਾਈਏ ਨਹੀ ਈਸਸ ।
ਜਬ ਲਗ ਅਹੰਬੁਧ ਨਹੀ ਟਰੇ[3] । ਤਬ ਲਗ ਕਾਜ ਕੋਉ ਨਹੀ ਸਰੇ । ੧੪ ।[4]

ਸਤਿਗੁਰ ਜੀ ਕੇ ਦਰਸਨ ਆਇਆ । ਦੇਖ ਪ੍ਰਤਾਪ ਮਨ ਮੋ ਰੀਸਾਇਆ[5] ।
ਬਿਨੁ ਅਪਨੀ ਬਾਨੀ ਤਿਸ ਅਵਰ ਨ ਭਾਵੈ । ਸੁਨ ਸੰਤਨ ਬਾਨੀ ਪਦ ਉਲਟਾਵੈ । ੧੫ ।

## ਦੋਹਰਾ

ਗੁਰ ਸ਼ਭਾ ਰਬਾਬੀ ਗਾਵਤਾ ਸੁਨ ਕਹੀਓ ਬਚਨ ਉਲਟਾਇ ।
ਗੁਰ ਸਹਿਜ ਭਾਇ ਸੁਨ ਕਰ ਕਹਾਂ ਕਾਨ੍ਹਾ ਚਲਾ ਮੁਸਾਇ । ੧੬ ।

## ਚੌਪਾਈ

ਤਹਾ ਜਾਇ ਕਾਨੇ ਗੁਰ ਦਰਸਨ ਕੀਨਾ । ਨਹੀ ਅੰਤਰਿ ਗਤਿ ਮਨਿ ਭਇਆ ਅਧੀਨਾ ।
ਬੈਠਿ ਨਿਕਟਿ ਕਹੀ ਬਾਤ ਬਨਾਈ । ਮੈ ਬਾਨੀ ਕਹੀ ਲੇਹੁ ਗ੍ਰੰਥ ਚੜਾਈ । ੧੭ ।

ਮੈ ਸੁਨਿਆ ਗੁਰ ਗ੍ਰੰਥ ਬਨਾਇਆ । ਇਸੀ ਕਾਜ ਈਹਾ ਮੈ ਆਇਆ ।
ਸਤਿਗੁਰ ਕਹਾ ਸੁਨਾਵੋ ਬਾਨੀ । ਤਬ ਕਾਨੇ ਮੁਖ ਆਖ ਬਖਾਨੀ । ੧੮ ।

**ਕਾਨ੍ਹਾ ਵਾਚ :**

## ਚੌਪਾਈ

ਮੈ ਕਾਨਾ ਕਾਨਾ ਮੇਰੀ ਡੀਠ ॥ ਕਾਨਾ ਆਗੇ ਕਾਨਾ ਪੀਠ ॥
ਜਤ ਦੇਖੋਂ ਤਤ ਕਾਨਾ ਭਾਈ ॥ ਮੈ ਕਾਨਾ ਕਾਨਾ ਸਭ ਆਹੀ ॥

ਸਭ ਸਤਿਗੁਰ ਸੁਨਿ ਮੁਖੋਂ ਬਖਾਨੀ । ਯਹ ਲਾਇਕ ਗ੍ਰੰਥ ਨਹੀ ਨੰਗੀ ਬਾਨੀ ।
ਸੁਨਿ ਗੁਰ ਬਚਨ ਕਾਨ੍ਹਾ ਭਇਆ ਕੋਪ । ਮੂਰਖ ਕੋਪ ਕਰੇ ਕੋ ਛੋਪ । ੧੯ ।
ਸਭਾ ਛੋਡ ਚਲਾ ਉਠ ਕਾਨਾ । ਕਰ ਤਾਮਸ ਧਰਿ ਅਭਿਮਾਨਾ ।
ਬਾਦਸਾਹ ਸੋਂ ਕਰ ਫਰੀਯਾਦ । ਸਤਿਗੁਰ ਸੰਗ ਕਰੈਂਗਾ ਵਾਦ । ੨੦ ।

## ਦੋਹਰਾ

ਚਲ ਲਹੌਰ ਬਾਦਸਾਹ ਮਿਲ ਕਰੌਂ ਚੁਗਲੀ ਸਿਖ ਨਿਜ ਜੋਰ ।
ਜਬ ਪਹੁਚਾ ਨਿਕਟ ਲਹੌਰ ਕੇ ਭਈ ਅਉਰ ਕੀ ਅਉਰ । ੨੧ ।

## ਚੌਪਾਈ

ਈਹਾ ਦਇਆਲ ਲੰਗਰ ਮੈਂ ਆਏ । ਸਭ ਸੰਗਤ ਕੋ ਪਰਸ ਹਿ ਪੁਰਾਏ ।
ਰਸੋਈਏ ਕੜਛਾ ਤੌਲੇ ਪਰ ਝਾਰਾ । ਸੁਨ ਯਹ ਖੜਕ ਗੁਰ ਬਚਨ ਉਚਾਰਾ । ੨੨ ।

ਇਹ ਕੜਛਾ ਕਾਨੇ ਸਿਰ ਲਾਗਾ । ਫੂਟਿਓ ਸੀਸ ਪ੍ਰਾਨ ਤਿਸ ਭਾਗਾ ।
ਜਬ ਸਤਿਗੁਰ ਇਹ ਬਚਨ ਮੁਖ ਕਹਾ । ਕਾਨਾ ਜਾਤ ਲਹੌਰ ਕੋ ਰਹਾ । ੨੩ ।

ਤਹਾ ਦੇਖਾ ਬਨ ਇਕੰਤ ਮਗ ਮਾਹ । ਕਰ ਸਮਾਧ ਬੈਠਾ ਵੈ ਤਾਂਹ ।
ਭੂਲ ਜੁਗਤਿ ਤਬ ਫੂਟਿਓ ਕਪਾਲਾ । ਗੁਰ ਵਿਰੋਧ ਜੋਗ ਭਇਆ ਕਾਲ । ੨੪ ।

ਨਿਰਵੈਰ ਨਾਲ ਜੋ ਵੈਰ ਕਮਾਵੈ । ਤਾ ਕੀ ਘਾਲ ਬ੍ਰਿਥਾ ਸਭ ਜਾਵੈ ।
ਜੋਗੀ ਬੈਰਾਗੀ ਕੋਈ ਹੋਇ । ਬਿਨਾ ਗਿਆਨ ਸੁਖ ਸਾਂਤ ਨ ਸੋਇ । ੨੫ ।[8]

## ਦੋਹਰਾ

ਸਤਿਗੁਰ ਪੁਰਖ ਨਿਰਵੈਰ ਹੈ ਜਾ ਕੇ ਨਹੀ ਵਿਰੋਧ ।
ਜੋ ਜੈਸੀ ਮਨਸਾ ਕਰੇ ਤਾ ਕੋ ਤੈਸਾ ਬੋਧ । ੨੬ ।

**ਸਾਖੀ ਪੂਰਨ ਹੋਈ** । ੧੩੬ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਬਿਰਕਤ : ਵਿਰਕਤ : ਉਦਾਸੀਨ; ਉਚਾਟ, ਵੈਰਾਗੀ
2. ਲੋਚਾ : ਇੱਛਾ, ਚਾਉ, ਖਾਹਸ਼,
3. ਅਧਰਾ : ਅਧਰਾਂ, ਬੁੱਲਾਂ, ਹੋਠਾ
4. ਬੇਹਦਾ : ਬਹਿੰਦਾ, ਬੈਠਦਾ ਅਰਥਾਤ ਮੈ ਕੂੜਾ ਸੌਦਾ ਕਰਦਾ ਹੁੰਦਾ ਸਾਂ ।
5. ਦੁਹਮਤਿ : ਦੁਰਮਤਿ = ਮਾੜੀ ਅਕਲ,
6. ਨਖਸਿਖ : ਸੁੰਦਰਤਾ ਵਰਣਨ ਕਰਨ ਦੀ ਇਕ ਵਿਧਿ ਜਿਸਦੇ ਅੰਤਰਗਤ ਪੈਰਾਂ ਦੇ ਨਖੂਨਾਂ ਤੋਂ ਲੈ ਸਿਰ ਦੇ ਵਾਲਾਂ ਤਕ ਅੰਗ ਪ੍ਰਤਿਯੋਗ ਦਾ ਵਰਨਣ ਕੀਤਾ ਜਾਂਦਾ ਹੈ ।
7. ਭਉਜਲ : ਭਵਜਲ, ਸੰਸਾਰ ਸਾਗਰ ।
8. ਜਦੋਂ ਤਕ ਅਹੰਕਾਰੀ ਬੁਧੀ ਤੋਂ ਮੁਕਤੀ ਤੋਂ ਮੁਕਤੀ ਨਹੀਂ ਮਿਲਦੀ ।

9. ਉਦੋਂ ਤਕ ਕੋਈ ਵੀ ਕਾਰਜ ਰਾਸ ਨਹੀਂ ਆ ਸਕਦਾ।

10. ਸਤਿਗੁਰ ਜੀ ਦੇ ਦਰਸ਼ਨ ਕਰਕੇ ਉਸਨੂੰ ਬੇਹਦ ਖੁਸ਼ੀ ਮਿਲੀ। ਗੁਰਸਿਖ ਲਈ ਸਤਿਗੁਰੂ ਦੇ ਦਰਸ਼ਨ ਦੀ ਵਡੀ ਦਾਤ ਹਨ।

11. ਕਾਨਾ ਭਗਤ ਨੇ ਗੁਰੂ ਜੀ ਨਾਲ ਅਹੰਕਾਰ ਕਾਫ਼ੀ ਵਾਦ ਵਿਵਾਦ ਕੀਤਾ।

12. ਕਪਾਲ : ਸਿਰ ਦੀ ਖੋਪਰੀ

13. ਇਸ ਪ੍ਰਕਾਰ ਦੀਆਂ ਕਰਾਮਾਤੀ ਸਾਖੀਕਾਰਾਂ ਨੇ ਉਸੇ ਪਰੰਪਰਾ ਦੇ ਅਨੁਰੂਪ ਘੜੀਆਂ ਪੇਸ਼ ਕੀਤੀਆਂ ਹਨ ਜਿਸ ਤਰ੍ਹਾਂ ਪਹਿਲਾਂ ਸਨਾਤਨੀ ਹਿੰਦੂ ਪਰੰਪਰਾ ਦੇ ਲੇਖਕ ਕਰਿਆ ਕਰਦੇ ਰਹੇ ਹਨ।

---

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੬

## ਸਾਖੀ ਸਭ ਸਿਧ ਸਤਿਗੁਰ ਜੀ ਕੀ ਪ੍ਰਤਗਿਆ ਲੈਨੇ-ਕੋ ਆਏ

### ਸੋਰਠਾ

ਸੁਤਹ ਸਿਧ ਗੁਰ ਗਿਆਨ ਜਾ ਤੇ ਸਭ ਸਿਧ ਪਾਈਐ ।
ਆਏ ਸਿਧ ਮਹਾਨ ਪ੍ਰਤਗਿਆ ਲੈਨੇ ਨਮਿਤ ।੧।

### ਚੌਪਾਈ

ਦਿਵਸ ਏਕ ਸਿਧ ਸਭ ਆਏ । ਗੁਰ ਸਭ ਦੇਖ ਅਤਿ ਆਨੰਦ ਛਾਏ ।
ਸੁੰਦਰ ਰੂਪ ਜੋਤ ਮੁਖ ਕ੍ਰਾਂਤ । ਜਿਨ ਦਰਸ਼ਨ ਮਨ ਆਵੈ ਸਾਂਤ ।੨।
ਜੋਗ ਰੂਪ ਗਿਆਨ ਕੇ ਪਾਤਰ । ਆਏ ਸਤਿਗੁਰ ਮਿਲਨ ਕੇ ਆਤਰ ।
ਸਤਿਗੁਰ ਕਰ ਆਦਰ ਬੈਠਾਏ । ਮਾਰਗ ਕੁਸਲ ਛੇਮ ਪੁਛਾਏ ।੩।
ਕਰ ਬਚਨ ਬਿਲਾਸ ਸਿਧ ਮੁਖ ਬੋਲੇ । ਸੰਤ ਸੰਬਾਦ ਅੰਮ੍ਰਿਤ ਭਰ ਡੋਲੇ ।
ਹਮ ਸਭਾ ਸਿਖ ਤੁਮ ਦੇਖਨ ਆਏ । ਜਤੀ ਪੁਰਖ ਕੋਊ ਨਜਰ ਨ ਪਾਏ ।੪।
ਬਿਨ ਜਤ ਜੋਗ ਸਿਧ ਨਹੀ ਕੋਇ । ਬਿਨ ਸਿਧ ਜੋਗ ਗਿਆਨ ਨਹੀ ਹੋਇ ।
ਬਿਨ ਗਿਆਨ ਮੁਕਤਿ ਨਹੀ ਪਾਵੈ । ਨਾ ਤਰ ਭਵ ਸਾਗਰ ਮੋ ਆਵੈ ।੫।
ਦੇਖ ਸੰਗਨ ਸਭ ਸੰਕਾ ਆਈ । ਦੀਜੈ ਉਤਰੁ ਸਭ ਸੰਕ ਮਿਟਾਈ ।
ਹੇ ਸਤਿਗੁਰ ਇਹ ਕਿਰਪਾ ਕਰੋ । ਹਮਰੇ ਮਨ ਕੋ ਸੰਕਾ ਹਰੋ ।

### ਦੋਹਰਾ

ਸੁਨ ਬਚਨ ਬਿਲਾਸ ਸਿਧ ਸਭਾ ਕਾ ਬਿਗਸੇ ਸਤਿਗੁਰ ਦਇਆਲ ।
ਬਾਬਾ ਅਨੰਦ ਚਿਤਵਨ ਕਰਾ ਇਨ ਦੇਵੋ ਜਤੀ ਦਿਖਾਲ ।੬।

### ਚੌਪਾਈ

ਸ੍ਰੀ ਮੋਹਰੀ ਸਨਮੁਖ ਕੇ ਸੁਤ ਆਨੰਦ । ਸੁਤਹ ਸਿਧ ਪੂਰਨ ਸੁਵਾਛੰਦ ।
ਸਤਿਗੁਰ ਅਮਰ ਕੁਲ ਜਨਮੁ ਤਿਨ ਧਰਾ । ਸਤਿਗੁਰ ਅਨੰਦ ਭੇਟ ਤਿਨ ਕਰਾ ।੭।
ਬਾਨੀ ਅਨੰਦ ਪਬ ਪ੍ਰਮਾਨ । ਸਭ ਕਾਰਜ ਆਦ ਪੜੇ ਨਿਦਾਨ ।
ਸਤਿਗੁਰ ਸਭਾ ਮੋ ਲੀਏ ਬੁਲਾਇ । ਲੇ ਸੰਗ ਨਾਤੀ ਸੁਤ ਬੈਠੇ ਆਇ ।੮।


www.sikhbookclub.com

ਤਿਨ ਦੇਖਤ ਸਗਲ ਸਿਧ ਮਗਨਾਨੇ । ਪੂਰਨ ਜਤੀ ਪੁਰਖ ਕਰ ਜਾਨੇ ।
ਸਭ ਸਿਧਨ ਤਿਨ ਕੀਆ ਪ੍ਰਨਾਮ । ਇਹ ਬਡੇ ਜਤੀ ਜਗ ਮੋ ਨਿਹਕਾਮ । ੯ ।
ਸਭ ਸਤਿਗੁਰ ਜੀ ਪਹਿ ਉਸਤਤਿ ਕਹੈ । ਇਹ ਗ੍ਰਿਹ ਮਾਹਿ ਜਤੀ ਬਡ ਅਹੈ ।
ਇਨ ਸਮ ਜਤੀ ਜਗ ਮੋ ਕੋ ਨਾਹਿ । ਜਿਉ ਰਹੇ ਕਮਲ ਜਲ ਇਮ ਗ੍ਰਹ ਮਾਹਿ । ੧੦ ।

**ਦੋਹਰਾ**

ਸੁਨ ਮਹਿਮਾ ਹੋਤੀ ਸਭਾ ਮੋ ਅਨੰਦ ਜੀ ਉਠੇ ਰਿਸਾਇ ।
ਸਤਿਗੁਰ ਹਮ ਹਾਸੀ ਕਰੀ ਕਿਉ ਪ੍ਰਗਟ ਕੀਆ ਦਿਖਾਈ । ੧੧ ।

**ਚੌਪਾਈ**

ਤਬ ਅਨੰਦ ਜੀ ਸੋ ਗੁਰ ਭਾਖਾ । ਅਪਨੇ ਬ੍ਰਿਦ ਕੀ ਲਾਜ ਤੁਮ ਰਾਖਾ ।
ਕਰਿ ਪ੍ਰਸੰਨ ਘਰ ਦੀਏ ਪਠਾਇ । ਪੁਨ ਸਿਧਨ ਸੋ ਕਹੀ ਜੁਗਤ ਸੁਨਾਇ । ੧੨ ।
ਮਮ ਸਿਖ ਗ੍ਰਿਹ ਮੈ ਜੋਗ ਕਮਾਵੈ । ਗੁਰ ਬਚਨਨ ਕੇ ਮਾਰਗ ਧਾਵੈ ।
ਗੁਰਮਖ ਜੋਗੀ ਪੰਥ ਹਮਾਰਾ । ਮੁੰਦ੍ਰਾ ਮਾਤਾ ਗੁਰਮਤ ਧਾਰਾ । ੧੩ ।
ਜਤੀ ਪੁਰਖ ਤੁਮ ਦੀਆ ਦਿਖਾਇ । ਅਬ ਜੋਗ ਜੁਗਤ ਤੁਮ ਕਹੌ ਸੁਨਾਇ ।
ਤਬ ਸ੍ਰੀ ਮੁਖ ਸਬਦੁ ਸਤਿਗੁਰੂ ਉਚਾਰਾ । ਗੁਰਮੁਖ ਜੋਗ ਕੀ ਜੁਗਤ ਅਚਾਰਾ । ੧੪ ।

**ਰਾਗ ਰਾਮਕਲੀ ਮਹਲਾ** ੫ ।[8]

ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥
ਮੋ ਕਉ ਸਤਿਗੁਰ ਸਬਦਿ ਬੁਝਾਇਓ ॥ ੧ ॥ ਰਹਾਉ ॥
ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ ॥
ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ ॥ ੧ ॥[9]
ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ ॥
ਦਸ ਬੈਰਾਗਨਿ ਆਗਿਆ ਕਾਰੀ ਤਬ ਨਿਰਮਲ ਜੋਗੀ ਥੀਏ ॥ ੨ ॥[11]
ਭਰਮ–ਜਰਾਇ ਚਰਾਈ ਬਿਭੂਤਾ[13] ਪੰਥੁ ਏਕੁ ਕਰ ਪੇਖਿਆ ॥[14]
ਸਹਜ ਸੂਖ ਸੋ ਕੀਨੀ ਭੁਗਤਾ[15] ਜੋ ਠਾਕੁਰਿ ਮਸਤਕਿ ਲੇਖਿਆ ॥ ੩ ॥
ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਈ ॥ ੪ ॥[6]
ਐਸਾ ਜੋਗੀ ਵਡਭਾਗੀ ਭੇਟੈ[7] ਮਾਇਆ ਕੇ ਬੰਧਨ ਕਾਟੈ ॥
ਸੇਵਾ ਪੂਜ ਕਰਉ ਤਿਸੁ ਮੂਰਤਿ[9] ਕੀ ਨਾਨਕੁ ਤਿਸੁ ਪਗ ਚਾਟੈ ॥ ੫ ॥

ਜਬ ਸਭਾ ਸਿਧ ਸਬਦੁ ਗੁਰ ਸੁਨਾ ।
ਗੁਰ ਅਰਜਨ ਦੇਵ ਨਾਨਕ ਕਰ ਗਨਾ ।


www.sikhbookclub.com

ਦੂਜਾ ਭਾਉ ਸੰਕਾ ਉਠ ਗਈ।
ਸੁਨ ਗੁਰ ਮੁਖੀ ਜੁਗਤ ਮਨ ਮੋ ਦ੍ਰਿੜ ਭਈ।

**ਦੋਹਰਾ**

ਪ੍ਰਤਗਿਆ ਗੁਰ ਪਾਇ ਕੇ ਸਭ ਸਿਧ ਭਏ ਲੋਪ[11]।
ਗੁਰ ਕੀ ਲੀਲਾ ਗੁਰ ਲਖੇ ਅਵਰੁ ਕੋ ਜਾਨੇ ਗੋਪਿ[12]। ੧੬।

**ਸਾਖੀ ਪੂਰਨ ਹੋਈ**। ੧੩੭।

ਸ੍ਰੀ ਵਾਹਿਗੁਰੂ ਮੁਖ ਕਰੌ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਉਨ੍ਹਾਂ ਦੇ ਚਿਹਰਿਆ ਤੇ ਇਸ ਤਰ੍ਹਾਂ ਦੀ ਚਮਕ ਦਮਕ ਸੀ ਕਿ ਵੇਖਦਿਆਂ ਹੀ ਮਨ ਰਜ ਜਾਂਦਾ ਸੀ।

2. ਉਨ੍ਹਾਂ ਵਿਚ ਜੋਗ + ਰੂਪ + ਗਿਆਨ ਦਾ ਸੁੰਦਰ ਸੁਮੇਲ ਸੀ। ਉਹ ਸਤਿਗੁਰੂ ਜੀ ਨੂੰ ਮਿਲਣ ਲਈ ਬੜੇ ਉਤਾਵਲੇ ਹੋਏ ਪ੍ਰਤੀਤ ਹੁੰਦੇ ਸਨ।

3. ਸਤਿਗੁਰੂ ਜੀ ਨੇ ਉਨ੍ਹਾਂ ਨੂੰ ਯੋਗ ਮਾਨ-ਸਮਾਨ ਦਿੱਤਾ ਸੁਖ ਵਿਚ ਫਿਰ ਉਨ੍ਹਾਂ ਦੇ ਮਾਰਗ ਸਬੰਧੀ ਦਰਿਆਵਤ ਕੀਤਾ ਅਤੇ ਰਾਜੀ ਖੁਸ਼ੀ ਜਾਣੀ।

4. ਪਹਵੈ ਦੀ ਥਾਂ ਹੋਰ ਪਾਠੰਤਰ ਪਈਐ ਅਤੇ ਰਹੀਐ ਵੀ ਹਨ।

5. ਅੰਤਿਮ ਦੋਵੇਂ ਤੁਕਾਂ ਪੁਰਾਤਤਵ ਵਿਭਾਗ ਵਾਲੀ ਪੋਥੀ ਵਿਚੋਂ ਲਈਆਂ ਗਈਆਂ ਹਨ।

6. ਨਾਤੀ : ਨਾਤੇਦਾਰ, ਰਿਸ਼ਤੇਦਾਰ, ਸੰਬੰਧੀ

7. ਗੁਰੂ ਜੀ ਨੇ ਫਰਮਾਇਆ ਮੇਰਾ ਸਿੱਖ ਗ੍ਰਿਹਸਥ ਵਿਚ ਵੀ ਜੋਗੀ ਹੈ। ਪੁਰਾਤਨ ਯੋਗ ਮਰਯਾਦਾ ਅਨੁਸਾਰ ਇਹ ਇਕ ਨਵੀਨ ਅਤੇ ਵਿਚਿਤਰ ਮਰਯਾਦਾ ਸੀ ਕਿਉਂਕਿ ਪਹਿਲਾ ਯੋਗੀ ਗ੍ਰਹਿਸਥ ਮਾਰਗ ਦਾ ਤਿਆਗ ਕਰਕੇ ਬਣਦੇ ਸਨ।

8 ਆਦਿ ਗ੍ਰੰਥ ਪੰਨਾ 208।

9. ਜੋਗੀ (ਯੋਗੀ) ਲੋਕ ਨੌ-ਖੰਡ ਧਰਤੀ ਤੇ ਤੁਰੇ ਫਿਰਦੇ ਹਨ ਪਰ ਗੁਰੂ ਜੀ ਨੇ ਸਰੀਰ ਵਿਚ ਵਸੀ ਹਰਿ ਅੰਸ਼ ਨੂੰ ਮਾਧਿਅਮ ਬਣਾ ਕੇ ਈਸ਼ਵਰ ਦੀ ਖੋਜ ਦ੍ਰਿੜ ਕਰਵਾਈ ਹੈ।

10. ਪੰਜੇ ਗਿਆਨ ਇੰਦਰੇ ਇਕ ਉਚੀ ਸੁਚੀ ਸੁਰਤਿ ਦੇ ਅਧੀਨ ਹੋ ਕੇ ਮੇਰੀ ਤਰੱਕੀ ਬਿਹਤਰੀ ਲਈ ਕਾਰਜਸ਼ੀਲ ਹਨ।

11. ਵੈਰਾਗ ਨੂੰ ਪ੍ਰਾਪਤ ਹੋਈਆਂ ਗਿਆਨ ਇੰਦਰੀਆਂ ਹੁਣ ਮੇਰੇ ਅਧੀਨ ਹਨ।

12. ਪੂਰਣ ਸਤਿਗੁਰੂ ਨੇ ਭਰਮ ਨੂੰ ਜਲਾ ਦਿਤਾ ਹੈ।

13. ਬਿਭੂਤੀ ਚੜ੍ਹਾ ਲਈ ਹੈ।

14. ਜੋਗ ਪੰਥ ਦੀ ਵਸਤੂ ਸਥਿਤੀ ਇਹੋ ਹੈ ਕਿ ਮੈਂ ਈਸ਼ਵਰ ਦਾ ਸਭ ਥਾਈਂ ਸਾਕਸ਼ਾਤੀਕਰਣ

 www.sikhbookclub.com

ਕ ੀਤਾ ਹੈ।

15. ਭੋਜਨ ਜੋਗੀਆਂ ਵਾਲਾ ਸਹਿਜ ਸੁਖ ਅਸਲ ਆਤਮਕ ਸੁਖ ਬਣਾਇਆ ਹੈ।

16. ਜੋਗੀਆਂ ਦਾ ਵਰਤਾਰਾ ਯੁਕਤੀ ਜੁਗਤੀ ਗੁਰੂ ਦੀ ਦ੍ਰਿਸ਼ਟੀ ਵਿਚ ਇਹ ਹੈ ਕਿ ਮੇਰੇ (ਜੀਵ) ਦੇ ਮਨ ਅੰਤਰ ਵਿਚ ਹੀ ਹਰਿਨਾਮ ਦਾ ਨਿਵਾਸ ਹੈ।

17. ਭੇਟੈ : ਭੇਟ ਹੁੰਦੀ ਹੈ, ਮਿਲ਼ਦਾ ਹੈ, ਮੁਲਾਕਾਤ ਹੁੰਦੀ ਹੈ।

18. ਇਹੋ ਜਿਹੇ ਜੋਗੀ ਦੀ ਤਸਵੀਰ ਆਪਣੇ ਮਨ ਵਿਚ ਧਾਰਨ ਕਰੋ।

19. ਇਹੋ ਜਿਹੇ ਜੋਗੀ ਦੀ ਚਰਣ ਧੂੜੀ ਗ੍ਰਹਿਣ ਕਰਨ ਨੂੰ ਜੀ ਲੋਚਦਾ ਹੈ।

SIKHBOOKCLUB.COM

੧ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੭

### ਸਾਖੀ ਭਾਈ ਗੁਰਦਾਸ ਜੀ ਕੋ ਸਤਿਗੁਰ ਜੀ ਕੋ ਅਪਨੀ ਮਾਇਆ ਕਰ ਭੁਲਾਇ ਦੀਆ

**ਦੋਹਰਾ**

ਏਕ ਦਿਵਸ ਗੁਰ ਸਭਾ ਕਰ ਅਨ ਭੈ ਧਹਰ ਸਿੰਗਾਰ ।
ਬੈਨ ਸਿੰਘਾਸਨ, ਭਗਤ ਪਰ ਕੀਨਾ ਨੀਤ ਬਿਚਾਰ ।੧।

**ਅੜਲ**

ਬੈਠ ਸਿੰਘਾਸਨ ਭਗਤ ਨੀਤ ਮਾਇਆ ਰਚੀ ।
ਨਿਰ ਬਿਕਲਪ[1] ਸੀਗਾਰ ਅਮਰ ਬਾਨੀ ਸਚੀ ।
ਸਭ ਸੰਗਤਿ ਕਰੀ ਨਿਹਾਲ ਸੁਦਰਸੁ ਦਿਖਾਇਕੈ ।
ਹੋ ਪੁਨਿ ਆਗਿਆ ਪ੍ਰਭ ਕਰੀ ਗੁਰਦਾਸ ਬੁਲਾਇਕੈ ।੨।
ਤੁਮ ਜੋ ਕੀਨੀ ਵਾਰ ਸੁ ਮੁਝੈ ਦਿਖਾਈਐ ।
ਵੋ ਤਾ ਮੋ ਪੌੜੀ ਕਰੀ ਸੁ ਮੋਹਿ ਸੁਨਾਈਐ ।
ਜੋ ਪਲਟੇ ਸਤਿਗੁਰ ਸਾਂਗ ਸਿਖ ਸਿਦਕ ਨ ਹਾਰਨਾ ।
ਹੋ ਵਹੁ ਪੌੜੀ ਮੋਹਿ ਸੁਨਾਇ ਸੁਅਰਥ ਬਿਚਾਰਨਾ ।੩।

**ਤਬ ਗੁਰਦਾਸ ਅਪਨੀ ਵਾਰ ਕੀ ਪੌੜੀ ਸੁਨਾਈ**

**ਪਉੜੀ**

ਜੇ ਮਾਂ ਹੋਵੈ ਜਾਰਨੀ ਕਿਉ ਪੁਤ ਪੁਤਾਰੈ ।
ਗਾਈ ਮਾਣਕ ਨਿਗਲਿਆ ਪੇਟ ਪਾੜ ਨਾ ਮਾਰੈ ।
ਜੇ ਪਿਰੁ ਪਰ ਘਰ ਹੰਢਣਾ ਸਤ ਰਖੇ ਨਾਰੇ ।
ਜੇ ਮਦ ਪੀਤਾ ਬਾਮਣੀ ਲੋ ਲੁਝ ਨਾ ਹਾਰੇ ।
ਅਮਰ ਚਲਾਇਨ ਚੰਮ ਦੇ ਚਾਕਰ ਵਿਚਾਰੇ ।
ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨਾ ਹਾਰੇ ।
ਸੁਨਿ ਪੌੜੀ ਵਾਰ ਦਇਆਲ ਕ੍ਰੁਨਹ ਮਨ ਮੋ ਧਰੀ ।
ਗੁਰਦਾਸ ਬਢਿਓ ਅਹੰਕਾਰ ਅਵਰ ਕਹੁ ਕਿਆ ਕਰੀ ।


www.sikhbookclub.com

ਪੁਨ ਕੀਜੈ ਕੋ ਉਪਕਾਰ ਯਾ ਤੇ ਇਹ ਦੁਖ ਹਰੈ ।
ਹੋ ਪ੍ਰਿਥਮੇ ਕਸੋ ਕਸੌਟੀ ਦੇਖੋਂ ਇਹ ਕਿਆ ਕਰੈ । ੪ ।

ਪਾਂਚ ਸਾਤ ਦਿਨ ਦਇਆਲ ਖਿਮਾ ਮਨ ਮੋਂ ਧਰੀ ।
ਇਕ ਰਚਿਓ ਚਲਤ ਬਨਾਇ ਨ ਕਾਹੂ ਸੁਧ ਪਰੀ ।
ਪ੍ਰਭ ਅੰਤਰ ਜਾਮੀ ਦਇਆਲ ਜੀਅ ਕੀ ਜਾਨਹੇ ।
ਹੋ ਜਿਉ ਚਾਹੇ ਤਿਉ ਕਰੇ ਵਹਾਂ ਬਿਧ ਠਾਨਹੇ । ੫ ।

## ਦੋਹਰਾ

ਸੌਦਾਗਰ ਆਏ ਸੁਨੇ ਬੇਚਤ ਭਲੇ ਤੁਰੰਗ ।
ਮੰਗਾਇ ਸਤਿਗੁਰ ਦੇਖੇ ਸਭੇ ਕੀਨੇ ਸਗਲ ਪਸੰਦ । ੬ ।

## ਚੌਪਾਈ

ਗੁਰ ਦੀਨ ਦਇਆਲ ਗੁਰਦਾਸ ਬੁਲਾਏ । ਸੌਦਾਗਰ ਪਹਿ ਦੀਏ ਪਠਾਏ ।
ਮੋਲ ਚੁਕਾਇ ਘੋੜੇ ਸਭ ਲੀਜੈ । ਵਾਇਦਾ ਕਰੀ ਤਾ ਕੋ ਲਿਖ ਦੀਜੈ । ੭ ।

ਗੁਰ ਆਗਿਆ ਮਾਨ, ਘੋੜੇ ਲੇ ਆਏ । ਮੋਲ ਚੁਕਾਇ ਵਾਇਦਾ ਠਹਰਾਏ ।
ਪਾਇਗਹ ਮਾਹਿ ਸਗਲ ਸੋ ਪਾਇਆ । ਪੈਸੇ ਦੇਨ ਕਾ ਦਿਨ ਜਬ ਆਇਆ । ੮ ।
ਸੌਦਾਗਰ ਪੈਸਾ ਮਾਗਨ ਲਾਗੇ । ਗੁਰਦਾਸ ਕਹੀ ਸਭ ਸਤਿਗੁਰ ਆਗੇ ।
ਕਹੀ ਦਇਆਲ ਗੁਰਦਾਸ ਬੁਝਾਇ , ਆਵੈ ਸੰਗਤ ਤਬ ਦੀਜੈ ਤਾਹਿ । ੯ ।
ਏਤੇ ਦਿਨ ਕੋਊ ਸਿਖ ਨ ਆਇਆ । ਪੈਸਾ ਕਿਸੂ ਨ ਆਨ ਚੜ੍ਹਾਇਆ ।
ਘਰ ਮੋ ਪੈਸਾ ਨਜਰ ਨ ਆਵੈ । ਗੁਰਦਾਸ ਦੇਖ ਇਹ ਬਿਧ ਸੁਕਚਾਵੈ । ੧੦ ।

## ਦੋਹਰਾ

ਬਹੁ ਦਿਨ ਭਏ ਵਾਇਦਾ ਬੀਤਾ ਭਇਆ ਤਗਾਦਾ ਤਾਹਿ ।
ਯਾ ਹਮ ਕੋ ਪੈਸਾ ਮਿਲੇ ਨਹੀ ਘੋੜੇ ਦੇਹੁ ਫਿਰਾਇ[3] । ੧੧ ।

## ਚੌਪਾਈ

ਤਬ ਗੁਰਦਾਸ ਸਤਿਗੁਰ ਪਹਿ ਆਏ । ਇਹ ਬ੍ਰਿਤੰਤ ਸਭ ਆਖ ਸੁਨਾਏ ।
ਸੁਨ ਸਭ ਬਾਤ ਖਿਮਾ ਪ੍ਰਭ ਕੀਨ । ਦੇਖ ਗੁਰਦਾਸ ਚਿਤ ਭਇਆ ਮਲੀਨ[4] । ੧੨ ।
ਤਬ ਦਇਆਲ ਗੁਰ ਚਲਤ ਦਿਖਾਇਆ । ਠੀਕਰੀ ਗਨਿ ਥੈਲੀ ਬੰਧਾਇਆ ।
ਥੈਲੀ ਸਾਤ ਕਹਾਰਨ ਦੀਨਾ । ਸੰਗ ਚਲੇ ਗੁਰਦਾਸ ਪ੍ਰਬੀਨਾ । ੧੩ ।
ਮਾਰਗ ਮੋ ਮਨ ਸੰਕਾ ਪੜਾ । ਜਾਨ ਠੀਕਰੀ ਮਨ ਮੋ ਡਰਾ ।
ਭਇਆ ਮਨ ਮਲੀਨ ਯਹ ਉਦਮ ਕੀਨਾ । ਭਾਗ ਗਏ ਉਤਰ ਮਗ ਲੀਨਾ । ੧੪ ।
ਦੂਰ ਦੇਸ ਪ੍ਰਗਟ ਜਾ ਭਏ । ਭੇਖ ਤਪਸੀ ਕੋ ਧਰ ਲਏ ।
ਤਹਾ ਬਹੁਤ ਲੋਕ ਸਿਖ ਤਿਹ ਕੀਨੇ । ਮਨ ਅੰਤਰ ਗਤਿ ਗੁਰਚਰਨ ਅਧੀਨੇ । ੧੫ ।


www.sikhbookclub.com

## ਦੋਹਰਾ

ਲੇ ਕਹਾਰ ਥੈਲੀ ਸਕਲ[5] ਧਰੀ ਸੌਦਾਗਰ ਪਾਸ।
ਗੁਰਦਾਸ ਤਹਾ ਪਹੁਚੇ ਨਹੀ ਗਣ ਲੀਨੀ ਇਕ ਰਾਸ। ੧੬।

## ਚੌਪਾਈ

ਸੌਦਾਗਰ ਪਰਖ ਰੁਪਯਾ ਲੀਨਾ। ਲਿਖੀ ਰਸੀਦ ਕਹਾਰਨ ਦੀਨਾ।
ਆਇ ਕਹਾਰਨ ਪ੍ਰਭ ਸੌ ਕਹੀ। ਗੁਰਦਾਸ ਨਹੀ ਅਉ ਸਭ ਬਿਧ ਭਈ। ੧੭।
ਜਿਨ ਚਲਤ ਰਚਾ ਤਿਨ ਸਭ ਬਿਧ ਜਾਨੀ। ਭਾਗ ਉੱਤਰ ਦੇਸ ਗਏ ਸਿਖ ਗਿਆਨੀ।
ਨਗਨ ਬਚਨ ਸਤਿਗੁਰ ਸੌ ਕਰਾ। ਤਬ ਮਾਇਆ ਪ੍ਰਿ ਗੁਰਦਾਸ ਕੌ ਪਰਾ। ੧੮।
ਸਤਿਗੁਰ ਸੌ ਭਾਗੇ ਗੁਰਦਾਸ। ਸਦਾ ਧਰੇ ਮਨ ਚਰਨਨ ਆਸ।
ਮਨ ਮੋ ਧਰਾ ਬਿਚਾਰ ਗਿਆਨ। ਮੈ ਨ ਮਨ ਬਚਨ ਕਰ ਭਇਆ ਹੈਰਾਨ। ੧੯।
ਜਬ ਬਖਸੇ ਸਤਿਗੁਰ ਹੋਇ ਦਇਆਲ। ਲੇਹੁ ਬੁਲਾਇ ਮੋ ਕੋ ਤਤਕਾਲ[6]।
ਸਦਾ ਗੁਰ ਚਰਨਨ ਧਰੇ ਧਿਆਨ। ਸਭ ਘਟ ਪੂਰਨ ਗੁਰ ਭਗਵਾਨ। ੨੦।

## ਦੋਹਰਾ

SIKHBOOKCLUB.COM

ਗੁਰਦਾਸ ਗੁਰਮੁਖ ਗੁਰਸਿਖ ਬਡੈ, ਕਛੂ ਉਪਜਿਓ ਮਨ ਅਭਿਮਾਨ।
ਬੇ-ਮਿਰਜਾਦਾ[7] ਪਉੜੀ ਕਰੀ ਤਾ ਤੇ ਭਏ ਹੈਰਾਨ। ੨੧।

## ਸਾਖੀ ਪੂਰਣ ਹੋਈ ੧੩੮।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਤੁਰੰਗ : ਅਸਵ, ਘੋੜੇ
2. ਭਾਈ ਗੁਰਦਾਸ ਇਸ ਸਥਿਤੀ ਤੇ ਹੈਰਾਨ ਸੀ।
3. ਜਾਂ ਤਾਂ ਘੋੜਿਆਂ ਦੀ ਕੀਮਤ ਅਦਾ ਕਰੋ ਜਾਂ ਘੋੜੇ ਮੋੜ ਦਿਓ।
4. ਮਨ ਦੁਖੀ ਹੋਇਆ, ਚਿੰਤਾਹੋਈ, ਸੋਚੀ ਪੈ ਗਏ।
5. ਸਾਰੀ ਥੈਲੀ ਜਿਸ ਵਿਚ ਪੈਸਿਆਂ ਦੀ ਥਾਂ ਠੀਕਰੀਆਂ ਭਰੀਆਂ ਪਈਆਂ ਸਨ।
6. ਹੁਣੇ ਇਸੇ ਵੇਲੇ ਬੁਲਾਇਆ ਜਾਵੇ ਹਾਜ਼ਿਰ ਕੀਤਾ ਜਾਵੇ
7. ਬੇਭ ਮਿਰਜਾਦ : ਬੇ ਮਰਯਾਦਾ, ਮਰਯਾਦਾ ਵਿਰੁੱਧ।


www.sikhbookclub.com

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੯

### ਸਾਖੀ ਸ੍ਰੀ ਮਾਤਾ ਜੀ ਸੰਤਾਨ ਕੇ ਵਾਸਤੇ ਸਤਿਗੁਰ ਜੀ ਸੋ ਭਗਤ ਸੰਜੁਗਤਿ ਹੋਇ

**ਦੋਹਰਾ**

ਚਾਰ ਪਦਾਰਥ ਦੇਨਹਾਰ ਸਤਿਗੁਰ ਪੁਰਖ ਦਇਆਲ।
ਜੋ ਭਗਤ ਭਾਇ ਸੇਵਨ ਕਰੇ ਪਾਵੈ ਫਲੁ ਤਤਕਾਲ। ੧।

**ਚੌਪਾਈ**

ਸਤਿਗੁਰ ਘਰਨੀ ਸ੍ਰੀ ਜਗ-ਮਾਤਾ। ਬਹੁ ਆਸਵੰਤ ਮਨ ਭਗਤ ਗਿਆਤਾ।
ਸੰਤਾਨ ਕੀ ਚਿਤਵਨ ਨਿਸਦਿਨ ਰਹੈ। ਮਨ ਕੀ ਮਨ ਕਾਹੂ ਨਹੀ ਕਹੈ। ੨।
ਏਕ ਦਿਵਸ ਮਨ ਉਪਜਿਓ ਗਿਆਨ। ਕਵਨ ਕਾਰਨ ਸੁਆਮੀ ਪਹਿਚਾਨ।
ਮਨ ਕਰ ਪ੍ਰੀਤ ਜੋੜੇ ਦੁਇ ਹਾਥ। ਹੋਇ ਭਗਤ ਭਾਇ ਚਰਨ ਧਰ ਮਾਥ। ੩।[1]
ਸੰਤਾਨ ਅਰਤ ਬੇਨਤੀ ਕਰੀ। ਅਤਿ ਨਿੰਮਰਭੂਤ ਭਗਤ ਉਚਰੀ।
ਬਸ ਭਗਤ ਪਭ ਦੀਨ-ਦਇਆਲ। ਹੋਇ ਕਿਰਪਾਵੰਤ ਬਰ ਦੀਆ ਬਿਸਾਲ। ੪।
ਤੁਮ ਸੰਸਾ ਚਿਤਵਨ ਮਨ ਪਰਹਰੋ। ਜੋ ਮੈ ਕਹੋ ਸੋਈ ਬਿਧ ਕਰੋ।
ਕਰ ਮਿਸ਼ਟ ਪ੍ਰਸਾਦਿ ਸੰਗ ਲੇ ਜਾਵੋ। ਜਹਾ ਹੋਇ ਬੁਢਾ ਤਹਾ ਸਿਧਾਵੋ। ੫।

**ਦੋਹਰਾ**

ਗੁਰ ਬਾਬੇ ਜੀ ਕੇ ਸੰਗ ਰਹਾ ਗੁਰੂ ਅੰਗਤਿ ਸੇਵਾ ਕੀਨ।
ਗੁਰ ਅਮਰ ਦਇਆਲ ਕੀ ਟਹਲ ਕਰਿ ਗੁਰ ਰਾਮਦਾਸ ਸੰਗਿ ਦੀਨ। ੬।

**ਚੌਪਾਈ**

ਅਬ ਹਮਰੇ ਘਰ ਸੇਵ ਨ ਕਰੇ। ਕਛੁ ਔਰ ਅਰਥ ਨਹੀ ਮਨ ਮੋ ਧਰੇ।
ਖੇਤੀ ਬੰਨੇ ਬੈਠਾ ਰਹੇ। ਕਾਹੂ ਕੀ ਕਛੁ ਸੁਨੇ ਨ ਕਹੇ। ੭।
ਹੋਇ ਭਗਤ-ਭਾਇ ਬੁਢੇ ਪਹਿ ਜਾਵੋ। ਕਰ ਆਦਰ ਪ੍ਰਸਾਦ ਖੁਲਾਵੋ।
ਹੋਇ ਪ੍ਰਸੰਨ ਬਚਨ ਜੋ ਕਰੇ। ਸੋ ਤਾਤਕਾਲ ਹੋਇ ਢੀਲ ਨ ਪਰੇ। ੮।
ਲੇ ਪ੍ਰਸਾਦਿ ਮਾਤਾ ਤਹਾ ਆਈ। ਕਰ ਆਦਰ ਬੁਢੇ ਭਗਤ ਜਨਾਈ।
ਪਰੋਸ ਪ੍ਰਸਾਦਿ ਮਾਤਾ ਜੀ ਧਰਾ। ਅਰੁ ਬੁਢੇ ਕੀ ਉਸਤਤ ਮੁਖ ਕਰਾ। ੯।


www.sikhbookclub.com

ਪਾਇ ਪ੍ਰਸਾਦਿ ਸਿਖ ਭਇਆ ਪ੍ਰਸੰਨ । ਕਹਾ ਧੰਨੁ ਧੰਨੁ ਜਗਮਾਤਾ ਧੰਨੁ ।
ਕਰੀ ਚਲੀ ਮੁਖ ਹਾਥ ਪੁਛਾਇਆ । ਗੁਰਬਾਨੀ ਪੜ ਮੁਖ ਬਚਨ ਸੁਨਾਇਆ । ੧੦ ।

## ਬਾਬਾ ਜੀ ਨੇ ਅਰਦਾਸ ਵਿਚ ਇਹ ਪਉੜੀ ਪੜ੍ਹੀ

### ਪਉੜੀ

ਰਾਜ ਮਹਿ ਰਾਜਾ ਜੋਗ ਮਹਿ ਜੋਗੀ[6]
ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ।
ਧਿਆਇ ਧਿਆਇ ਭਗਤਹ ਸੁਖੁ ਪਾਇਆ ।
ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ ।

### ਦੋਹਰਾ

ਜਬ ਇਹ ਪਉੜੀ ਬੁਢੇ ਪੜ੍ਹੀ ਸੁਨ ਮਾਤਾ ਭਈ ਪ੍ਰਸੰਨ ।
ਜਿਮ ਜੋਗੀ ਤੁਰੀਆ ਪਦ ਲਹੇ ਅਤ ਭੂਖੇ ਮੁਖ ਅੰਨਿ । ੧੧ ।

### ਚੌਪਾਈ

ਪੁਨ ਬੁਢੇ ਮੁਖ ਉਸਤਤਿ ਕਰਾ । ਹਾਥ ਜੋੜ ਚਰਨਨ ਧਰ ਖੜਾ ।
ਅਬ ਮੀਰ ਪੀਰ ਗੁਰ ਧਰੇ ਅਵਤਾਰ । ਕਰ ਦਰਸਨ ਸੰਗਤ ਹੋਇ ਉਧਾਰ । ੧੨ ।

ਲੇ ਸੁਭ ਬਚਨ ਮਾਤਾ ਜੀ ਆਏ । ਮੰਗਲਚਾਰ ਅਨੰਦ ਗਰਹ ਗਾਏ ।[7]
ਸਾਹਬ ਸੋ ਸਭ ਕਹਾ ਬ੍ਰਿਤੰਤ । ਹਸ ਕਹਾ ਦਇਆਲ ਬੁਢਾ ਬਡ ਸੰਤ । ੧੩ ।

ਗੁਰ ਲੀਲਾ ਚਲਤ ਕੋਊ ਲਖੈ ਨ ਪਾਵੈ । ਕਾਰਨ ਕਰਨ ਸਭ ਕਰੈ ਕਰਾਵੈ ।
ਮਾਇਆ ਪਟ ਮੋ ਖੇਲੈ ਖੇਲ । ਸੋਈ ਮਿਲੈ ਜਾ ਕੋ ਲਏ ਮੇਲ । ੧੪ ।
ਸਿਖ ਕੋ ਸਤਿਗੁਰ ਦੇਇ ਵਡਿਆਈ । ਸੇਵਕ ਮਹਿਮਾ ਸੁਆਮੀ ਭਾਈ ।
ਸੋ ਸੇਵਕ ਜੋ ਸਤਿਗੁਰ ਭਾਇ । ਜਿਉ ਜਲ ਤਰੰਗ ਫੂਲ ਜਲ ਹੋਇ ਜਾਇ । ੧੫ ।

### ਦੋਹਰਾ

ਸਭ ਬਿਧ ਪੂਰਨ ਦਇਆਲ ਪ੍ਰਭ ਕਾਰਨ ਕਰਨੇ ਜੋਗੁ ।
ਜੋ ਕਾਰਜ ਕੀਆ ਚਹੇ ਆਪ ਸੋਈ ਧਰੇ ਸੰਜੋਗੁ ।। ੧੬ ।

**ਸਾਖੀ ਪੂਰਨ ਹੋਈ** । ੧੩੯ ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

1. ਚਾਰ ਪਦਾਰਥ ਚਾਰ ਦਾਤਾਂ ਧਰਮ, ਅਰਥ ਨਾਮ ਅਤੇ ਮੋਕਸ਼ ।
2. ਭਗਤੀ ਭਾਉ ਵਿਚ ਉਸਨੇ ਚਰਨਾਂ ਤੇ ਮਥਾ ਟੇਕ ਦਿੱਤਾ ।


www.sikhbookclub.com

3. ਤੁਸੀਂ ਆਪਣੇ ਮਨ ਤੋਂ ਚਿੰਤਾ ਦਾ ਭਾਰ ਉਤਾਰ ਦਿਓ।

4. ਜਿਮਟ ਪ੍ਰਸਾਦ : ਮਿਠਾ ਪ੍ਰਸਾਦ; ਕੜਾਹ ਪ੍ਰਸਾਦਿ।

5. ਆਦਿ ਗ੍ਰੰਥ ਪੰਨਾ 284

6 ਕਵੀ ਅਨੁਸਾਰ ਬਾਬਾ ਬੁੱਢਾ ਜੀ ਨੇ ਭਵਿਖ ਬਾਣੀ ਕੀਤੀ ਕਿ ਕੋਈ ਮਹਾਂਪੁਰਖ ਅਵਤਾਰ ਧਾਰਨ ਕਰੇਗਾ।

7. ਘਰ ਆ ਕੇ ਮਾਤਾ ਜੀ ਨੇ ਗੀਤ ਗਾਏ, ਈਸ਼ਵਰ ਦੀ ਉਸਤਤ ਕੀਤੀ।

8. ਮਾਤਾ ਜੀ ਕੋਲੋਂ ਸਾਰਾ ਬਿਰਤਾਂਤ ਸੁਣਕੇ ਗੁਰੂ ਸਾਹਿਬ ਨੇ ਫ਼ਰਮਾਇਆ "ਬਾਬਾ ਬੁਢਾ ਜੀ ਇਕ ਮਹਾਨ ਵਿਅਕਤੀ ਹਨ।"

9. ਸੰਤ ਗੁਰੂਆਂ ਪੀਰਾਂ ਫਕੀਰਾਂ ਦੇ ਭੇਸ ਵਿਚ ਹਰਿ ਆਪ ਲੀਲਾ ਕਰਦਾ ਹੈ।

10. ਜਿਸ ਤਰ੍ਹਾਂ ਤਾਲ ਦੀਆਂ ਲਹਿਰਾਂ ਮੁੜਕੇ ਜਲ ਵਿਚ ਸਮਾਂ ਜਾਂਦੀਆਂ ਹਨ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ ॥

## ਸਾਖੀ ੧੯

## ਸਾਖੀ ਸ੍ਰੀ ਸਤਿਗੁਰ ਹਰਿਗੋਬਿੰਦ ਜੀ ਕੇ ਅਵਤਾਰ ਧਾਰਨ ਕੀ

### ਦੋਹਰਾ

ਗੋਬਿੰਦਵਾਲ ਗੋਬਿੰਦਪੁਰੀ ਜਿਹ ਸਤਿਗੁਰ ਕੀਆ ਨਿਵਾਸ ।
ਬਡਾ ਭਗਤ ਰੂਪ–ਹਰਿ ਅਉਤਰਿਓ ਕੀਨਾ ਜਗਤ ਪ੍ਰਕਾਸ਼ । ੧ ।

### ਚੋਪਾਈ

ਅੰਮ੍ਰਿਤ ਸਮੇ ਪਾਵਨ ਥਿਤ ਵਾਰ । ਹੋਇ ਭਗਤ ਰੂਪ ਉਤਰੇ ਸੁਖ ਸਾਰ ।
ਗੁਰ ਅਰਜਨ ਦੇਵ ਗ੍ਰਿਹ ਕੀਨ ਪ੍ਰਕਾਸ । ਆਨੰਦ ਰੂਪ ਪੂਰਨ ਜਗਿਆਸ । ੨ ।

ਸੁਰ ਨਰ ਮੁਨ ਜਨ ਕੀਨ ਪ੍ਰਨਾਮ । ਜਿਨ ਕੇ ਰਿਦੇ ਪੂਰਨ ਤਤ ਗਿਆਨ ।
ਸਤਿਗੁਰ ਚਰਿਤ੍ਰ ਲੀਲਾ ਕੋ ਜਾਨੇ । ਜਿਸ ਹੋਇ ਦਇਆਲ ਸੋ ਮਿਤ ਪਹਿਚਾਨੇ । ੩ ।

ਮਹਾ ਆਨੰਦ ਮੰਗਲ ਮੰਗਲ ਉਤਸਾਹ । ਗੁਰ ਸਿਖਨ ਮਨ ਭਇਆ ਉਮਾਹ ।
ਦੇਖ ਮੁਖ ਮਾਤਾ ਅਤ ਬਿਗਸਾਨੀ । ਜਿਉ ਲਿਵ ਲਗੀ ਪਾਵੈ ਸੁਖ ਧਿਆਨੀ । ੪ ।

ਬਾਲ ਮੁਕੰਦ ਰੂਪ ਹਰਿ ਧਾਰਾ । ਸੁਤਹ ਸਿਧ ਗਿਆਨ ਸੁਖ ਸਾਰਾ ।
ਭਇਆ ਮੰਗਲਚਾਰ ਅਤਿ ਪਰਮ ਬਿਲਾਸ । ਧਰਮ ਹੇਤ ਕੀਨਾ ਪਰਗਾਸ । ੫ ।

### ਦੋਹਰਾ

ਸ੍ਰੀ ਸਤਿਗੁਰ ਅਰਜਨ ਦੇਵ ਜੀ ਸੁਨਾ ਮੰਗਲਾਚਾਰ ।
ਭਗਤ ਅਉਤਾਰ ਗ੍ਰਿਹ ਮੋ ਭਏ ਕਰੀ ਬਾਨੀ ਭੇਟ ਉਚਾਰ । ੬ ।

ਮਹਿਮਾ ਸਬਦ ਸ੍ਰੀ ਮੁਖ ਵਾਕ––

### ਆਸਾ ਮਹਲਾ ੫[3]

ਸਤਿਗੁਰ ਸਾਚੈ ਦੀਆ ਭੇਜਿ ॥
ਚਿਰਜੀਵਨ ਉਪਜਿਆ ਸੰਜੋਗਿ ॥
ਉਦਰੈ ਮਾਹਿ ਆਇ ਕੀਆ ਨਿਵਾਸੁ ॥
ਮਾਤਾ ਕੈ ਮਨਿ ਬਹੁਤੁ ਬਿਗਾਸੁ ॥ ੧ ॥


www.sikhbookclub.com

ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥
ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ ਰਹਾਉ ॥

ਦਸੀ ਮਾਸੀ ਹੁਕਮਿ ਬਾਲਕੁ ਜਨਮੁ ਲੀਆ ॥
ਮਿਟਿਆ ਸੋਗੁ ਮਹਾ ਅਨੰਦੁ ਥੀਆ ॥
ਗੁਰਬਾਣੀ ਸਖੀ ਅਨੰਦੁ ਗਾਵੈ ॥
ਸਾਚੇ ਸਾਹਿਬ ਕੈ ਮਨਿ ਭਾਵੈ ॥ ੨ ॥

ਵਧੀ ਵੇਲਿ ਬਹੁ ਪੀੜੀ ਚਾਲੀ ॥
ਧਰਮ ਕਲਾ ਹਰਿ ਬੰਧੀ ਬਹਾਲੀ ॥
ਮਨ ਚਿੰਦਿਆ ਸਤਿਗੁਰੂ ਦਿਵਾਇਆ ॥
ਭਏ ਅਚਿੰਤ ਏਕ ਲਿਵ ਲਾਇਆ ॥ ੩ ॥

ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥
ਬੁਲਾਇਆ ਬੋਲੈ ਗੁਰ ਕੈ ਭਾਣਿ ॥
ਗੁਝੀ ਛੰਨੀ ਨਾਹੀ ਬਾਤ ॥
ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥ ੪ ॥[4]

SIKHBOOKCLUB.COM

## ਚੌਪਾਈ

ਜਿਉ ਜਿਉ ਬ੍ਰਿਧ ਅਵਸਥਾ ਧਾਰੇ । ਤਿਉ ਤਿਉ ਪ੍ਰਗਟਿ ਚਲਿਤ੍ਰ ਸੁਭ ਕਰੇ ।
ਮਾਤਾ ਜੀ ਲੇ ਗੋਦ ਖਿਲਾਵੈ । ਜਿਉ ਰਾਮ ਕੌਸ਼ਲਿਆ ਲਾਡ ਲਡਾਵੈ । ੭ ।

ਜਬ ਸਾਤ ਬਰਸ ਕੇ ਭਏ ਦਇਆਲ । ਮਿਲ ਬਾਲਕ ਖੇਲ ਕਰੇ ਸੁਖ ਸਾਲ ।
ਗ੍ਰਿਹ ਆਂਙਨ ਨਿਸ ਦਿਨ ਹੋਇ ਅਨੰਦ । ਜਿਉ ਜਸੁਧਾ ਆਂਙਨ ਬਾਲ ਮੁਕੰਦ । ੮ ।

ਜਬ ਦੁਆਦਸ਼ ਬਰਖ ਰੂਪ ਪ੍ਰਭ ਧਾਰਾ । ਬਾਹਨਿ ਬਿਦਿਆ ਦ੍ਰਿੜ ਸਭ ਕਰਾ ।
ਚੜ੍ਹ ਬਾਹਨ ਸ਼ਸਤ੍ਰ ਬਿਦਿਆ ਕੋ ਧਾਰੇ । ਸਭ ਅਸਤ੍ਰ ਸਸਤ੍ਰ ਲੇ ਖੜਗ ਨਿਵਾਰੇ । ੯ ।

ਸੁਤਹ ਸਿਧ ਸਭ ਗੁਨ ਕੀ ਖਾਨ । ਬੀਰ ਰੂਪ ਕੇਵਲ ਤਤ ਗਿਆਨ ।
ਧਰਮ ਪ੍ਰਕਾਸ ਦੁਸਟਬਿਦਾਰਨ[5] । ਕਲਜੁਗ ਪ੍ਰਗਟਿ ਭਗਤ ਕੇ ਕਾਰਨ । ੧੦ ।

## ਦੋਹਰਾ

ਕਿਆ ਮਹਿਮਾ ਮੁਖ ਸੋ ਕਹੌਂ ਬਾਨੀ ਗੋਚਰ ਨਾਹਿ ।
ਸਭ ਗੁਨ ਪ੍ਰਕਾਸ ਤਾ ਤੇ ਭਏ ਪੁਨ ਤਾ ਹੀ ਮਾਹਿ ਸਮਾਹਿ । ੧੧ ।

## ਚੌਪਾਈ

ਦਾਨ ਬਾਹੁ ਤਨ ਦੇਵ ਦਿਆਲੈ । ਮਹਾ ਬਲੀ ਤਪ ਤੇਜ ਕ੍ਰਿਪਾਲੈ ।
ਗੰਭੀਰ ਧੀਰ ਮਤ ਸਾਗਰ ਗਿਆਨ । ਅਤੁਲ ਪ੍ਰਤਾਪ ਸੰਤ ਭਗਵਾਨ । ੧੨ ।

 www.sikhbookclub.com

ਅਖੇੜ[10] ਬਿਰਤ ਬਨ ਕਰੇ ਬਿਹਾਰ[11]। ਪਸੁ ਘਾਤਕ[12] ਬਾਘ ਕੋ ਕਰੇ ਸਿਕਾਰ।
ਗੁਰ ਸ਼ਿਖਨ ਗੁਰ-ਦਰਸਨ ਹੋਇ। ਸਤ੍ਰਨ ਦੇਖ ਜੀਵ ਭੈ ਸੋਇ । ੧੩।
ਡਲਾ ਸਹਰ ਰਤਨੋ ਕੀ ਖਾਨ । ਤਹਾ ਭਏ ਸਿਖ ਗੁਰਮੁਖ ਪ੍ਰਮਾਨ।
ਸ੍ਰੀ ਹਰਿਗੋਬਿੰਦ ਜੀ ਕਾ ਭਇਆ ਬਿਆਹ।[13] ਪਾਰ ਪਰਮ ਹੰਸ ਕੁਲ ਮਾਹ। ੧੪।
ਪਾਰੋ ਭ੍ਰਾਤ ਗ੍ਰਿਹ ਧਰ ਅਵਤਾਰ। ਉਤਰੀ ਭਗਤਿ ਸਕਤ ਤਨ ਧਾਰ।
ਮਾਤਾ ਨਾਨਕੀ ਨਾਮੁ ਕਹੋਂ ਤਾਹੀ। ਸ੍ਰੀ ਸਾਹਿਬ ਹਰਿ ਗੋਬਿੰਦ ਬਿਆਹੀ। ੧੫।
ਪਰਮ ਉਦਾਰ ਗੁਨਨ ਕੀ ਖਾਨ। ਕੁਲਵੰਤੀ ਸੋਭਾ ਜਸ ਪ੍ਰਮਾਨ।
ਸੁਭ ਕਾਰਜ ਕਰੇ ਕੀਰਤ ਜਗ ਹੋਇ। ਭਗਤੀ ਅਵਤਾਰ ਸਕਤ ਗੁਰ ਸੋਇ। ੧੬।

**ਦੋਹਰਾ**

ਪ੍ਰਭ ਰਾਜ ਰੀਤ ਲੀਲਾ ਕਰੇ ਮਹਿਮਾ ਲਖੀ ਨ ਜਾਇ।
ਅਨੰਤ ਸ਼ਕਤ ਕੋ ਕਿਮ ਲਖੇ ਹੋਇ ਕਿਰਪਾਲ ਲਖਾਇ। ੧੭।

**ਚੌਪਾਈ**

ਏਕ ਦਿਵਸ ਪ੍ਰਭ ਗਏ ਸਿਕਾਰ। ਹਤ ਬਾਘ ਰੀਛ ਬਨ ਕਰੀ ਬਿਹਾਰ।
ਬਹੁ ਸੈਨ ਸਮਾਜ ਸੰਗਿ ਲੈ ਗਏ। ਪੁਨਾ ਡੰਕਾ ਹੋਤੇ ਆਵਤ ਭਏ। ੧੮।
ਦੇਖਿ ਸਤਿਗੁਰ ਮਨ ਕੀਆ ਬਿਚਾਰ। ਇਹ ਮਹਾਬਲੀ ਉਤਰੇ ਅਵਤਾਰ।
ਨਿਜ ਇਛਾ[14] ਰਾਜ ਬੇਖ਼ਾ[15] ਤਨ ਧਰਾ। ਸਭ ਕਾਰਜ ਚਾਹੈ ਯਹ ਕਰਾ। ੧੯।
ਅਬ ਦਿਲੀ[16] ਪਤ ਸੋ ਨਾਹੀ ਬਨੇ। ਕਰੇ ਜੁਧ ਉਨ ਸੋ ਇਹ ਘਨੇ।[17]
ਹਤੇ ਤੇਜ ਮਰਦੇ ਤਿਨ ਮਾਨੁ। ਗੰਭੀਰ ਧੀਰ ਪੂਰਨ ਮਤ ਗਿਆਨ। ੨੦।
ਪ੍ਰਭ ਇਹ ਬਿਚਾਰ ਕਰਤੇ ਥੇ ਖੜੇ। ਸ੍ਰੀ ਹਰਿ ਗੋਬਿੰਦ ਆਇ ਚਰਨੀ ਪੜੇ।
ਦੇਖ ਰੂਪ ਸਤਿਗੁਰ ਮਗਨਾਨੇ। ਦੇ ਅੰਕਮਾਲ[18] ਸੁਭ ਬਚਨ ਬਖਾਨੇ। ੨੧।

**ਦੋਹਰਾ**

ਸ੍ਰੀ ਹਰਿ ਗੋਬਿੰਦ ਜੀ ਸਭ ਲਖੀ ਅਬ ਸਤਿਗੁਰ ਭਏ ਦਇਆਲ।
ਹੋਇ ਨਿੰਮ੍ਰਭੂਤ ਬਿਨਤੀ ਕਰੀ ਇਹ ਪੂਛੀ ਤਿਹ ਕਾਲ। ੨੨।

**ਚੌਪਾਈ**

ਜਹਾਂਗੀਰ ਦਿਲੀ ਪਤਿਸਾਹੁ। ਧਨ ਲਸਕਰ ਤਾ ਕੋ ਬਡੋ ਅਥਾਹ।
ਗੁਰ ਘਰ ਮਹਿਮਾ ਦੇਖ ਰਿਸਾਹੀ। ਨਿਰਖ ਬਿਭੂਤ ਮਨ ਮਾਹਿ ਖਿਸਾਹੀ। ੨੩।
ਹਮ ਸੋ ਉਨ ਕੀ ਕਬ੍ਹੂ ਨ ਬਨੈ। ਜੈਨ ਕੈਨ ਬੀਤੇ ਦਿਨ ਘਨੇ।
ਵੈ ਦੁਖਧਾਵੰਤ ਰਹੇ ਮਨ ਮਾਹੀ। ਹਮ ਉਨ ਸੋ ਕਛੁ ਕਾਰਜ ਨਾਹੀ। ੨੪।
ਉਨ ਕੋ ਲਸਕਰ ਧਨ ਅਭਿਮਾਨ। ਹਮਰੇ ਸਤਿਗੁਰ ਕੋ ਬਲ ਤਾਨ।
ਹਮ ਉਨ ਸੋ ਕਿਤ ਬਿਧ ਬਰ ਆਵੈਂ। ਜਿਉ ਬਚਨ ਹੋਇ ਤਿਉ ਕਾਰ ਕਮਾਵੈ। ੨੫।

 www.sikhbookclub.com

ਇਹ ਬਿਧ ਸੁਨ ਸਤਿਗੁਰ ਮੁਸਕਾਏ। ਹੋਇ ਦਇਆਲ ਲੇ ਅੰਕ ਲਗਾਏ।
ਅਭੈ-ਪਦ ਦਾਤੇ ਤੁਮ ਜਗ ਮਾਹਿ। ਤੁਮ ਕੌ ਭੈ ਕਾਹੂ ਕੋ ਨਾਹਿ। ੨੬।

**ਦੋਹਰਾ**

ਜੋ ਸਨਮੁਖ ਤੁਮ ਆਇ ਹੈ ਧਰ ਵਿਰੋਧ ਮਨ ਮਾਹਿ।
ਹਾਨ ਹੋਇ ਤਾ ਕੀ ਤਹੀ ਤੁਮ ਕੌ ਭੈ ਕਛੁ ਨਾਹਿ। ੨੭।

**ਚੌਪਾਈ**

ਜੌ ਤੁਮ ਉਪਰ ਸਸਤ੍ਰ ਚਲਾਈ। ਸੁਨ ਮਨ ਮਾਹਿ ਟੂਟਿ ਸਭ ਜਾਹੀ।
ਤੁਮ ਪਰ ਕਾਹੂ ਕੀ ਜਯ ਨਾਹੀ। ਨਿਰਭੋ ਸਦਾ ਰਹੌ ਮਨ ਮਾਹੀ। ੨੮।
ਕਾਰਜ ਧਰਮ ਸਗਲ ਤੁਮ ਕਰਨਾ। ਤੁਮ ਤੇ ਹੋਇ ਸਗਲ ਆਚਰਨਾ।
ਤੁਮਰੋ ਸਤ੍ਰ ਕੋਊ ਜਗ ਨਾਹਿ। ਜੈਸਾ ਕਰੈ ਸੁ ਤੈਸਾ ਪਾਹਿ। ੨੯।
ਸੁਨ ਗੁਰ ਬਚਨ ਗੁਰ-ਚਰਨਨ ਪਰੇ। ਗੁਰ ਦੀਨ ਦਇਆਲ ਕਿਰਪਾ ਬਹੁ ਕਰੈ।
ਸਤਿਗੁਰ ਕਿਰਤਮ ਲਖਾ ਨ ਜਾਇ। ਬੇਦ ਕਤੇਬ ਭੇਦ ਨਹੀ ਪਾਇ। ੩੦।

**ਦੋਹਰਾ**

ਗੁਰੂ ਹਰਿਗੋਬਿੰਦ ਕੇ ਜਨਮ ਕੀ ਸਾਖੀ ਸੁਨੋ ਗੁਰ ਮੀਤ।
ਚਾਰ ਪਦਾਰਥ ਤਿਸ ਮਿਲੈ ਜਿਸ ਮਨ ਗੁਰ ਸੌ ਪ੍ਰੀਤ। ੩੧।

**ਸਾਖੀ ਪੂਰਨ ਹੋਈ** ।੧੪੦।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

## ਟਿਪਣੀਆਂ ਅਤੇ ਹਵਾਲੇ

1. ਇਹ ਦੋ ਤੁਕਾਂ ਪੁਰਾਤਤਵ ਵਿਭਾਗ ਵਾਲੀ ਪੋਥੀ ਤੋਂ ਲਈਆਂ ਗਈਆਂ ਹਨ।
2. ਗੁਰੂ ਜੀ ਨੇ ਧਰਮ ਦੀ ਖ਼ਾਤਿਰ ਹੀ ਅਵਤਾਰ ਧਾਰਨ ਕੀਤਾ ਹੈ।
3. ਆਦਿ ਗ੍ਰੰਥ ਪੰਨਾ 396।
4. ਇਹ ਸ਼ਬਦ ਸ੍ਰੀ ਗੁਰੂ ਹਰਿਗੋਬਿੰਦ ਦੇ ਜਨਮ ਉਤੇ 21 ਹਾੜ ਸੰਮਤ 1652 ਨੂੰ ਗੁਰੂ ਵਡਾਲੀ ਵਿਖੇ ਉਚਾਰਨ ਕੀਤਾ ਗਿਆ। ਇਸ ਵਿਚ ਗੁਰੂ ਦੀਆਂ ਬਖ਼ਸ਼ਿਸ਼ਾਂ ਦਾ ਜ਼ਿਕਰ ਹੈ ਅਤੇ ਗੁਰੂ ਬਖ਼ਸ਼ਿਸ਼ ਦਾ ਮੁਕਤ ਕੰਠ ਨਾਲ ਗਾਇਣ ਹੋਇਆ ਹੈ। ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਧੰਨਵਾਦ ਕੀਤਾ ਗਿਆ ਹੈ ਜਿਨ੍ਹਾਂ ਦੀ ਅਪਾਰ ਕ੍ਰਿਪਾ ਵਸ ਬਾਲਿਕ ਦਾ ਜਨਮ ਹੋਇਆ ਹੈ।
5. ਬਾਲਿਕ ਦੀਆਂ ਖੇਡਾਂ ਦਾ ਜ਼ਿਕਰ ਕਰਦਿਆਂ ਕਵੀ ਉਨ੍ਹਾਂ ਨੂੰ ਸ੍ਰੀ ਕ੍ਰਿਸ਼ਣ ਨਾਲ ਤੁਲਨਾ ਦਿੰਦਾ ਹੈ।
6. ਜਸਧਾ ਪਾਠੰਤਰ ਜਸਮਤ ਭਾਵ ਵਿਚ ਕੋਈ ਫ਼ਰਕ ਨਹੀਂ ਪੈਂਦਾ।
7. ਗੁਰੂ ਜੀ ਨੂੰ ਵੀਰਾਂ ਵਾਲੀ ਤਬੀਅਤ ਦਿਤੀ ਗਈ।
8. ਦੁਸਨ ਬਿਦਾਰਨ : ਦੁਸਟ ਮੰਦ ਬੁਧੀ ਵਾਲਿਆਂ ਦਾ ਸੰਘਾਰ ਕਰਨ ਲਈ।


www.sikhbookclub.com

9. ਈਸ਼ਵਰ ਦੀ ਉਸਤਤ ਕਿਵੇਂ ਕਰੀਏ ਸਾਡੀ ਬਾਣੀ ਵਿਚ ਤਾਂ ਇੰਨੀ ਸਮਰਥਾ ਹੀ ਨਹੀਂ, ਸਭ ਕੁਝ ਉਸ ਵਿਚੋਂ ਹੀ ਉਤਪੰਨ ਹੋਇਆ ਹੈ ਅਤੇ ਉਸੇ ਵਿਚ ਸਮਾ ਜਾਵੇਗਾ।

10. ਸ਼ਿਕਾਰ ਖੇਡਣ ਦੀ ਬਿਰਤੀ।

11. ਇਸੇ ਬਿਰਤੀ ਕਾਰਣ ਵਣਾਂ ਵਿਚ ਵਿਚਰਣ ਕਰਦੇ ਸਨ।

12. ਪਸ਼ੂਆਂ ਨੂੰ ਮਾਰਨ ਵਾਲੇ ਬਾਘ ਦਾ ਸ਼ਿਕਾਰ ਕਰਦੇ ਸਨ।

13. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਤਿੰਨ ਵਿਆਹ ਕੀਤੇ ਉਹ ਡੱਲਾ ਨਿਵਾਸੀ ਸ੍ਰੀ ਨਾਰਾਇਣ ਦਾਸ ਦੀ ਸਪੁਤਰੀ ਦਾਮੋਦਰੀ ਜੀ ਨਾਲ 12 ਭਾਦੋ 1601 ਸੰਮਤ (ਅ) ਬਾਬਾ ਬਕਾਲਾ ਨਿਵਾਸੀ ਸ੍ਰੀ ਹਰੀ ਚੰਦ ਜੀ ਦੀ ਸਪੁਤਰੀ ਨਾਨਕੀ ਜੀ ਨਾਲ 8 ਵੈਸਾਖ 1670 ਸੰਮਤ (ੲ) ਜੰਡਿਆਲਾ ਨਿਵਾਸੀ ਦਯਾਰਾਮ (ਦੁਆਰ) ਦੀ ਸਪੁਤਰੀ ਮਹਾਂਦੇਵੀ ਜੀ ਨਾਲ 11 ਸਾਵਨ, 1672 ਸੰਮਤ ਨੂੰ।

14. ਇੱਛਾ : ਪਾਠੰਤਰ ਇਛਿਆ, ਸਵੈ-ਇਛਾ, ਆਪਣੀ ਮਰਜ਼ੀ ਨਾਲ।

15. ਬਖ : ਭੇਸ, ਰੂਪ, ਪਹਿਰਾਵਾ।

16. ਦਿਲੀ ਪਤੀ : ਉਸ ਵੇਲੇ ਦਾ ਬਾਦਸ਼ਾਹ ਜਹਾਂਗੀਰ।

17. ਘਨੇ : ਬਹੁਤ , ਕਾਫ਼ੀ, ਕਈ

18. ਐਕਮਾਲ, ਗਲਵਕੜੀ, ਜੱਫੀ

19. ਨਿੰਪ੍ਰਭੂਤ : ਨਿਮਰਤਾ ਪੂਰਵਕ, ਹਲੀਮੀ ਨਾਲ।

20. ਜਿਸ ਕੋਲ ਬਹੁਤ ਧਨ ਮਾਲ ਅਤੇ ਫੌਜ ਹੈ।

21. ਮਨ ਵਿਚ ਬਹੁਤ ਖਿਝਿਆ।

22. ਦੁਬਿਧਾਵੰਤ : ਦੁਬਿਧਾ ਵਿਚ ਪੈ ਕੇ ਦੁਚਿਤੀ ਵਿਚ ਫਸ ਗਿਆ।

23. ਜਿਵੇਂ ਕਿਤੇ ਵਕਤ ਲੰਘਿਆ ਦਿਨ ਬਤੀਤ ਹੋਏ।

24. ਦਇਆਲੂ ਸਤਿਗੁਰੂ ਨੇ ਦਇਆ ਵਸ ਗਲੇ ਨਾਲ ਲਗਾ ਲਿਆ; ਪਿਆਰ ਸਤਿਕਾਰ ਦਿੱਤਾ।

25. ਨਿਡਰ ਬੇਖ਼ੌਫ਼ ਹੋ ਕੇ ਆਪਣੇ ਰਾਹ ਤੇ ਤੁਰੋ, ਤੁਹਾਨੂੰ ਕਿਸੇ ਦਾ ਡਰ ਨਹੀਂ।

26. ਤੁਸੀਂ ਤਾਂ ਧਰਮ-ਕਾਰਜ ਕਰਨ ਅਤੇ ਪੰਥ ਚਲਾਉਣ ਲਈ ਆਏ ਹੋ।

27. ਜਗਤ ਵਿਚ ਤੁਹਾਡਾ ਕੋਈ ਸ਼ਤਰੂ ਨਹੀਂ, ਹਾਂ ਜਿਹੋ ਜਿਹਾ ਕੋਈ ਕਰੇਗਾ ਉਹੋ ਜਿਹਾ ਹੀ ਭਰੇਗਾ।

28. ਇਹ ਸਾਖੀ ਦਾ ਮਹਾਤਮ ਹੈ।

SIKHBOOKCLUB.COM

ੴ ਸਤਿਗੁਰ ਪ੍ਰਸਾਦਿ॥

## ਸਾਖੀ ੨੦

## ਸਾਖੀ ਨਿਤਕਰਮ ਸਤਿਗੁਰ ਜੀ ਕੇ ਰਹਨੀ ਕੀ

### ਦੋਹਰਾ

ਜੋ ਨਿਤ-ਕਰਮ ਸਤਿਗੁਰ ਕਰੇ ਨਿਰਮਲ ਜ਼ਗਤ ਅਨੂਪ।
ਸੁਨਤ ਸਿਖ ਮਨ ਮੋ ਦ੍ਰਿੜੇ ਘਟ ਪਾਵੈ ਆਤਮ ਰੂਪ। ੧।

### ਚੌਪਾਈ

ਪਹਰਿ ਰਾਤ ਪਿਛਲੀ ਜਬ ਰਹੇ। ਗੁਰ ਤਜੇ ਸੈਂਨ ਜਾਗਰਤ ਗੁਨ ਗਹੇ।
ਕਰ ਸੋਚਾਚਾਰ ਹੋਇ ਸਨਾਨ। ਦ੍ਰਿੜ ਠਨ ਆਸਨ ਨਿਜ ਪਦ ਧਿਆਨ। ੨।
ਸਹਜਿ ਸਮਾਧ ਜਪ ਅਜਪਾਜਾਪ। ਜਹ ਨਹੀ ਲੇਸ਼ ਪੁੰਨ ਅਰੁ ਪਾਪ।
ਪ੍ਰਾਤਕਾਲ ਸਮਾ ਜਬ ਹੋਇ। ਬਜੇ ਰਬਾਬ ਧੁਨਿ ਅਨਹਦ ਸੋਇ। ੩।
ਹੋਇ ਭਜਨ ਨਾਦ ਅੰਮ੍ਰਿਤ ਧੁਨ ਬਰਖੈ। ਮਹਾ ਅਨੰਦ ਸਤਿਗੁਰ ਸੁਨ ਹਰਖੈ।
ਪੁਨ ਕੁੰਕਮ ਤਿਲਕ ਗੁਰ ਮੁਖੀ ਧਾਰੇ। ਗੁਰ ਦਰਸਨ ਦੇ ਭਵਨਿਧ ਤਾਰੇ। ੪।
ਪੁਨ ਸੁਏਤ ਬਸਤਰ ਪਹਿਰੇ ਤਨ ਦਇਆਲ। ਦੇ ਦਰਸਨ ਸੰਗਤ ਕਰੇ ਨਿਹਾਲ।
ਪੁੰਨ ਬਹੇ ਸਿੰਘਾਸਨ ਲਗੇ ਦਿਵਾਨ। ਜਿਮ ਉਦੇ ਹੋਇ ਗਿਆਨ ਕੌ ਭਾਨ। ੫।

### ਸੋਰਠਾ

ਸਤਿਗੁਰ ਗਿਆਨ ਕੋ ਭਾਨੀ ਬਾਨੀ ਕਿਰਨ ਪ੍ਰਕਾਸ ਜਗ।
ਮੇਟਿ ਤਿਮਰ ਅਗਿਆਨ ਉਜਿਆਰੋ ਮਨ ਮੋ ਕਰੇ। ੬।

### ਚੌਪਾਈ

ਪੁਨ ਸੰਗਤ ਹੋਇ ਸਤ ਉਪਦੇਸ। ਮਿਟੇ ਕਪਟ ਹੋਇ ਭਗਤਿ ਪ੍ਰਵੇਸ।
ਜੋ ਪ੍ਰੇਮ ਧਾਰ ਗੁਰਦਰਸਨ ਆਵੈ। ਦੂਹੂੰ ਲੋਕ ਸਫਲ ਫਲ ਪਾਵੈ। ੭।
ਪੁਨਿ ਹੋਇ ਪ੍ਰਸਾਦਿ ਲੰਗਰ ਪ੍ਰਭ ਜਾਵੈਂ। ਅੰਮ੍ਰਿਤ ਭੋਗ ਸੰਗਤ ਭੋਗਾਵੈ।
ਤਬ ਪਾਇ ਪ੍ਰਸਾਦਿ ਸੈਨ ਗੁਰ ਕਰੈਂ। ਜਬ ਜਾਗੇ ਪੰਡਤ ਕਥਾ ਉਚਾਰੇਂ। ੮।



 www.sikhbookclub.com

ਭਗਤਿ ਗਿਆਨ ਕੀ ਬਰਖਾ ਹੋਇ । ਅਭਗਤ ਅਗਿਆਨੀ ਤਹਾ ਨ ਕੋਇ ।
ਪੁੰਨਿ ਕੀਰਤਨਿ ਹੋਇ ਅਖੰਡ ਸੁਖਸਾਰ । ਸੁਨ ਸਤਸੰਗੀ ਭਵ ਉਤਰੇ ਪਾਰ । ੯ ।
ਪਹਰ ਰਾਤ ਇਹ ਜੁਗਤਿ ਬਿਤੀਤੇ । ਪੁਨ ਸੈਨ ਕਰੇ ਗੁਰ ਪਰਮ ਪਰੀਤੇ ।
ਨਿਰਬਿਕਲਪ ਗੁਰ ਸੈਨ ਕਹਾਹੀ । ਜਹਾ ਜਾਗਤ ਸੁਪਨ ਸਖੋਪਤ ਨਾਹੀਂ । ੧੦ ।

## ਦੋਹਰਾ

ਜਬ ਤੀਨ ਅਵਸਥਾ ਏਕ ਸਮ ਤਬ ਤੁਰੀਆ ਕਹੀਐ ਸੋਇ ।
ਤੁਹੀ ਅਤੀਤ ਸਤਿਗੁਰ ਸਦਾ ਕਿਆ ਰਹਿਨੀ ਬਰਨੇ ਕੋਇ । ੧੧ ।

**ਸਾਖੀ ਪੂਰਨ ਹੋਈ** । ੧੪੧ ।

ਸ੍ਰੀ ਵਾਹਿਗੁਰੂ ਮੁਖ ਕਰੋਂ ਉਚਾਰ ।
ਹੋਇ ਦਇਆਲ ਕਰ ਲਏ ਉਧਾਰ ।

## ਟਿਪਣੀਆਂ ਅਤੇ ਹਵਾਲੇ

**1.** ਨਿਤਾਪ੍ਰਤਿ ਸਤਿਗੁਰੂ ਜੋ ਕਾਰਜ ਕਰਦੇ ਹਨ ਉਹ ਵਿਸ਼ੁੱਧ ਅਤੇ ਅਨੁਪਮ ਪ੍ਰਕ੍ਰਿਤੀ ਦੇ ਹੁੰਦੇ ਹਨ । ਗੁਰਸਿਖ ਇਨ੍ਹਾਂ ਕਾਰਜਾਂ ਨੂੰ ਆਪਣੇ ਹਿਰਦੇ ਵਿਚ ਦ੍ਰਿੜ ਕਰ ਲੈਂਦਾ ਹੈ । ਅਤੇ ਉਹ ਵੀ ਉਸੇ ਪ੍ਰਕਾਸ਼ ਦੀ ਆਦਰਸ਼ ਜੀਵਨ ਜਾਚ ਵਾਲਾ ਹੋ ਨਿਬੜਦਾ ਹੈ ਭਾਵ ਅਰਥ : ਕਵੀ ਇਹ ਗਲ ਕਹਿੰਦਾ ਪ੍ਰਤੀਤ ਹੁੰਦਾ ਹੈ ਕਿ ਸਤਿਗੁਰੂ ਜੀ ਨੇ ਆਪਣੇ ਗੁਰਸਿਖਾਂ ਨੂੰ ਜੋ ਕੁਝ ਕਿਹਾ ਉਹ ਮੌਖਿਕ ਰੂਪ ਵਿਚ ਨਹੀਂ ਸਗੋਂ ਕ੍ਰਿਆਤਮਕ ਰੂਪ ਵਿਚ ਕਿਹਾ ਅਰਥਾਤ ਜੋ ਕੁਝ ਉਨ੍ਹਾਂ ਨੇ ਆਪ ਕੀਤਾ ਉਹੀ ਸਿਖਾਂ ਲਈ ਕ੍ਰਿਆਤਮਕ ਸਿੱਖਿਆ ਹੋ ਗਿਆ ਹੈ । ਕਈ ਹਜ਼ਾਰਾ ਸਿੰਘ ਮੁਸ਼ਤਾਕ ਗੁਰੂ ਸਿਖਿਆ ਬਾਰੇ ਕਿਹਾ ਕਰਦੇ ਸਨ ਜਿਉਣ ਜੋਗੇ ਨੇ ਜਗ ਦੇ ਬੰਦਿਆਂ ਨੂੰ ਜਿਉਣਾ ਦਸਿਆ ਹੈ ਮਰਨਾ ਦਸਿਆ ਹੈ ।

**2.** ਸਹਿਜ ਸਮਾਧ : ਸਹਿਜ ਸਮਾਧੀ : ਹਠਯੋਗ ਦੇ ਕਠਣ ਸਾਧਨਾ ਤੋਂ ਰਹਿਤ ਸੁਗਮ ਸਮਾਧਿ ।

**3.** ਅਜਪਾ ਜਾਪ : ਰਸਨਾ ਸੁਆਸ ਆਦਿ ਦੀ ਸਹਾਇਤਾ ਬਗ਼ੈਰ ਕੇਵਲ ਚਿਤਬ੍ਰਿਤੀ ਦੁਆਰਾ ਕੀਤਾ ਜਾਪ ।

**4.** ਜਿਸ ਵਿਚ ਰਤੀ ਭਰ ਪੁੰਨ ਅਤੇ ਪਾਪ ਦੀ ਸੰਭਾਵਨਾ ਨਹੀਂ ।

**5,** ਅਨਹਦ ਧੁਨੀ : ਉਹ ਸ਼ਬਦ ਧੁਨੀ ਜੋ ਕਿਸੇ ਆਘਾਤ ਪ੍ਰਹਾਰ ਤੋਂ ਨਹੀਂ ਉਪਜਿਆ ਯੋਗ-ਮਤਿ ਅਤੇ ਗੁਰਮਤਿ ਦੋਹਾਂ ਵਿਚ ਇਸ ਦਾ ਜ਼ਿਕਰ ਆਇਆ ਬੇਸ਼ਕ ਦੋਹਾਂ ਦੀ ਵਿਸ਼ਵਾਸ ਅਭਿਧਾਰਨਾ ਵਿਚ ਅੰਤਰ ਹੈ । 1 ਯੋਗ ਮਤਿ ਅਨੁਸਾਰ ਇਹ ਉਹ ਸ਼ਬਦ ਧੁਨੀ ਹੈ ਜੋ ਦਸਮ ਦੁਆਰ ਵਿਖੇ ਯੋਗੀ ਸੁਣਦੇ ਹਨ । 2 ਗੁਰਮਤਿ ਅਨੁਸਾਰ ਆਤਮ ਮੰਡਲ ਦਾ ਸੰਗੀਤ ਜੋ ਸਵਰਾਂ ਦਾ ਵਿਸ਼ਾ ਨਹੀਂ । ਹਰਿ ਰਾਮ ਅਭਿਲਾਸੀ ਨੂੰ ਚਿਤ ਦੀ ਇਕਾਗਰਤਾ ਸਮਾਧੀ ਵਿਚ ਇਸ ਦਾ ਆਭਾਸ ਹੁੰਦਾ ਹੈ ।

**6.** ਇਹ ਕਾਵਿ ਤੁਕ ਪੁਰਾਤਤਵ ਵਿਭਾਗ ਵਾਲੀ ਪੋਥੀ ਤੋਂ ਪ੍ਰਾਪਤ ਕੀਤੀ ਗਈ ਹੈ ।

**7.** ਫਿਰ ਸਤਿਗੁਰੂ ਨੇ ਚਿੱਟੇ ਵਸਤਰ ਧਾਰਨ ਕੀਤੇ ।

**8** ਸਤਿਗੁਰੂ ਗਿਆਨ ਸੂਰਜ ਦੀਆਂ ਕਿਰਨਾਂ ਵਾਂਗੂੰ ਅਗਿਆਨ ਅੰਧੇਰਾ ਦੂਰ ਕਰਦਾ ਹੈ ਅਤੇ ਮਨ ਵਿਚ ਰੌਸ਼ਨ ਕਰਦਾ ਹੈ ।

**9.** ਨਿਰਵਿਕਲਪ : ਸ਼ੰਕਾ ਰਹਿਤ ।

---

੧ੴ ਸਤਿਗੁਰ ਪ੍ਰਸਾਦਿ॥

## ਸਾਖੀ ੨੧

### ਸਾਖੀ ਏਕ ਬੇਦ ਪਾਠੀ ਕਾਰਮੁਕ ਪੁਜਾਰੀ ਕੀ

**ਦੋਹਰਾ**

ਇਕ ਭਗਤ ਕਾਰਮਕ ਬੈਸਨੋ ਮਨ ਬੇਦ ਤੀਰਥ ਬਿਸ੍ਵਾਸ।
ਕਰ ਭਗਤ ਨਾਰਦੀ ਹਰਿ ਜਜੇ ਆਇਆ ਸਤਿਗੁਰ ਪਾਸ਼।੧।

**ਚੌਪਾਈ**

ਵੇ ਬਡਾ ਕਾਰਮਕ ਪੂਜਾਚਾਰੀ। ਬਹੁ ਤੀਰਥ ਕੀਏ ਬਿਦਿਆ ਬੀਚਾਰੀ।
ਕਰ ਪ੍ਰੇਮ ਭਗਤ ਨਾਰਦੀ ਕਰੇ। ਬਾਹਰ ਬਿਰਤ ਜੁਗਤਿ ਸਭ ਧਰੇ। ੨।
ਸਤਿਗੁਰ ਦਰਸਨ ਕਰ ਲਾਹਾ ਲੀਨਾ। ਪਾਛੇ ਪ੍ਰਸਨ ਕੀਓ ਪ੍ਰਬੀਨਾ।
ਜਗਤ ਬਡਾ ਤੁਮਰਾ ਬਿਸਥਾਰ। ਕਿਤ ਬਿਧ ਸਭ ਉਤਰੇ ਭਵ ਪਾਰ। ੩।
ਤਬ ਸਤਿਗੁਰ ਤਾ ਕੋ ਦੀਆ ਬਿਚਾਰਾ। ਮਮ ਏਕ ਸਿਖ ਸਭ ਕਰੇ ਉਧਾਰਾ।
ਸੁਨਿ ਤਾ ਕੋ ਨਿਸਚਾ ਨਹੀ ਆਈ। ਪ੍ਰਭ ਪਾਂਚ ਸਿਖ ਤਬ ਕਹੇ ਸੁਨਾਈ। ੪।
ਤਿਨ ਸਨੁ ਗੁਰ-ਬਚਨ ਪ੍ਰਤੀਤ ਨ ਕੀਨਾ। ਤਬ ਭਜ ਉਠਾਇ ਕਹੀ ਗੁਰ ਪ੍ਰਬੀਨਾ।
ਮੈ ਸਬਹਨ ਕੋ ਕਰੋ ਉਧਾਰਾ। ਜਿਨ ਮਮ ਬਚਨ ਹਿਰਦੇ ਮੋ ਧਾਰਾ। ੫।

**ਦੋਹਰਾ**

ਗੁਰ-ਬਚਨ ਪ੍ਰਤਾਪ ਮਨ ਬੂਝ ਕਰ ਤਬ ਨਿਸਚੇ ਮਨ ਕੀਨ।
ਸਰਬ ਸਿਧ ਲਖ ਸਤਿਗੁਰੂ ਕਾਰਮਕ ਭਏ ਅਖੀਨ। ੬।

**ਚੌਪਾਈ**

ਤਬ ਪੂਜਾ ਸਮਾ ਅਚਾਰੀ ਆਇਆ। ਤਿਨ ਚੌਂਕਾ ਕਰ ਆਸਨ ਬੈਛਾਇਆ।
ਤਹਾ ਸਾਲਗ੍ਰਾਮ[2] ਸਿੰਘਾਸਨ ਧਰਾ। ਬੇਦ ਬਿਧੰਤ ਪੂਜਨ ਤਿਸ ਕਰਾ। ੭।[3]
ਪਗ ਘੁੰਘਰੂ ਪਹਰ ਨਿਰਤ ਤਿਨ ਕੀਨਾ[4]। ਬਾਜਨ ਬਜਾਇ ਕੀਆ ਭਜਨ ਪ੍ਰਬੀਨਾ।
ਪਰਵਿਰਤ ਪੂਜਾ ਬਿਧ ਕਰੀ ਪ੍ਰਮਾਨੇ। ਅੰਤਰਿ ਗਤਿ ਪੂਜਾ ਨਹੀ ਜਾਨੇ। ੮।
ਬਿਨ ਗੁਰ -ਗਿਆਨ ਅੰਤਰਿ ਕਿਮ ਜਾਗੇ। ਪੂਰਾ ਗੁਰੂ ਮਿਲੇ ਬਡ ਭਾਗੇ।
ਗੁਰ ਦੀਨ ਦਇਆਲ ਦੇਖੀ ਬਿਧ ਛੂਛੀ[5]। ਕਰ ਕਿਰਪਾ ਆਚਾਰੀ ਸੋਂ ਪੂਛੀ। ੯।



www.sikhbookclub.com

ਤੁਮ ਜਾਤ੍ਰਾ ਸਭ ਤੀਰਥ ਕੀ ਕਰਾ । ਬੇਦ ਪਾਠ ਬਿਧਵਤ ਸਭ ਪੜ੍ਹਾ ।[1]
ਘੂੰਘਰੂ ਬਾਂਧ ਨਿਰਤ ਬਹੁ ਕੀਨਾ । ਕਿਆ ਪਾਇਆ ਸਤ ਕਹੋ ਪ੍ਰਬੀਨਾ । ੧੦ ।

## ਦੋਹਰਾ

ਭਗਤ ਨਾਰਾਯਣੀ ਤੁਮ ਕਰੋ ਤੀਰਥ ਬਰਤ ਸਭ ਕੀਨ ।
ਅੰਤਰਿ ਗਤਿ ਜਾਗਿਓ ਨਹੀ ਬਿਨੁ ਗੁਰ ਸਭ ਬਿਧ ਹੀਨ । ੧੧ ।

## ਚੌਪਾਈ

ਸਤਿਗੁਰ ਬਚਨ ਮਰਮੁ ਤਿਸ ਲਾਗਾ । ਮਸਤਕ ਜਾਗਿਓ ਭਾਗ ਸਭਾਗਾ ।
ਕੀਆ ਪ੍ਰਸ਼ਨ ਤਿਨ ਹੋਇ ਅਧੀਨਾ । ਨਿਰਤ ਭਗਤਿ ਬਹੁ ਜੰਤਨ ਕੀਨਾ । ੧੨ ।

ਤਿਸ ਉਤਰ ਦੀਨਾ ਸਤਿਗੁਰ ਦਇਆਲ । ਤੁਮ ਸਭ ਜੁਗਤ ਕਰੀ ਬਹੁ ਕਾਲ ।
ਬੇਦ ਪੁਰਾਨ ਕਹਤੇ ਹੀ ਆਏ । ਬਿਨੁ ਗੁਰ ਗਿਆਨ ਨ ਕਤਹੂੰ ਪਾਏ । ੧੩ ।

ਨਾਚਿ ਨਚੇ ਪਾਈਐ ਨਹੀ ਪਾਚੇ । ਸਭ ਖਾਣੀ ਬਾਣੀ ਸੁਰਨਰ ਨਾਚੇ ।
ਨਿਸ ਦਿਨ ਸਭ ਜਗ ਨਾਚਤ ਰਹੇ । ਤੁਮ ਸੁਨੋ ਕਾਨ ਧਰ ਜੋ ਹਮ ਕਹੇ । ੧੪ ।

### ਨਿਰਤ ਪ੍ਰਥਾਇ ਸਬਦ ਉਚਾਰ ਭਇਆ :

## ਰਾਮਕਲੀ ਮਹਲਾ ੫

ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥
ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ ॥
ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥ ੧ ॥
ਰਾਮ ਕੋ ਨਿਰਤਿਕਾਰੀ ॥
ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ ॥ ੧ ॥ਰਹਾਉ॥
ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ ॥
ਪਵਨੁ ਵਿਚੋਲਾ ਕਰਤ ਇਕੇਲਾ ਜਲ ਤੇ ਓਪਤਿ ਹੋਆ ॥
ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ ॥ ੨ ॥
ਚੰਦੁ ਸੂਰਜੁ ਦੁਇ ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ ॥
ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥
ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ ॥ ੩ ॥


www.sikhbookclub.com

ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ ॥
ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਈ ਹੋਇ ਧੂਰਾ ॥
ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸ ਗੁਰੂ ਭੇਟੈ ਪੂਰਾ ॥ ੪ ॥[1]

ਤਿਸ ਕਾ ਪਰਮਾਰਥ :

ਹੇ ਕਾਰਮੁਕ ਅਚਾਰੀ ਪਰਮੇਸ਼ਰ ਐਸਾ ਅਖਾੜਾ ਧਾਰਾ ਹੈ ।
ਤਿਸ ਮੋਂ ਸਦਾ ਨਿਰਤ ਹੋਤੀ ਹੈ ।
ਸਰਬ ਘਟ ਨਿਰਤ ਸੁਨੋ ਸਰਬ ਹਾਥ ਤਾਲ ਬਾਜਤੇ ਹੈਂ ।
ਅਰੁ ਨੇਤ੍ਰ ਪਖਾਵਜ ਰੂਪ ਹੈ ।
ਸਰਬ ਮਸਤਕ ਅਖੰਡ ਸੁਨ ਰਬਾਬ ਕੀ ਹੈ ।
ਅਰੁ ਕਰਨੋ ਮੋਂ ਮਧੁਰ ਧੁਨ ਸਦ ਹੋਤੀ ਹੈ ।
ਅਰੁ ਜਿਹਬਾ ਵਾਕ ਸਦਾ ਧੁਨ ਕਰਤੀ ਹੈ ।
ਅਰੁ ਮਨੁ ਨਿਰਤਕਾਰੀ ਸਦਾ ਹੀ ਅਨੇਕ ਘੁੰਘਰੂ ਸਾਜਿ ਲਿਆਵਤਾ ਹੈ ।
ਦੇਹੀ ਮਨ ਰਾਮ ਕੌ ਨਿਰਤਕਾਰੀ ਹੈ ।
ਅਰੁ ਨਾਰਾਇਣ ਅੰਤਰਜਾਮੀ ਸਰਬਸਾਜ ਸੰਜੁਗਤ ਦੇਖਨਹਾਰਾ ਹੈ । ੧
ਅਖਾਰ ਮੰਡਲ ਧਰਨ ਅਰ ਅਕਾਸ ਚੰਦੋਆ ਧਾਰਾ ਹੈ ।
ਅਰੁ ਪਵਨ ਬੀਚ ਅਸਥੰਮਨ ਕੀਆ ਹੈ ।
ਸਭ ਕੀ ਉਤਪਤ ਜਲ ਕਰ ਕੀਆ ਹੈ ।
ਪਾਂਚ ਤੱਤ ਕਾ ਸਰਬ ਪੁਤਲਾ ਹੈ ਤਿਨਕਾ ਸੰਜੋਗ ਹੀ ਕਰ ਮਿਲਾਪ ਹੈ ।
ਤਿਸ ਅਖਾੜੇ ਮੋਂ ਸਭ ਇਕਤ੍ਰ ਭਏ ।
ਚੰਦ ਸੂਰ ਦੁਇ ਦੀਪਕ ਚਾਰ ਦਿਸਾ ਉਜਿਆਰਾ ਕਰਨਹਾਰੇ ਹੈਂ ।
ਦਸ ਇੰਦ੍ਰੀ ਪੰਚ ਸੂਛਮ ਪੰਚ ਅਸਥੂਲ ਏਹ ਅਖਾੜੇ ਕੀ ਪੁਤਰੀਆ ਹੈ ।
ਅਰੁ ਕਾਮ ਕ੍ਰੋਧ ਮੋਹ ਅਹੰਕਾਰ ਇਹ ਪੰਚ ਸੰਗੀਤ੍ਰ ਹੈ ।
ਇਨ ਕੇ ਤਾਨ ਮਾਨ ਪਰ ਦਸੋਂ ਪਾਤਰ ਨਾਚਤ ਹੈ, ਇਨ ਕੀ ਏਕ ਸੰਗਤ ਹੈ ।
ਇਹ ਨਿਰਤ ਘਰ ਘਰ ਮੋਂ ਹੈ ਅਰੁ ਭਿੰਨ ਭਿੰਨ ਕਰ ਭਾਉ ਆਪੋ ਆਪਨਾ ਦਿਖਾਵਤ ਹੈ ।
ਅਰੁ ਭਿੰਨ ਭਿੰਨ ਅਪਨਾ ਰਾਗ ਗਾਨ ਕਰਤੇ ਹੈ ।
ਅਰ ਸਰਬ ਘਟ ਮੋ ਸਬਦੁ ਤੂਰ ਬਾਜਤ ਹੈ ।
ਦਿਨ ਰਾਤ੍ਰ ਅਖੰਡ ਧੁਨ ਹੈ ।
ਜੇ ਅੰਚਾਰੀ ਕੋਈ ਨਚਤਾ ਹੈ ਕੋਈ ਫੇਰੀ ਲੇਤਾ ਹੈ ।
ਕਈ ਆਵਤੇ ਜਾਤੇ ਮਰ ਧੂੜ ਮੋਂ ਰਲਤੇ ਹੈਂ ।
ਹੇ ਅਚਾਰੀ ਨਾਰਾਇਨੀ ਅਖਾੜੇ ਮੋ ਇਸ ਪ੍ਰਕਾਰ ਨਿਰਤ ਹੋਤੀ ਹੈ ।


www.sikhbookclub.com

ਸਰਬ ਜੀਵ ਜੰਤ ਇਸੀ ਨਾਚ ਮੇਂ ਨਚਤੇ ਹੈਂ।
ਜਿਸ ਕੋ ਸਤਿਗੁਰ ਪੂਰਾ ਮਿਲੇ ਸੋ ਬਹੁੜਿ ਇਸ ਨਿਰਤ ਅਖਾੜੇ ਮੇਂ ਨ ਆਵੈ।
ਮੁਕਤ ਪ੍ਰਾਇਨ ਹੋਇ।

## ਚੌਪਾਈ

ਜਬ ਗੁਰ-ਸਬਦਿ ਸੁਨਾ ਆਚਾਰੀ। ਜਾਗਾ ਮਨੁ ਛੁਟੀ ਨ੍ਰਿਤਕਾਰੀ।
ਸਗਲ ਅਚਾਰ ਜਾਨ ਭਏ ਛੂਛੇ। ਹੋਇ ਨਿਮ੍ਰਭੂਤ ਪੁਨਿ ਸਤਿਗੁਰ ਪੂਛੇ। ੧੫।

ਹੇ ਪ੍ਰਭ ਕਵਨ ਕੀਰਤਨ ਕੌ ਨਿਰਤ। ਜਿਤ ਦ੍ਰਿੜ ਹੋਵੇ ਅੰਤਰ ਬ੍ਰਿਤ।
ਕਰਿ ਕਿਰਪਾ ਦੀਜੈ ਮੋਹਿ ਗਿਆਨ। ਘਟ ਭਜਨ ਨਿਰਤ ਲਾਗੇ ਦ੍ਰਿੜ੍ਹ ਧਿਆਨ। ੧੬।

**ਸਬਦੁ ਸ੍ਰੀ ਮੁਖ ਵਾਕ :**

### ਰਾਮਕਲੀ ਮਹਲਾ। ੫।

ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ।
ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ।
ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ॥ ੧॥

ਭਲੋ ਭਲੋ ਰੇ ਕੀਰਤਨੀਆ॥
ਰਾਮ ਰਮਾ ਰਾਮਾ ਗੁਨ ਗਾਉ॥
ਛੋਡਿ ਮਾਇਆ ਕੇ ਧੰਧ ਸੁਆਉ॥ ੧॥ ਰਹਾਉ॥

ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ॥
ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ॥
ਫੇਰੀ ਫੇਰੁ ਨ ਹੋਵੈ ਕਬਹੀ ਏਕੁ ਸਬਦੁ ਬੰਧਿ ਪਾਲੈ॥ ੨॥

ਨਾਰਦੀ ਨਰਹਰ ਜਾਣਿ ਹਦੂਰੇ॥
ਘੂੰਘਰ ਖੜਕੁ ਤਿਆਗਿ ਵਿਸੂਰੇ॥
ਸਹਜ ਅਨੰਦ ਦਿਖਾਵੈ ਭਾਵੈ॥
ਏਹੁ ਨਿਰਤਿਕਾਰੀ ਜਨਮਿ ਨ ਆਵੈ॥
ਜੇ ਕੋ ਅਪਨੇ ਠਾਕੁਰ ਭਾਵੈ॥
ਕੋਟਿ ਮਧਿ ਏਹੁ ਕੀਰਤਨੁ ਗਾਵੈ॥
ਸਾਧਾ ਸੰਗਤਿ ਕੀ ਜਾਵਉ ਟੇਕ॥
ਕਹੁ ਨਾਨਕ ਤਿਸੁ ਕੀਰਤਨੁ ਏਕ॥ ੩॥

 www.sikhbookclub.com

**ਤਿਸ ਕਾ ਪਰਮਾਰਥ :—**

ਪਰ ਓਅੰਕਾਰ ਏਕ ਧਨ ਅਖੰਡ ਸਰਬ ਘਟ ਪੂਰਨ ਏਕ ਹੀ ਹੈ। ਤਾ ਕਉ ਉਪਾਸਨਾ ਕਰ ਦ੍ਰਿੜ ਹਿਰਦੇ ਧਾਰੇ ਐਸਾ ਰਾਗ ਅਲਾਪੈ। ਅਰੁ ਸਰਬ ਸੰਕਲਪ ਤਿਆਗ ਏਕ ਵੇਜੀ ਹੋਇ ਤਬ ਏਕ ਦ੍ਰਿਸਟਿ ਆਵੈ ਜੋ ਸਰਬ ਵਿਆਪੀ ਹੈ। ਇਕਾਗਰ ਸੁਰਤ ਏਕ ਹੀ ਕੀ ਸੇਵਨ ਐਸੀ ਪੂਜਾ ਕਰੇ ਤਬ ਏਕ ਅਦਵੈਤ ਸਤਿਗੁਰ ਸੋ ਜਾਨ ਪਰੇ। ਯੇਹੀ ਭਲਾ ਕੀਰਤਨੀਆ ਕਹੀਏ। ਰਾਮ ਰਮਤ ਹੋਇ ਰਾਮ ਗੁਨ ਗਾਵੈ। ਅਵਰ ਜੋ ਮਾਇਆਵੀ ਕੀਰਤਨ ਧੰਧ ਹੈ ਤਿਨ ਕਾ ਸੁਆਉ ਤਿਆਗੇ। ਐਸਾ ਕੀਰਤਨ ਭਗਤ ਕਰੇ। ਅਰੁ ਸਤ ਸੰਤੋਖ ਖਿਮਾ ਆਰਜਾ ਧੀਰਜ ਏਹੁ ਪੰਚ ਬਜੰਤ੍ਰ ਕਰੇ। ਸਤ ਹੀ ਦ੍ਰਿੜ ਕਰਨਾ ਏਹੀ ਸਾਤ ਸੁਰ ਗਾਵੇ। ਮਾਨ ਤਾਨ ਤਿਆਗਨਾ ਏਹੀ ਬਾਜਾ ਬਜਾਵਨਾ ਕਰੇ। ਅਰੁ ਤਾਨ ਲਗਾਵਨ ਏਹੀ ਹੈ ਜੋ ਪਾਉ ਟੇਢਾ ਨਾ ਰਾਖੇ। ਤਿਸ ਕਾ ਤਾਤਪਰਜ ਯਹ ਬਿਨੁ ਸਤ ਸੰਗਤ ਅਵਰ ਦਿਸ ਪਾਉ ਨ ਘਾਲੇ।

ਐਸੀ ਨ੍ਰਿਤ ਕਰੇ ਐਸੀ ਫੇਰੀ ਲੇਵੈ ਜੋ ਫੇਰ ਜਨਮ ਧਾਰਨ ਸੋ ਰਹਤ੍ਰ ਹੋਇ, ਏਕ ਸਬਦ ਬ੍ਰਹਮ ਦ੍ਰਿੜ ਕਰੇ। ਹੇ ਅਚਾਰੀ ਐਸੇ ਨਾਰਦੀ ਭਗਤ ਹੋਇ ਏਕ ਸਬਦੁ ਬ੍ਰਹਮ ਦ੍ਰਿੜ ਕਰੇ। ਏਕ ਨਰ ਹਰ ਸਰਬ ਪੂਰਨ ਕੋ ਹਾਜਰ ਦੇਖੇ। ਅਉਰ ਜੋ ਘੁੰਘਰੂ ਸੋ ਆਦਿ ਲੇ ਬਾਜਾ ਖੜਕ ਹੈ, ਅਰੁ ਬਿਨਾ ਬੂਝ ਭਜਨ ਕੀਰਤਨੁ ਹੈ ਏਹੁ ਵਿਸੂਰੇ ਤਿਆਗ ਕਰੇ। ਸਹਜਿ ਪਦ ਅਨੰਦ ਜੁ ਹੈ ਇਸ ਕੋ ਧਾਰੇ, ਏਹੀ ਨਿਰਤ ਭਾਵ ਦਿਖਾਵੇ। ਐਸਾ ਨਿਰਤਕਾਰੀ ਕਦਾ ਚਿਤ ਜਨਮ ਮੇਂ ਨ ਆਵੈ।

ਹੇ ਕਾਰਮੁਕ! ਜਿਸ ਕੋ ਗੋਬਿੰਦ ਕੀ ਕਿਰਪਾ ਹੋਇ ਸੋ ਕੋਟਿ ਮਧੇ ਐਸਾ ਕੀਰਤਨ ਨਿਤ ਕਰੇ। ਅਰੁ ਜਿਨ ਕੋ ਸਾਧ ਸੰਗਤਿ ਕੀ ਟੇਕ ਹੈ ਤਿਸ ਕੋ ਏਹੁ ਏਕ ਅਖੰਡ ਕੀਰਤਨ ਪ੍ਰਾਪਤ ਹੋਇ।

**ਦੋਹਰਾ**

ਅੰਮ੍ਰਿਤ ਬਚਨ ਸਤਿਗੁਰ ਕਹੇ ਸੁਨਿ ਆਚਾਰੀ ਮਗਨਾਨਾ।
ਉਲਟਿ ਦ੍ਰਿਸਟਿ ਅੰਤਰਿ ਪਰੀ ਲਾਗਾ ਆਤਮ ਧਿਆਨਾ। ੧੭।

**ਮਕਰਾ ਛਦ**

ਗੁਰ-ਬਚਨ ਸੁਨ ਅਚਾਰੀ।
ਅੰਤਰਿ ਧਿਆਨ ਧਾਰੀ।
ਭਇਆ ਸੁਧ ਹੇਮ ਬਾਰਹਿ ਪਾਰਸ ਪਰਸ ਮਨੂਰਾ। ੧੮।
ਤਜ ਮੋਹ ਨੀਦ ਜਾਗਾ।
ਅੰਤਰਿ ਸਮਾਧ ਲਾਗਾ।
ਭਈ ਸੁਰਤ ਸਬਦ ਲੀਨਾ ਓਅੰਕਾਰ ਨਾਦ ਪੂਰਾ। ੧੯।

ਘਟ ਪੰਚ ਸਬਦ ਬਾਜੇ ।
ਤਬ ਪੰਚ ਦੋਖ ਭਾਗੇ ।
ਜੰਤ੍ਰ ਰੁਣਿ ਝੁਣਿ ਟੰਕੋਰ ਉਠਤ ਤੂਰਾ । ੨੦ ।
ਨਿਜ ਪਦ ਗਿਆਨ ਲੀਨਾ ।
ਬਾਜੰਤ ਸ਼ਬਦੁ ਬੀਨਾ ।
ਅਦਵੈਤ ਦ੍ਰਿੜ ਆਚਾਰੀ ਸਤਿਗੁਰ ਮਿਲਾ ਸੁ ਪੂਰਾ । ੨੧ ।

**ਦੋਹਰਾ**

ਜਬ ਤਰਵਰ ਕੋ ਫਲ ਲਗੇ ਜਾਵੈ ਫੂਲ ਖਿਲਾਇ ।
ਆਚਾਰੀ ਗਿਆਨ ਸਮੁੰਦਰ ਮੋ ਦੀਨੋ ਕਰਮ ਬਹਾਇ । ੨੨ ।
ਸ਼ਾਂਤਿ ਸਹਜ ਪਦ ਤਿਸ ਥੀਆ ਘਟਿ ਆਤਮ ਪੂਜਾ ਹੋਇ ।
ਅਚਾਹਿ ਅਚਾਰੀ ਅਚਰਜ ਮਿਲੇ ਬਨੀ ਨਿਰਤ ਘਟਿ ਸੋਇ । ੨੩ ।

**ਸੋਰਠਾ**

ਸਤਿਗੁਰ ਮਾਥਾ ਟੇਕਿ ਆਚਾਰੀ ਰਮਤੇ ਭਏ ।
ਭਇਆ ਏਕ ਕਾ ਏਕ ਦੂਜੀ ਦੁਰਮਤਿ ਮਿਟ ਗਈ । ੨੪ ।

**ਸਾਖੀ ਪੂਰਨ ਹੋਈ । ੧੩੪ ।**

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ ।
ਹੋਇ ਦਇਆਲ ਕਰ ਲਏ ਉਧਾਰ !

## ਟਿਪਣੀਆਂ ਅਤੇ ਹਵਾਲੇ

**1.** ਵੈਰੀ ਦੇ ਮਾਰਨ ਵਿਚ ਪ੍ਰਵੀਨ : ਜੋ ਵੈਰੀ ਦੇ ਮਾਰਨ ਦੇ ਕੰਮ ਵਿਚ ਸਮਰਥ ਹੋਵੇ।

**2.** ਸਾਲਗ੍ਰਾਮ ਨਗਰ ਕੋਲੋਂ ਮੰਡਲੀ ਨਦੀ ਵਿਚੋਂ ਨਿਕਲਿਆ ਗੋਲ ਪਥਰ ਜਿਸ ਉਪਰ ਚਕਰ ਦਾ ਚਿੰਨ੍ਹ ਹੁੰਦਾ ਹੈ, ਸਨਾਤਨੀ ਹਿੰਦੂ ਮਰਯਾਦਾ ਅਨੁਸਾਰ ਜਿਸ ਨੂੰ ਵਿਸ਼ਣੂ ਦੀ ਮੂਰਤੀ ਸਮਝਿਆ ਜਾਂਦਾ ਹੈ ।

"ਸਾਲਗਿਰਾਮ ਹਮਾਰੇ ਸੇਵਾ 1 (ਆਸਾ ਮ. 4)

**3.** ਵੇਦਾਂ ਵਿਚ ਦਰਸਾਈ ਗਈ ਰੀਤਿ ਅਨੁਸਾਰ ਸਾਲਿਗ੍ਰਾਮ ਦੀ ਪੂਜਾ ਅਰਚਨਾ ਕੀਤੀ ਗਈ,

**4.** ਪੈਰਾਂ ਵਿਚ ਘੁੰਘਰੂ ਬੰਨ੍ਹ ਕੇ ਨਾਚ ਕੀਤਾ :

"ਪਗ ਘੁੰਘਰੂ ਪਹਿਰ ਮੀਰਾ ਨਾਚੀ ਰੇ । ("ਮੀਰਾ ਬਾਈ)

**5.** ਊਣੀ । ਸਖਣੀ । ਖ਼ਾਲੀ ਜੋ ਕਦੀ ਵੀ ਭਰਨ ਵਿਚ ਨਹੀਂ ਆਉਂਦੀ ।

**6.** ਦਰਸਾਈ ਗਈ ਰੀਤੀ ਅਨੁਸਾਰ ਯੋਗ ਢੰਗ ਨਾਲ ।

**7.** ਸੁਰਨਰ : ਸੁਰ + ਨਰ : ਸੁਰ : ਦੇਵਤੇ ਅਤੇ ਨਰ : ਮਾਨਵ । ਮਨੁਖ ।

**8.** ਆਦਿ ਗ੍ਰੰਥ ਪੰਨਾ 884

**9.** ਗੁਰਬਾਣੀ ਦੇ ਇਸ ਸ਼ਬਦ ਵਿਚ ਰਬ / ਈਸ਼ਵਰ ਦੀ ਰਚਾਈ ਹੋਈ ਨਿਰਤਕਾਰੀ ਦਾ ਵਿਵਰਣ ਪ੍ਰਸਤੁਤ ਕੀਤਾ ਗਿਆ ਹੈ । ਇਹ ਇਕ ਅਜਿਹਾ ਸਾਮੂਹਕ ਨ੍ਰਿਤ ਹੈ ਕਿ ਸਾਰੇ ਮਾਨਵ ਇਸ ਵਿਚ ਸ਼ਾਮਲ ਹੋ ਰਹੇ ਹਨ ਇਸ ਵਿਚ ਹਥ ਛੋਣੇ ਹਨ, ਨੈਣ ਜੋੜੀ ਹਨ ਆਦਿ । ਸਾਰੇ ਇਸ ਨਾਚ ਵਿਚ ਬੇਸ਼ੁਪ ਹੋਏ ਨਚੀ ਜਾਂਦੇ ਹਨਪਰ ਇਸ

SIKHBOOKCLUB.COM

ਤੋਂ ਮੁਕਤੀ ਉਸੇ ਨੂੰ ਮਿਲਦੀ ਹੈ ਜਿਸ ਨੂੰ ਪੂਰਾ ਸਤਿਗੁਰੂ ਮਿਲਦਾ ਹੈ। ਨ੍ਰਿਤਕਾਰੀ ਨਾਲ ਸੰਬੰਧਿਤ ਪਾਰਿਭਾਸ਼ਕ ਸ਼ਬਦ ਅਤੇ ਪੂਜਾਨਾਂ ਦਾ ਜੋ ਵਿਵਰਣ ਪੇਸ਼ ਕੀਤਾ ਗਿਆ ਹੈ ਉਸ ਤੋਂ ਇਹ ਗੱਲ ਭਲੀ ਪ੍ਰਕਾਰ ਸਪਸ਼ਟ ਹੋ ਜਾਂਦੀ ਹੈ ਕਿ ਇਸ ਖੇਤਰ ਦੀ ਉਨ੍ਹਾਂ ਨੂੰ ਕਿੰਨੀ ਜਾਣਕਾਰੀ ਹੈ।

10. ਆਦਿ ਗ੍ਰੰਥ ਪੰਨਾ 885.

11. ਗੁਰਬਾਣੀ ਦੇ ਇਸ ਸ਼ਬਦ ਵਿਚ ਸੰਸਾਰੀਆਂ ਦੇ ਵਿਪਰੀਤ ਗੁਰਮੁਖਾਂ ਦੀ ਪਾਈ ਜਾਣ ਵਾਲੀ ਰੀਤ ਦਾ ਸੁੰਦਰ ਵਿਵਰਣ ਪੇਸ਼ ਹੋਇਆ ਹੈ : ਗੁਰੂ ਕਵੀ ਨੇ ਈਸ਼ਵਰ ਵਿਚ ਲਿਵਲੀਨ ਸੁੰਦਰ ਕੀਰਤਨ ਦੇ ਰਸੀਏ ਗੁਰਸਿਖਾਂ ਬਾਰੇ ਦਰਸਾਇਆ ਹੈ ਅਤੇ ਬੜੇ ਸੁੰਦਰ ਢੰਗ ਨਾਲ ਉਨ੍ਹਾਂ ਸਾਰੇ ਸਾਧਨਾਂ ਦਾ ਵਰਣਨ ਪੇਸ਼ ਕੀਤਾ ਹੈ ਜਿਨ੍ਹਾਂ ਦੀ ਸਹਾਇਤਾ ਨਾਲ ਉਹ ਜੀਵਨ ਰਸ ਨੂੰ ਸਵਾਦਲਾ ਬਣਾਉਂਦੇ ਹਨ। ਈਸ਼ਵਰੀ ਕੀਰਤਨ-ਰਸੀਏ ਇਕੋ ਈਸ਼ਵਰ ਦੀ ਧੁਨਿ ਲਗਾਉਂਦੇ ਹਨ, ਉਸੇ ਦਾ ਰਾਗ ਅਲਾਪਦੇ ਹਨ। ਉਹ ਈਸ਼ਵਰੀ ਦੇਸ਼ ਦੇ ਵਸਨੀਕ ਹਨ। ਇਸੇ ਲਈ ਸਰਵਤਰ ਉਸੇ ਦਾ ਪਾਸਾਰਾ ਸਵੀਕਾਰ ਕਰਦੇ ਹਨ। ਉਨ੍ਹਾਂ ਦੀ ਸੁਰਤੀ ਈਸ਼ਵਰ ਵਿਚ ਹੁੰਦੀ ਹੈ, ਉਹ ਸੇਵਾ ਦਾ ਮਹਤਵ ਵੀ ਭਲੀ ਪ੍ਰਕਾਰ ਸਮਝਦੇ ਹਨ। ਗੁਰੂ ਹੀ ਉਨ੍ਹਾਂ ਅਨੁਸਾਰ ਇਸ ਮਾਰਗ ਨੂੰ ਦਰਸਾਉਣ ਵਾਲਾ ਹੈ। ਇਸ ਸਾਰੇ ਵਿਵਰਣ ਦੀ ਵਿਸ਼ਿਸ਼ਟਤਾ ਇਸੇ ਵਿਚ ਹੈ ਕਿ ਨ੍ਰਿਤ ਅਤੇ ਦੀ ਸਾਰੀ ਵਿਆਖਿਆ ਅਧਿਆਤਮਕ ਹੈ, ਸੰਸਾਰਿਕ ਨਹੀਂ।

12. ਪਾਰਸ ਪਥਰ ਨੂੰ ਛੋਹ ਕੇ ਸੋਨਾ ਹੋਰ ਵੀ ਸ਼ੁੱਧ ਹੋ ਗਿਆ।

13. ਪੁਨ ਜੰਤ੍ਰ ਜੰਗ

14. ਜਾਵੈ ਫੂਲ ਬਲਾਇ : ਦੂਰ ਹੋ ਜਾਣ

15. ਦੁਰਮਤਿ ਦੂਰ ਹੋ ਗਈ ; ਬੁਰੀ ਸੋਚ। ਅਕਲ ਦੂਰ ਹੋ ਗਈ।

ੴ ਸਤਿਗੁਰ ਪ੍ਰਸਾਦਿ ॥

## ਸਾਖੀ ੨੨

## ਸਾਖੀ ਸਤਿਗੁਰ ਕੇ ਜੋਤੀ ਜੋਤ ਸਮਾਵਨੇ ਕੀ

### ਦੋਹਰਾ

ਸਤਿਗੁਰ ਪੁਰਖ ਨਿਰਵੈਰ ਹੈ ਦੁਬਿਧਾ ਨਾਹੀ ਕੋਇ।
ਜੋ ਦਰਪਨ ਸਨਮੁਖ ਧਰੇ ਤੈਸਾ ਦੇਖੈ ਸੋਇ। ੧।

### ਚੌਪਾਈ

ਸਤਿਗੁਰ ਤਰਨਤਾਰਨ ਪਰ ਗਏ। ਕੇਤਕ ਦਿਨ ਤਹਾ ਬੀਤਤ ਭਏ।
ਤਹਾ ਭਾਗਾ ਆਇਆ ਏਕ ਸਹਜਾਦਾ। ਕਛੁ ਬਾਦਸਾਹ ਸੋ ਭਇਆ ਬਿਬਾਦਾ। ੨।

ਉਹਾ ਆਨ ਡੇਰਾ ਤਿਨ ਲੀਨਾ। ਸਤਿਗੁਰ ਸੋ ਭੇਟਾ ਤਿਨ ਕੀਨਾ।
ਸੋ ਬਡਾ ਦੁਖੀ ਤਾ ਪਰ ਭਈ ਆਫਤ। ਦੇਖ ਦਇਆਲ ਗੁਰ ਕਰੀ ਜਿਆਫਤ। ੩।

ਤਾ ਕੋ ਖਾਨ ਪਾਨ ਸਭ ਦੀਆ। ਨਿਸ ਕਰ ਗੁਜਾਰਨ ਕੂਚ ਤਿਨ ਕੀਆ।
ਇਕ ਦੁਸਟ ਖਤ੍ਰੀ ਚੰਦੂ ਸਾਹੀ। ਤਿਨ ਬਾਦਸਾਹ ਪੈ ਚੁਗਲੀ ਲਾਈ। ੪।

ਵਹੁ ਜਹਾਂਗੀਰ ਕਾ ਚਾਕਰ ਰਹਾ। ਬਾਦਸਾਹ ਸੋ ਐਸੇ ਕਹਾ।
ਗੁਰ ਅਰਜਨ ਜਗ ਗੁਰੂ ਕਹਾਵੈ। ਬਹੁਤ ਖਜਾਨਾ ਤਿਨ ਕੇ ਆਵੈ। ੫।

### ਦੋਹਰਾ

ਸਹਜਾਦੇ ਜੀ ਭਾਗ ਕਰ ਗਏ ਗੁਰ ਅਰਜਨ ਪਾਸ।
ਕਛੁ ਮਦਤ ਖਜਾਨੇ ਕੀ ਕਰੀ ਕੀਨੀ ਬਹੁਤ ਸੁਪਾਸ। ੬।

### ਚੌਪਾਈ

ਸਚੇ ਪਾਤਸਾਹ ਆਪ ਕਹਾਵੈ। ਕਾਹੂ ਕੋ ਖਾਤਰ ਨਹੀ ਲਿਆਵੈ।
ਕਛੁ ਕਰਾਮਾਤ ਪੂਛੀਏ ਤਾ ਕੋ। ਬਡਾ ਗਰੂਰ ਮਾਇਆ ਕਾ ਵਾਕੋ। ੭

ਸੁਨਿ ਬਾਦਸਾਹ ਚੁਗਲੀ ਰੋਸਾਨਾ। ਸੰਤ-ਦੁਸਟ ਕੀ ਚੁਗਲੀ ਮਾਨਾ।
ਚੰਤ ਦੁਸਟ ਮਸਲਤ ਇਹੀ ਕੀਨੀ। ਸਤਹੀਨ ਸਾਹ ਮਨਜੂਰ ਕਰ ਲੀਨੀ। ੮


www.sikhbookclub.com

ਦੁਇ ਲਾਖ ਰੁਪਯਾ ਡਾਨ ਕਰ ਲੀਜੇ। ਅਵਰੁ ਕਿਸੀ ਕਾ ਕਹਾ ਨ ਕੀਜੇ।
ਲਿਖ ਦੀਆ ਅਹਦੀ ਏ ਤੁਰਤ ਪਠਾਇਆ। ਜਾਇ ਅਹਦੀ ਨੇ ਲਿਖਾ ਦਿਖਾਇਆ। ੯।
ਸਤਿਗੁਰ ਜੀ ਲਦੌਰ ਮੋ ਆਏ। ਜਾਇ ਅਹਦੀ ਨੇ ਅਰਜ ਕਰਾਏ।
ਸੁਨ ਬਾਦਸਾਹ ਚੁਪ ਹੋ ਰਹਾ। ਭਲੀ ਬੁਰੀ ਕਛੁ ਸੁਨਾ ਨ ਕਹਾ। ੧੦।

## ਦੋਹਰਾ

ਗੁਰ ਅੰਤਰਜਾਮੀ ਸਭ ਲਖੀ ਦਸਟ ਬੁਧ ਇਨ ਧਾਰ।
ਜੋ ਕਾਰਨ ਕਰਤਾ ਕਰੇ ਤਾ ਕੋ ਪ੍ਰਗਟ ਅਚਾਰ। ੧੧।

## ਚੌਪਾਈ

ਤਬ ਅਰਥ ਮਲ ਕੋ ਪਾਤੀ ਲਿਖਾ। ਜੋ ਪਰਮ ਪ੍ਰੀਤਮ ਸਤਿਗੁਰ ਕੇ ਸਖਾ।
ਮੋਹਰੀ ਸਨਮੁਖ ਜੀ ਕਾ ਪੁਤ੍ਰ। ਪਰਮਾਰਥੀ ਬਡਾ ਧਰਮ ਕਾ ਸੂਤ੍ਰ। ੧੨।
ਤਿਨ ਲਿਖਾ ਦਇਆਲ ਤੁਰੰਤਹ ਆਵੈਂ। ਅਬ ਹਮ ਜੋਤੀਜੋਤ ਸਮਾਵੈ।
ਸਭ ਸੰਗਤਿ ਕੋ ਖਬਰ ਕਰ ਦੇਣਾ। ਆਇ ਦਰਸਨ ਕਰ ਲਾਹਾ ਲੈਨਾ। ੧੩।
ਜਬ ਅਰਥ ਮਲ ਪੜੀ ਗੁਰਪਾਤੀ। ਕਹਾ ਅਬਗਤ ਕੀਰਤ ਲਖੀ ਨ ਜਾਤੀ।
ਬਹੁਤ ਵੈਰਾਗ ਤਿਨ ਮਨ ਮੈ ਕੀਨਾ। ਸਭ ਪ੍ਰੇਮੀ ਸਿਖ ਸੰਗ ਲੈ ਲੀਨਾ।
ਚਲਿ ਆਏ ਸਤਿਗੁਰ ਕੇ ਪਾਸ। ਦੇਖ ਦਰਸ ਪੂਰਨ ਭਈ ਆਸ।
ਤਬ ਅਰਥ ਮਲ ਜੀ ਚਰਚਾ ਕਰਾ। ਅਤਿ ਵੈਰਾਗ ਵਿਓਗ ਰਸ ਭਰਾ। ੧੫।
ਹੋ ਤਬ ਬਾਤ ਦਇਆਲ ਪ੍ਰਭ ਕਹਾ। ਹੋਇ ਸੋਇ ਜੋ ਹਰਿ ਜੀ ਚਹਾ।
ਹਮ ਸੋ ਤੁਰਕ ਅਬ ਕਰੇ ਬਿਖਾਦਾ। ਕਾਹੂ ਜਤਨ ਜਾਇ ਨਹੀ ਸਾਧਾ। ੧੬।

## ਦੋਹਰਾ

ਬਿਖੁ ਖਾਤੇ ਕਛੁ ਦੁਖ ਨਹੀ ਜਬ ਘਟਿ ਅੰਤਰ ਜਾਇ।
ਸਗਲ ਅੰਗ ਸੋਖਨ ਕਰੇ ਤਨ ਕੋ ਨਾਸ ਕਰਾਇ। ੧੭।

## ਚੌਪਾਈ

ਤੈ ਸੋ ਅਬ ਯਹ ਬੂਝਤ ਨਾਹੀ। ਜਬ ਕਲਹ ਬਢੇ ਤਬ ਹੀ ਪਛੁਤਾਈ।
ਨਿਰਵੈਰ ਨਾਲ ਜੋ ਵੈਰ ਕਮਾਵੈ। ਹੋਇ ਦੁਖੀ ਅੰਤਹ ਪਚ ਜਾਵੈ। ੧੮।
ਜੋ ਕਰਤੇ ਕਾਰਨ ਹੈ ਕਰਨਾ। ਤਾ ਕੇ ਪ੍ਰਗਟਿ ਭਏ ਆਚਰਨਾ।
ਹਰਿ ਪ੍ਰਭ ਅਬਚਲ ਨੀਵ ਰਖਾਈ। ਨਿੰਦਕ ਦੁਸਟ ਸਗਲ ਪਚ ਜਾਈ। ੧੯।
ਕਹੀ ਅਰਥ ਮਲ ਪ੍ਰੇਮ-ਰਸ ਪਾਗੇ। ਹਮ ਭੀ ਸਾਹਿਬ ਸੰਗ ਤਨ ਤਿਆਗੇ।
ਯਾ ਜਗ ਸੋ ਕੋਉ ਨਹੀ ਕਾਮ। ਯਹਿ ਦਰਸਨ ਹਿਰਦੇ ਅਭਿਰਾਮ। ੨੦।

 www.sikhbookclub.com

ਤਬ ਸਤਿਗੁਰ ਕਹਾ ਤੁਮ ਤਨ ਮਤ ਤਜੋ । ਚਾਲੀਸ ਰੋਜ ਤਨ ਰਖਿ ਹਰਿ ਭਜੋ ।
ਅਬ ਗ੍ਰਿਹ ਜਾਇ ਹਰਿ ਹਰਿ ਤੁਮ ਜਪੋ । ਚਾਲੀਸ ਰੋਜ ਪੀਛੇ ਤਨ ਤਜੋ । ੨੧ ।

## ਦੋਹਰਾ

ਸਤਿਗੁਰ ਮਹਿਮਾ ਦੇਖਿ ਕਰ ਚੰਦੂ ਹਿਰਦਾ ਜਰਾਇ ।
ਕਰਮ ਕਾਲ ਕੇ ਬਸ ਭਯਾ ਪੁਨ ਚੁਗਲੀ ਕੀਨੀ ਜਾਇ । ੨੨ ।

## ਚੌਪਾਈ

ਤਿਨ ਬਾਦਸ਼ਾਹ ਸੋਂ ਅਰਜ ਕਰਾਏ । ਗੁਰੂ ਅਰਜਨ ਜੀ ਈਹਾ ਹੈਂ ਆਏ ।
ਨਹੀ ਮੁਲਾਕਾਤ ਹਜਰਤ ਕੀ ਕਰੇ । ਕਾਹੂ ਕੋ ਮਨ ਨੋ ਨਹੀ ਧਰੇ । ੨੩ ।
ਸੁਨ ਚੰਦੂ ਸੋਂ ਬੋਲੇ ਬਾਦਸਾਹ । ਹੈਂ ਫਕਰ ਰਬ ਕੇ ਬੇਪਰਵਾਹ ।
ਨਾਹਕ ਤਕਲੀਫ ਇਨ ਸੋਂ ਨਹੀ ਕੀਜੈ । ਫਕਰ ਦੁਖਾਇ ਕਵਨ ਫਲ ਲੀਜੈ । ੨੪ ।
ਤਬੀ ਦੁਸਟ ਇਕ ਮਕਰ ਬਨਾਇਆ । ਜਹਾਂਗੀਰ ਕੋ ਲੋਭ ਦਿੜਾਇਆ ।
ਜੋ ਸਪੁਰਦ ਹਮਰੀ ਕਰ ਦੀਜੈ । ਦੁਇ ਲਾਖ ਰੁਪਯਾ ਹਮ ਸੋਂ ਲੀਜੈ । ੨੫ ।
ਜਬ ਬਾਦਸਾਹ ਲੋਭ ਮਨ ਕਰੇ । ਧਰਮ ਅਦਾਲਤ ਸਭ ਪਰਹਰੇ ।
ਤਬ ਲਿਖਾਇ ਚੰਦੂ ਸੋ ਲੀਨਾ । ਸੁਪੁਰਦ ਮਾਮਲਾ ਤਾ ਕੋ ਕੀਨਾ । ੨੬ ।

## ਦੋਹਰਾ

ਦੁਸ਼ਟ ਕਪਟ ਮਨ ਮੋ ਧਰਾ ਆਇਆ ਸਤਿਗੁਰ ਪਾਸ ।
ਗੁਰ ਅੰਤਰਜਾਮੀ ਸਭ ਲਖਾ ਇਨ ਕੀਨਾ ਅਰਨਾ ਨਾਸ । ੨੭ ।

## ਚੌਪਾਈ

ਮਹਾ ਪਤਤ ਸਤਿਗੁਰ ਪਹਿ ਆਇਆ । ਕਪਟ ਭਾਇ ਮਨ ਸੀਸ ਨਿਵਾਇਆ ।
ਕਰ ਵਲ ਛਲ ਬਿਨੰਤੀ ਘਰ ਲੈ ਗਇਆ । ਸਤਿਗੁਰ ਸਿਉ ਇਵ ਕਹਤਾ ਭਇਆ ।
ਬਰ-ਪ੍ਰਾਪਤ ਮਮ ਬੇਟੀ ਆਹਿ । ਗੁਰ ਹਰਿਗੋਬਿੰਦ ਸੋ ਕੀਜੈ ਬਿਆਹ ।
ਅਰੁ ਬਾਦਸਾਹ ਜੋ ਪੈਸਾ ਮਾਗੈ । ਕੁਛ ਸਾਹਿਬ ਕਾ ਯਾ ਮੋ ਨਹੀ ਖਾਗੈ । ੨੯ ।
ਮੈ ਅਪਨਾ ਜਿਮਾ ਕਰ ਲੇਵੋਂ । ਜੈਸੇ ਬਨੇ ਤੈਸੇ ਮੈ ਦੇਵੋਂ ।
ਮੇਰੀ ਆਸ ਪੂਰਨ ਇਹ ਕੀਜੈ । ਤਬ ਮੇਰੇ ਮਨ ਸਾਂਤ ਪਤੀਜੈ । ੩੦ ।
ਤਾ ਕੀ ਬਾਤ ਪ੍ਰਭ ਕੋਊ ਨ ਮਾਨੀ । ਇਹ ਮੂਰਖ ਮਤ ਮੰਦ ਅਗਿਆਨੀ ।
ਨਹੀ ਬਾਦਸਾਹ ਕਾ ਹਮ ਕਛੁ ਦੇਨਾ । ਜੋ ਬੋਵੇ ਬੀਜ ਤਿਸੀ ਫਲ ਲੇਨਾ । ੩੧ ।

## ਦੋਹਰਾ

ਉਠਿ ਗਇਆ ਚੰਦੂ ਗੁਰ-ਬਚਨ ਸੁਨ ਮਨ ਮੋ ਭਇਆ ਨਿਰਾਸੁ ।
ਅਤਿ ਦੁਸਟ-ਭਾਉ ਮਨ ਮੋ ਧਰਿਓ ਤਾ ਕਾ ਹੋਵੈ ਨਾਸ । ੩੨ ।

 www.sikhbookclub.com

## ਚੌਪਾਈ

ਗੁਰ ਅੰਤਰਿ ਧਿਆਨ ਸਮਾ ਜਬ ਆਇਆ । ਸਭ ਸਿਖ ਸੰਗਤਿ ਸਤਿਗੁਰ ਬੁਲਾਇਆ ।
ਅਰਥ ਮਲੁ ਸੌ ਕੀਆ ਬਖਾਨ । ਮੈ ਦੇਹ ਤਜੋਂ ਹੋਵੈ ਨਿਰਬਾਨ । ੩੩ ।

ਤੁਮ ਗੋਬਿੰਦਵਾਲ ਕੌ ਅਬ ਜਾਵੋਂ । ਗੁਰ ਹਰਿਗੋਬਿੰਦ ਸਭ ਕਥਾ ਸੁਨਾਵੋਂ ।
ਸੋਈ ਹੋਇ ਜੁ ਹਰਿ ਜੀ ਕਰਨਾ । ਤੁਮ ਜਾਨੋ ਸਗਲੋ ਆਚਰਨਾ । ੩੪ ।

ਤਬ ਅਰਥ ਮਲ ਗਏ ਗੋਬਿੰਦਵਾਲ । ਪੁਨ ਸਿਖ ਸੰਗਤਿ ਸੋਂ ਕਹਾ ਦਇਆਲ ।
ਸਦਾ ਸਦਾ ਹਰਿ ਹਰਿ ਜਪ ਜਪਨਾ । ਮਮ ਸਤਿ ਉਪਦੇਸ ਹਿਰਦੇ ਮੋਂ ਬਪਨਾ । ੩੫ ।

ਗੁਰ ਹਰਿਗੋਬਿੰਦ ਸਤਿਗੁਰੂ ਜਗ ਆਹਿ । ਮੇਰੇ ਰੂਪ ਭੇਦ ਕਛੂ ਨਾਹਿ ।
ਬਡਾ ਤੇਜਸੀ ਬਡ ਪ੍ਰਤਾਪ । ਤੀਨ ਲੋਕ ਜਾਪੈ ਜਿਸ ਜਾਪ । ੩੬ ।

## ਦੋਹਰਾ

ਸਭ ਕਾਰਜ ਜਗ ਕੇ ਕਰੇ ਲਗੇ ਨ ਤਾ ਕੋ ਲੇਸ ।
ਨਿਰ-ਬਿਕਲਪ ਨਿਰਲੰਭ ਗਤਿ ਧਰੇ ਰਾਜਸੀ ਭੇਸ । ੩੭ ।

## ਚੌਪਾਈ

SIKHBOOKCLUB.COM

ਸਭ ਸੰਗਤ ਮਿਲ ਮਾਥਾ ਟੇਕਾ । ਕਰੀ ਕ੍ਰਿਪਾ ਸਤਿਗੁਰ ਆਲੇਖਾ ।
ਸਤਿ ਉਪਦੇਸ ਸੰਗਤ ਮਨ ਲਾਗਾ । ਸਭ ਮਸਤਕ ਜਾਗੇ ਭਾਗ ਸਭਾਗਾ । ੩੮ ।

ਤਬ ਸਤਿਗੁਰ ਦਇਆਲ ਪਰਮ ਪ੍ਰਬੀਨਾ । ਤੇਲ ਮੰਗਾਇ ਮਰਦਨ ਤਨ ਕੀਨਾ ।
ਤਪਤ ਮਨੀਰ ਸੋ ਕੀਆ ਸਨਾਨ । ਭੂਮ ਆਸਨ ਕੀਨਾ ਕੇਵਲ ਗਿਆਨ । ੩੯ ।

ਪੁਨ ਬਸਤ੍ਰ ਓਢ ਸੁੰਦਰ ਤਨ ਲੀਆ । ਪਰਮ ਧਾਮ ਕੋ ਪਿਆਨਾ ਕੀਆ ।
ਜਿਉਂ ਗੰਗਾ ਸਾਗਰ ਮਿਲ ਜਾਇ । ਜਿਉਂ ਰਵਿ ਪ੍ਰਕਾਸ ਰਵਿ ਮਾਹਿ ਸਮਾਈ । ੪੦ ।

ਨਿਰਬਾਨ ਸਰੂਪ ਸਤਿਗੁਰ ਜੀ ਧਰਾ । ਸਗਲ ਦੇਵ ਪਰ ਜੈ ਜੈ ਕਰਾ ।
ਸਕਲ ਸਹਿਰ ਭਯਾ ਹਾ ਹਾ ਕਾਰ । ਚੰਦੂ ਦੁਸਟ ਕਰੈ ਧਧਕਾਰ । ੪੧ ।

## ਦੋਹਰਾ

ਸੁਨ ਬਾਦਸਾਹ ਗੁਰ ਚਲ ਇਹ ਕੀਨਾ ਅਤ ਅਫਸੋਸ ।
ਬਡਾ ਕਹਰੁ ਚੰਦੂ ਕੀਆ ਤਨ ਤਜਾ ਫਕਰ ਕਰ ਰੋਸ । ੪੨ ।

## ਚੌਪਾਈ

ਮਿਲ ਸੰਗਤਿ ਬੇਬਾਨ ਬਨਾਇਆ । ਅਖੰਡ ਭਜਨ ਸਤਿਗੁਰ ਗੁਨ ਗਾਇਆ ।
ਇਸਨਾਨ ਕਰਾਇ ਨਿਰਮਲ-ਤਨ-ਦਇਆਲ । ਪਹਿਰਾਇ ਬਸਤ੍ਰ ਪਾਵਨ ਤਿਹਕਾਲ । ੪੩ ।

ਐਰਾਵਤੀ ਨਦੀ ਪਰ ਲਿਆਏ। ਚੰਦਨ ਚਿਤਾ ਪਰ ਆਨ ਰਖਾਏ।
ਪਾਵਨ ਦੇਹ ਕਰਾ ਸਸਕਾਰ। ਤੀਨ ਲੋਕ ਭਇਆ ਜੈ ਜੈ ਕਾਰ। ੪੪।

**ਦੋਹਰਾ**

ਸੋਢੀ ਕੁਲ ਰਾਮਦਾਸ ਪਿਤ ਬੀਬੀ ਭਾਨੀ ਮਾਤ।
ਗੰਗਾ ਪਤ ਅਰਜਨ ਗੁਰੂ ਹਰਿਗੋਬਿੰਦ ਗੁਰ-ਤਾਤ। ੪੫।

**ਦੋਹਰਾ**

ਨਿਰਗੁਨ ਤੇ ਸਰਗੁਨ ਧਰਾ ਪੁਨਿ ਕੀਨਾ ਨਿਰਗੁਨ ਰੂਪ।
ਪੂਰ ਰਹੇ ਸਰਬਤ੍ਰ ਮੇਂ ਅਚਰਜ ਕਥਾ ਅਨੂਪ। ੪੬।

ਸੰਮਤੁ ੧੬੬੩, ਜੇਠ ਸੁਦੀ ੪ ਵਾਰ ਸੁਕਰ
ਸ੍ਰੀ ਗੁਰੂ ਅਰਜਨ ਦੇਵ ਜੀ
ਸਮਾਣੇ ਲਹੌਰ ਮੇਂ।

੨੪ ਵਰ੍ਹੇ ੭ ਮਾਸ ੧ ਦਿਨ ਗੁਰਿਆਈ
ਸਰੀਰ ਰਖਿਆ ਸ੍ਰੀ ਗੁਰ ਅਰਜਨ
ਜੀ ਗੁਰੂਆਂ ਸਿਰ ਗੁਰੂ।

ਸ੍ਰੀ ਵਾਹਿਗੁਰੂ ਮੁਖ ਕਰੋ ਉਚਾਰ।
ਹੋਇ ਦਇਆਲ ਕਰ ਲਏ ਉਧਾਰ।

**ਸਾਖੀ ਜੋਤੀ ਜੋਤ ਸਮਾਵਨੇ ਕੀ ਪੂਰਨ ਭਈ।** ੧੪੩।

SIKHBOOKCLUB.COM